# TRILOCHAN BHAGAT : JIWAN TE RACHNA
**(Sarot Pustak)**

by

**Rai Jasbir Singh**
Professor, Guru Nanak Studies,
Life Member of the Senate,
Guru Nanak Dev University, Amritsar



ISBN : 81-7601-978-3
ਪਹਿਲੀ ਵਾਰ : 2007
ਭੇਟਾ : 180.00




ਪ੍ਰਕਾਸ਼ਕ:
ਭਾ: ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ/ਫੈਕਸ : (0183) 2542346, 2547974, 2557973
E-mail : csjs@vsnl.com, csjsexports@vsnl.com
Visit our Website : www.csjs.com

ਪ੍ਰਿੰਟਰ :
ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ, ਅੰਮ੍ਰਿਤਸਰ।
ਫੋਨ : 2705003, 5095774

Printed in India

500

ਮਹਾਨ ਪੰਜਾਬ

ਦੇ

ਪਹਿਲੇ ਲੋਕ ਕਵੀ

ਨੂੰ

## ਲੇਖਕ ਦੀਆਂ ਹੋਰ ਰਚਨਾਵਾਂ :

1. ਗੁਰੂ ਤੇਗ ਬਹਾਦਰ: ਜੀਵਨੀ ਤੇ ਬਾਣੀ ਸੰਚਾਰ (1976)
2. ਸਿੱਖ ਇਤਿਹਾਸ, ਲੋਕਧਾਰਾ ਤੇ ਦਰਸ਼ਨ (1979)
3. ਗੁਰੂ ਗ੍ਰੰਥ ਸਾਹਿਬ ਵਿਚ ਬ੍ਰਹਮ ਦਾ ਸੰਕਲਪ (1979)
4. ਗੁਰੂ ਅਮਰਦਾਸ: ਸ੍ਰੋਤ ਪੁਸਤਕ (1986)
5. ਭਗਤ ਨਾਮਦੇਵ ਬਾਣੀ: ਅਧਿਐਨ (1997)
6. ਢਾਡੀ ਗੁਰਚਰਨ ਸਿੰਘ ਗੋਹਲਵੜ: (ਜੀਵਨ ਤੇ ਰਚਨਾ) (1998)
7. ਪੰਜਾਬ ਦੇ ਸਮਾਜਿਕ ਇਤਿਹਾਸ 'ਤੇ ਇਕ ਨਜ਼ਰ (1998)
8. ਦਰਵੇਸ਼ ਸਿਆਸਤਦਾਨ ਜਥੇਦਾਰ ਉਜਾਗਰ ਸਿੰਘ ਸੇਖਵਾਂ (1998)
9. ਲਾਲਾ ਕਿਰਪਾ ਸਾਗਰ: ਜੀਵਨ ਤੇ ਰਚਨਾਵਾਂ (1999)
10. ਢਾਡੀ ਗੁਰਚਰਨ ਸਿੰਘ ਗੋਹਲਵੜ: (ਚੋਣਵੀ ਰਚਨਾ) (1999)
11. ਬੰਸਾਵਲੀਨਾਮਾ ਦਸਾਂ ਪਾਤਸਾਹੀਆਂ ਦਾ: ਸੰਪਾਦਨ ਤੇ ਇਤਿਹਾਸਕ ਅਧਿਐਨ (2001)
12. ਪੰਜ ਪਿਆਰੇ (2002)
13. ਚਾਰ ਸਾਹਿਬਜ਼ਾਦੇ (2002)
14. ਧੰਨਾ ਭਗਤ (2002)
15. ਪੀਪਾ ਭਗਤ (2003)
16. ਭਗਤ ਸਧਨਾ ਜੀ (2003)
17. ਜੋਤਿਸ਼ ਤੇ ਤਾਂਤ੍ਰਿਕ (2005)
18. ਜੀਵਨ ਬਾਬਾ ਦੀਪ ਸਿੰਘ ਸ਼ਹੀਦ (2003)
19. ਮਹਾਨ ਪੰਜਾਬ ਦੇ ਜੱਟਾਂ ਦੀਆਂ ਜਾਤਾਂ ਤੇ ਲੋਕਧਾਰਾ (2003)

## ਅਨੁਵਾਦ :

1. ਧਰਮ ਕੀ ਹੈ (1993)
2. ਹਿਪਨੋਟਿਜ਼ਮ ਤੁਹਾਡੇ ਲਈ (1993)
3. ਅੰਧ ਵਿਸ਼ਵਾਸ (1999)
4. ਅਨੁਸੂਚਿਤ ਜਾਤੀਆਂ ਤੇ ਅਨੁਸੂਚਿਤ ਕਬੀਲੇ ਅਤਿਆਚਾਰਾਂ ਦੀ ਰੋਕਥਾਮ ਐਕਟ (2000)

## ਸੰਪਾਦਨ :

1. ਗੁਰੂ ਨਾਨਕ ਬਾਣੀ ਦਾ ਵਿਸ਼ਵ ਵਿਆਪੀ ਨਜ਼ਰੀਆ (1998)
2. ਗੁਰੂ ਨਾਨਕ: ਬਾਣੀ ਤੇ ਵਿਚਾਰਧਾਰਾ (1999)
3. ਆਸਾ ਦੀ ਵਾਰ: ਬਹੁਪੱਖੀ ਅਧਿਐਨ (2004)
4. ਧਰਮ ਸਾਹਿੱਤ ਤੇ ਸਭਿਆਚਾਰ: ਪ੍ਰਿੰ. ਤੇਜਾ ਸਿੰਘ ਦੇ ਚੋਣਵੇ ਲੇਖ (2004)

# ਤ ਤ ਕ ਰਾ

# ਮੁੱਢ

ਭਗਤ ਤ੍ਰਿਲੋਚਨ ਜੀ ਨਾ ਕੇਵਲ ਮਹਾਰਾਸ਼ਟਰ ਦੇ ਸਗੋਂ ਪੰਜਾਬ ਸਮੇਤ ਸਾਰੇ ਹਿੰਦੁਸਤਾਨ ਕੀ, ਮਨੁੱਖਤਾ ਦੇ ਮਹਾਨ ਭਗਤ ਸੰਤ ਸਨ। ਇਨ੍ਹਾਂ ਦੀ ਬਾਣੀ ਨੂੰ ਸੰਸਾਰ ਦੇ ਮਹਾਨ ਗ੍ਰੰਥ, **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਸ਼ਾਮਿਲ ਹੋਣ ਦਾ ਮਾਣ ਪ੍ਰਾਪਤ ਹੋਇਆ। ਇਸ ਤੋਂ ਇਲਾਵਾ ਇਨ੍ਹਾਂ ਦੀ ਬਾਣੀ ਹੋਰ ਭਗਤਾਂ ਰਾਹੀਂ ਕੀਤੇ ਗਏ ਸੰਗ੍ਰਹਿਆਂ, ਸਰਬੰਗੀ ਤੇ ਪੰਚਵਾਣੀ ਆਦਿ ਵਿਚ ਵੀ ਸੰਮਿਲਤ ਹੋਈ।

ਤ੍ਰਿਲੋਚਨ ਭਗਤ ਜੀ ਧਰਮ ਦੇ ਨੈਤਿਕ, ਗੁਣਤੰਤਰੀ ਤੇ ਸਾਧਨਾ ਰੂਪਾਂ ਦੇ ਧਾਰਨੀ ਸਨ। ਉਹ ਕਰਮਕਾਂਡ ਤੇ ਨਿਪੱਟ ਰਹੁਰੀਤਾਂ ਦੇ ਵਿਰੋਧੀ ਸਨ ਅਤੇ ਬਰਾਬਰੀ, ਭਾਈਚਾਰਾ, ਨਿਆਇ, ਲੋਕ ਸੇਵਾ ਉਨ੍ਹਾਂ ਦਾ ਮੁੱਖ ਸਰੋਕਾਰ ਸੀ।

ਉਨ੍ਹਾਂ ਦੀ ਬਾਣੀ ਵਿਚ ਉਨ੍ਹਾਂ ਦੀ ਸ਼ਖ਼ਸੀਅਤ ਝਲਕਦੀ ਹੈ। ਉਨ੍ਹਾਂ ਦੀ ਜ਼ਿੰਦਗੀ ਦੀਆਂ ਘਟਨਾਵਾਂ ਪਰਚੀਆਂ, ਭਗਤ ਮਾਲਾਵਾਂ ਵਿਚ ਪ੍ਰਾਪਤ ਹਨ। ਹੋਰ, ਬਾਅਦਲੇ ਸੰਤਾਂ ਭਗਤਾਂ ਨੇ ਵੀ ਉਨ੍ਹਾਂ ਦੀ ਘਾਲ ਕਮਾਈ ਦੀ ਉਪਮਾ ਕੀਤੀ ਹੈ।

ਇਸ ਸ੍ਰੋਤ ਪੁਸਤਕ ਵਿਚ ਉਨ੍ਹਾਂ ਦੇ ਸਮੇਂ ਤੋਂ ਲੈ ਕੇ ਕਰੀਬਨ ਅਠਾਰਵੀਂ ਸਦੀ ਤਕ ਦੀਆਂ ਪੰਜਾਬੀ, ਰਾਜਸਥਾਨੀ ਤੇ ਹਿੰਦੀ ਰਚਨਾਵਾਂ ਵਿਚੋਂ ਸਾਮੱਗਰੀ ਲਈ ਗਈ ਹੈ। ਲੱਗਦੀ ਵਾਹ ਮੁੱਢਲੀਆਂ ਹੱਥ ਲਿਖਤਾਂ ਤੇ ਛਪੀਆਂ ਰਚਨਾਵਾਂ ਦੀ ਵਰਤੋਂ ਕੀਤੀ ਗਈ ਹੈ। ਰਚਨਾਵਾਂ ਦੇ ਵਿਸ਼ਾ-ਵਸਤੂ ਤੇ ਮੰਤਵ ਦਾ ਅਧਿਐਨ ਕੀਤਾ ਗਿਆ ਹੈ। ਪੁਸਤਕ ਦੇ ਅਖੀਰ ਵਿਚ ਸਾਰ ਤੇ ਸਿੱਟੇ ਦਿੱਤੇ ਗਏ ਹਨ ਅਤੇ ਫਿਰ ਤਕਨੀਕੀ ਸੰਕੇਤਾਂ ਦੀ ਵਿਆਖਿਆ ਕੀਤੀ ਗਈ ਹੈ।

ਇਹ ਪੁਸਤਕ **ਗੁਰੂ ਗ੍ਰੰਥ ਸਾਹਿਬ** ਵਿਚਲੇ ਭਗਤਾਂ ਦੀਆਂ ਸ੍ਰੋਤ ਪੁਸਤਕਾਂ ਦੀ ਲੜੀ ਵਿਚੋਂ ਹੈ। ਇਸਦੀ ਤਿਆਰੀ ਸੰਬੰਧੀ ਵਿਚਾਰ ਵਟਾਂਦਰਾ ਕਰਨ ਲਈ ਡਾ. ਗੁਰਇਕਬਾਲ ਸਿੰਘ, ਡਾ. ਸ.ਸ. ਸਾਗਰ ਦਾ ਧੰਨਵਾਦੀ ਹਾਂ। ਇਸਦੀ ਪ੍ਰਾਕਸ਼ਨਾ ਵਾਸਤੇ ਫਰਮ ਭਾਈ ਚਤਰ ਸਿੰਘ ਜੀਵਨ ਸਿੰਘ ਦਾ ਸ਼ੁਕਰ ਅਦਾ ਕਰਦਾ ਹਾਂ।

**ਰਾਇਜਸਬੀਰ ਸਿੰਘ (ਡਾ.),**
ਪ੍ਰੋਫ਼ੈਸਰ, ਗੁਰੂ ਨਾਨਕ ਅਧਿਐਨ ਵਿਭਾਗ,
ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ-143005।
98720-97574 (ਮੋਬਾਇਲ)

B-13, Guru Nanak Dev University Campus,
Amritsar. Ph. 0183-2257605, (M) 9872097574
E-mail : raijasbir_singh@yahoo.co.in

# ਤ੍ਰਿਲੋਚਨ ਭਗਤ (1267-87)

ਭਗਤ ਤ੍ਰਿਲੋਚਨ ਦੇ ਜੀਵਨ ਬਾਰੇ ਜ਼ਿਆਦਾ ਸਾਮਗਰੀ ਨਹੀਂ ਪ੍ਰਾਪਤ ਹੁੰਦੀ। ਇਨ੍ਹਾਂ ਦਾ ਜਨਮ 1267 ਈ. ਦੇ ਕਰੀਬ ਪਿੰਡ ਬਾਰਸੀ, ਜ਼ਿਲਾ ਸ਼ੋਲਾਪੁਰ (ਮਹਾਂਰਾਸ਼ਟਰ) ਵਿਚ ਹੋਇਆ। ਸ਼ਾਇਦ ਆਪ ਪਾਂਧਰਪੁਰ ਵੀ ਰਹੇ। ਦੱਸਿਆ ਜਾਂਦਾ ਹੈ ਕਿ ਆਪ ਭਗਤ ਨਾਮਦੇਵ ਦੇ ਸਮਕਾਲੀ ਵੀ ਸਨ ਅਤੇ ਮਿੱਤਰ ਵੀ।

**ਗੁਰੂ ਗ੍ਰੰਥ ਸਾਹਿਬ** ਵਿਚ ਆਪ ਦੇ ਸਿਰੀ ਰਾਗ, ਗੁਜਰੀ ਤੇ ਧਨਾਸਰੀ ਰਾਗਾਂ ਵਿਚ ਚਾਰ ਸ਼ਬਦ ਹਨ। ਸਿਰੀ ਰਾਗ ਵਿਚ ਪੰਜ ਪਦਾ, ਗੂਜਰੀ ਵਿਚ ਚਾਰ ਪਦਾ ਤੇ ਇਕ ਪੰਜ ਪਦਾ ਅਤੇ ਧਨਾਸਰੀ ਰਾਗ ਵਿਚ ਇਕ ਛੇ ਪਦਾ ਹੈ। ਉਂਜ ਇਹ ਚਾਰੇ ਸ਼ਬਦ ਚੌਪਦੇ ਆਖੇ ਜਾਂਦੇ ਹਨ।

ਰਜਬ ਰਚਨਾਵਲੀ **ਸਰਬੰਗੀ** ਵਿਚ ਤ੍ਰਿਲੋਚਨ ਭਗਤ ਦੇ ਦੋ ਹੋਰ ਸ਼ਬਦ ਰਾਗ ਸੋਰਠਿ ਵਿਚ ਪੰਜ ਪਦਾ ਤੇ ਰਾਗ ਰਾਮਕਲੀ ਵਿਚ ਤਿਪਦਾ ਹੈ। ਇਹ **ਗੁਰੂ ਗ੍ਰੰਥ ਸਾਹਿਬ** ਤੋਂ ਬਾਹਰਲੀ ਰਚਨਾ ਹੈ।

**ਪੰਚ ਵਾਣੀ** (1733 ਈ. ਵਿਚ ਇਨ੍ਹਾਂ ਦੇ ਚਾਰ ਸ਼ਬਦ (ਟੋਡੀ ਰਾਗ ਵਿਚ ਦੋ ਤੇ ਗੁੰਡ ਤੇ ਰਾਮਕਲੀ ਵਿਚ ਇਕ ਇਕ ਮਿਲਦੇ ਹਨ।

ਸਿਰੀ ਰਾਗ ਵਾਲੇ ਪੰਚਪਦੇ ਵਿਚ ਜੀਵ ਨੂੰ ਮੌਤ ਦਾ ਡਰ ਵਿਖਾ ਕੇ ਮਾਇਆ ਦੇ ਬੰਧਨ ਤੋਂ ਛੁਟਕਾਰਾ ਪਾਉਣ ਲਈ ਆਖਿਆ ਗਿਆ ਹੈ। ਮਨੁੱਖ ਆਪਣੇ ਪਰਿਵਾਰ ਨੂੰ ਵੇਖ ਕੇ ਕੰਵਲ ਫੁੱਲ ਵਾਂਗ ਖਿੜਦਾ ਹੈ ਪਰ ਉਹ ਪਰਾਏ ਘਰ ਵੀ ਤਕਦਾ ਫਿਰਦਾ ਹੈ।

ਜੀਵ ਸਮਝਦਾ ਹੈ ਕਿ ਉਹ ਸਦੀਵੀ ਰਹੇਗਾ, ਉਹ ਮਾਇਆ ਦੀ ਠੱਗੀ ਵਿਚ ਫਸਿਆ ਪਰਮਸੱਤਾ ਦੀ ਸਾਧਨਾ ਨਹੀਂ ਕਰਦਾ। ਜੀਵ ਤਾਂ ਮਾਇਆ ਮੋਹ ਤੋਂ ਅਜਿਹੇ ਅੰਨ੍ਹੇਰੇ ਰਾਹ ਤੇ ਤੁਰ ਰਿਹਾ ਹੈ ਜਿਥੇ ਨਾ ਚੰਦ ਨਾ ਸੂਰਜ ਹੀ ਹੈ। ਇਸ ਹਾਲਤ ਵਿਚ ਧਰਮਰਾਜ ਦਾ ਮੂੰਹ ਵੇਖਣਾ ਹੀ ਪਵੇਗਾ।

ਕਿਸੇ ਗੁਰਮੁਖ ਤੋਂ ਸਾਧਨਾ ਦੀ ਸਿਖਿਆ ਪ੍ਰਾਪਤੀ ਨਾਲ ਹੀ ਨਾਰਾਇਣ ਰਮਈਆ ਦੀ ਸਰਬ ਵਿਆਪਕਤਾ ਦਾ ਅਨੁਭਵ ਹੋ ਸਕਦਾ ਹੈ।

ਗੂਜਰੀ ਰਾਗ ਦੇ ਪਹਿਲੇ ਚਉਪਦੇ ਵਿਚ ਦੱਸਿਆ ਗਿਆ ਹੈ ਕਿ ਜੇ ਮਨ ਸਾਫ ਨਹੀਂ ਤਾਂ ਸਾਧੂਆਂ ਵਾਲਾ ਬਾਣਾ ਧਾਰਨ ਕਰਨਾ ਬੇਅਰਥ ਹੈ। ਨਿਰਾ ਭੇਖ ਧਾਰਨ ਕਰਨ ਨਾਲ ਪਰਮਾਨੰਦ ਪਰਮਸੱਤਾ ਦੀ ਸੋਝੀ ਨਹੀਂ ਪੈਂਦੀ। ਮੰਗ ਕੇ ਖਾਣਾ,

ਸਰੀਰ ਦੀ ਪਰਵਰਿਸ਼, ਗੋਦੜੀ ਤੇ ਮੁੰਦਰਾਂ ਧਾਰਨ ਕਰਨਾ, ਪਿੰਡੇ ਸੁਆਹ ਮਲਣੀ ਨਿਰਾਰਥਕ ਹੈ ਜੇ ਗੁਰੂ ਦੇ ਮਾਰਗ ਤੇ ਨਹੀਂ ਚਲਿਆ ਗਿਆ। ਮਿਥੇ ਜਪਾਂ ਤਪਾਂ ਦਾ ਪਾਣੀ ਰਿੜਕਣਾ ਵਿਅਰਥ ਹੈ ਪਰਮਸੱਤਾ ਦੀ ਸਾਧਨਾ ਹੀ ਸਹੀ ਮਾਰਗ ਹੈ। ਖਪਰ ਪਕੜਨ, ਅਠਾਰਹ ਤੀਰਥਾਂ ਤੇ ਭਟਕਣਾ ਬੇਫਾਇਦਾ ਹੈ। ਜੇ ਭਰੀਆਂ ਵਿਚ ਦਾਣੇ ਹੀ ਨਹੀਂ ਤਾਂ ਗਾਹ ਪਾਉਣ ਦੀ ਕੀ ਲਾਭ ?

ਰਾਗ ਗੂਜਰੀ ਦੇ ਦੂਜੇ ਸ਼ਬਦ ਪੰਜ ਪਦੇ ਵਿਚ ਮਨੋ ਵਿਗਿਆਨਕ ਵਿਚਾਰ ਲਿਆ ਗਿਆ ਹੈ। ਅੰਤਕਾਲ ਵਿਚ ਅਚੇਤ ਮਨ ਵਿਚ ਉਹੀ ਕੁਝ ਹੁੰਦਾ ਹੈ ਜੋ ਸਾਰੀ ਜ਼ਿੰਦਗੀ ਚੇਤਨ ਮਨ ਨੇ ਉਸ ਵਿਚ ਭਰਿਆ ਹੁੰਦਾ ਹੈ।

ਜੋ ਅੰਤ ਕਾਲ ਸਮੇਂ ਲਛਮੀ, ਮਾਇਆ ਵਿਚ ਧਿਆਨ ਲਾਉਂਦਾ ਅਤੇ ਅਜਿਹੀ ਚਿੰਤਾ ਵਿਚ ਮਰਦਾ ਹੈ ਉਹ ਸੱਪ ਦੀ ਜੋਨ ਵਿਚ ਪੈਂਦਾ ਹੈ। ਜੋ ਔਰਤ ਵਿਚ ਧਿਆਨ ਲਾਉਂਦਾ ਹੈ ਵੇਸਵਾ ਬਣਦਾ ਹੈ ਜੋ ਪੁੱਤਰਾਂ ਵਿਚ ਧਿਆਨ ਲਾਉਂਦਾ ਹੈ, ਸੂਰ ਬਣ ਜਾਂਦਾ ਹੈ। ਜੋ ਮਹਲ ਮਾੜੀਆਂ ਵਿਚ ਸੁਰਤ ਟਿਕਾਉਂਦਾ ਹੈ, ਪ੍ਰੇਤ ਬਣ ਜਾਂਦਾ ਹੈ ਅਤੇ ਜੋ ਪਰਮਾਤਮਾ ਦੀ ਸਾਧਨਾ ਕਰਦਾ ਹੈ ਉਹ ਮਾਇਆ ਦੇ ਮੋਹ ਤੋਂ ਆਜ਼ਾਦ ਹੋ ਕੇ ਪ੍ਰਭੂ ਸੱਤਾ ਵਿਚ ਵਿਲੀਨ ਹੋ ਜਾਂਦਾ ਹੈ। ਇਥੇ ਮੱਧ ਕਾਲੀ ਕਾਵਿ ਜੁਗਤਾਂ ਦੀ ਸਹਾਇਤਾ ਨਾਲ ਸਾਧਨਾ ਮਾਰਗ ਦੀ ਅਹਿਮੀਅਤ ਪ੍ਰਗਟ ਕੀਤੀ ਗਈ ਹੈ।

ਰਾਗ ਧਨਾਸਰੀ ਵਾਲੇ ਛੇਪਦੇ ਵਿਚ ਕੀਤੇ ਗਏ ਕਰਮਾਂ (actions) ਦੇ ਫਲ ਪ੍ਰਾਪਤੀ ਦੀ ਗੱਲ ਕੀਤੀ ਗਈ ਹੈ। ਪਰਮਾਤਮਾ ਨੂੰ ਦੋਸ਼ ਦੇਣ ਦਾ ਕੀ ਲਾਭ ਹੈ ? ਖੁਦ ਚੰਗੇ ਕਰਮ ਕਰਨੇ ਚਾਹੀਦੇ ਹਨ ਤਾਂ ਜੋ ਅਚੇਤ ਮਨ ਵਿਚ ਚੰਗੇ ਕਰਮਾਂ ਦੇ ਫਲ ਦਾ ਸੰਗ੍ਰਿਹ ਹੋ ਸਕੇ। ਇਸ ਦੇ ਪ੍ਰਗਟਾਅ ਲਈ ਲੋਕ ਮਿਥ ਵਿਚੋਂ ਵਿਭਿੰਨ ਪਾਤਰਾਂ ਦੇ ਜੀਵਨ ਸੰਬੰਧੀ ਮਿਸਾਲਾਂ ਲਈਆਂ ਗਈਆਂ ਹਨ।

ਆਪਣੇ ਕਰਮਾਂ ਕਾਰਨ ਚੰਦਰਮਾਂ ਦਾ ਦਾਗ ਨਹੀਂ ਦੂਰ ਹੋ ਸਕਿਆ ਭਾਵੇਂ ਉਹ ਸ਼ਿਵ ਦੇ ਮੱਥੇ ਵਿਚ ਵਸ ਕੇ ਗੰਗਾ ਇਸ਼ਨਾਨ ਕਰਦਾ ਹੈ ਅਤੇ ਇਸ ਦੇ ਖਾਨਦਾਨ ਵਿਚ ਪ੍ਰਭੂ, ਕ੍ਰਿਸ਼ਣ ਨੇ ਜਨਮ ਲਿਆ।

ਆਪਣੇ ਕਰਮਾਂ ਕਰਕੇ ਅਰੁਣ ਪਿੰਗਲਾ ਪਿੰਗਲਾ ਹੀ ਰਿਹਾ ਭਾਵੇਂ ਉਹ ਸੂਰਜ ਦਾ ਰਥਵਾਨ ਸੀ ਅਤੇ ਪੰਛੀ ਰਾਜਾ ਗਰੁੜ ਉਸਦਾ ਰਿਸ਼ਤੇਦਾਰ ਸੀ।

ਬ੍ਰਹਮ ਹੱਤਿਆ ਕਰਕੇ ਸ਼ਿਵ ਦੇ ਹੱਥ ਉੱਪਰ ਬ੍ਰਹਮਾ ਦੀ ਖੋਪੜੀ ਜੁੜ ਗਈ ਪਰ ਲਹਿ ਨਹੀਂ ਸਕੀ ਭਾਵੇਂ ਸ਼ਿਵ ਜਗਤ ਨਾਥ ਹੈ, ਪਾਪ ਹਰਤਾ ਹੈ ਪਰ ਉਸ ਦੇ ਤੀਰਥ ਗਵਨ ਨੇ ਵੀ ਖੋਪੜੀ ਤੋਂ ਖਲਾਸੀ ਨਹੀਂ ਕਰਵਾਈ।

ਆਪਣੇ ਕਰਮਾਂ ਕਾਰਨ ਸਮੁੰਦਰ ਦਾ ਖਾਰਾ ਪਨ ਨਹੀਂ ਗਿਆ ਭਾਵੇਂ ਉਹ ਨਦੀਆਂ ਦਾ ਨਾਥ ਹੈ ਅਤੇ ਉਸ ਵਿਚੋਂ ਅੰਮ੍ਰਿਤ, ਚੰਦਰਮਾ, ਕਾਮਧੇਨ, ਲਛਮੀ,

ਕਲਪ ਬ੍ਰਿਛ, ਸਤ ਮੂੰਹਾਂ ਘੋੜਾ, ਧਨੰਤਰੀ ਵੈਦ ਆਦਿ ਨਿਕਲੇ ਹਨ।

ਕਰਮਾਂ ਕਰਕੇ ਹੀ, ਭਾਵੇਂ ਹਨੂਮਾਨ ਨੇ ਸ੍ਰੀ ਰਾਮ ਖਾਤਰ ਲੰਕਾ ਸਾੜੀ, ਰਾਵਣ ਦਾ ਬਾਗ ਉਜਾੜਿਆ, ਸੰਜੀਵਨੀ ਬੂਟੀ ਲਿਆ ਕੇ ਸ੍ਰੀ ਰਾਮ ਨੂੰ ਪ੍ਰਸੰਨ ਵੀ ਕੀਤਾ, ਉਸ ਨੂੰ ਇਵਜ ਵਲੋਂ ਛੋਟੀ ਜਿਹੀ ਕੱਛ ਹੀ ਮਿਲ ਸਕੀ।

ਇਸ ਲਈ ਪਿਛਲੇ ਕਰਮ ਕਰਮਕਾਂਡਾਂ ਨਾਲ ਨਹੀਂ ਮਿਟ ਸਕਦੇ, ਇਸ ਵਾਸਤੇ ਪਰਮਸੱਤਾ ਦੀ ਸਾਧਨਾ ਦੀ ਜ਼ਰੂਰਤ ਹੈ।

ਇਉਂ ਭਗਤ ਤ੍ਰਿਲੋਚਨ ਨੇ ਕਰਮਕਾਂਡ ਰਹੁਰੀਤਾਂ ਦਾ ਤਿਆਗ ਕਰਕੇ ਪ੍ਰਭੂ ਸਾਧਨਾਂ ਉੱਪਰ ਬਲ ਪਾਇਆ ਹੈ ਅਤੇ ਆਪਣੇ ਵਿਚਾਰਾਂ ਦਾ ਪ੍ਰਸਾਰਣ ਮਧਕਾਲੀ ਕਾਵਿ ਜੁਗਤਾਂ ਤੇ ਮਿਥ ਵਿਚੋਂ ਹਵਾਲਿਆਂ ਦੀ ਮਦਦ ਨਾਲ ਕੀਤਾ ਹੈ।

# ਪਾਠ

## ਸਿਰੀ ਰਾਗ ਤ੍ਰਿਲੋਚਨ ਕਾ॥

ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ॥
ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ॥1॥
ਦੂੜਾ ਆਇਓਹਿ ਜਮਹਿ ਤਣਾ॥
ਤਿਨ ਆਗਲੜੈ ਮੈ ਰਹਣੁ ਨ ਜਾਇ॥
ਕੋਈ ਕੋਈ ਸਾਜਣੁ ਆਇ ਕਹੈ॥
ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ॥
ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ॥1॥ਰਹਾਉ॥
ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ ਭਇਆ॥
ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ॥2॥
ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ॥
ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ॥3॥
ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮ ਰਾਓ॥
ਤਹ ਕਰਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ॥4॥
ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ॥
ਐ ਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ॥5॥2॥

—ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 92

## ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ਘਰੁ ੧

## ੧ਓ ਸਤਿਗੁਰ ਪ੍ਰਸਾਦਿ॥

ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ॥
ਹਿਰਦੈ ਕਮਲੁ ਘਟਿ ਬ੍ਰਹਮ ਨ ਚੀਨਾ ਕਾਹੇ ਭਇਆ ਸੰਨਿਆਸੀ॥1॥
ਭਰਮੇ ਭੂਲੀ ਰੇ ਜੈ ਚੰਦਾ॥
ਨਹੀ ਨਹੀ ਚੀਨਿਆ ਪਰਮਾਨੰਦਾ॥1॥ਰਹਾਉ॥
ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ॥
ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ॥2॥

ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ॥
ਲਖ ਚਉਰਾਸੀਹ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ॥3॥
ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ।
ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ॥4॥1॥

## ਗੂਜਰੀ॥

ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਸਰਪ ਜੋਨਿ ਵਲਿ ਵਲਿ ਅਉਤਰੈ॥1॥
ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ॥ਰਹਾਉ॥
ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਬੇਸਵਾ ਜੋਨਿ ਵਲਿ ਵਲਿ ਅਉਤਰੈ॥2॥
ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਸੂਕਰ ਜੋਨਿ ਵਲਿ ਵਲਿ ਅਉਤਰੈ॥3॥
ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਪ੍ਰੇਤ ਜੋਨਿ ਵਲਿ ਵਲਿ ਅਉਤਰੈ॥4॥
ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥5॥2॥

—ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ-525-526

## ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ

ੴ ਸਤਿਗੁਰ ਪ੍ਰਸਾਦਿ॥
ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥1॥ਰਹਾਉ॥
ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ॥
ਕੁਲ ਜਨ ਮਧੇ ਮਿਲੵਿੋ ਸਾਰਗ ਪਾਨ ਰੇ॥
ਕਰਮ ਕਰਿ ਕਲੰਕੁ ਮਫੀਟਸਿ ਰੀ॥1॥
ਬਿਸ੍ਵ ਕਾ ਦੀਪਕੁ ਸ੍ਵਾਮੀ ਤਾ ਚੇ ਰੇ ਸੁਆਰਥੀ
ਪੰਖੀ ਰਾਇ ਗਰੁੜ ਤਾ ਚੇ ਬਾਧਵਾ॥
ਕਰਮ ਕਰਿ ਅਰੁਣ ਪਿੰਗੁਲਾ ਰੀ॥2॥
ਅਨਿਕ ਪਾਤਿਕ ਹਰਤਾ ਤ੍ਰਿਭਵਣੁ ਨਾਥੁ ਰੀ
ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ॥
ਕਰਮ ਕਰਿ ਕਪਾਲੁ ਮਫੀਟਸਿ ਰੀ॥3॥

ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ ॥
ਕਰਮ ਕਰਿ ਖਾਰੁ ਮਫੀਟਸਿ ਰੀ ॥4॥
ਦਾਧੀਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ
ਸਲਿ ਬਿਸਲਿ ਆਣਿ ਤੋਖੀਲੇ ਹਰੀ ॥
ਕਰਮ ਕਰਿ ਕਛਉਟੀ ਮਫੀਟਸਿ ਰੀ ॥5॥
ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ
ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥
ਬਦਤਿ ਤ੍ਰਿਲੋਚਨ ਰਾਮ ਜੀ ॥6॥1॥

—ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 695

## ਵਿਆਖਿਆ

## ਸਿਰੀ ਰਾਗ ਤ੍ਰਿਲੋਚਨ ਕਾ

ਇਸ ਰਾਗ ਵਿਚ **ਗੁਰੂ ਗ੍ਰੰਥ ਸਾਹਿਬ** ਦੇ ਪੰਨਾ 92 ਉਪਰ ਭਗਤ ਤ੍ਰਿਲੋਚਨ ਜੀ ਦਾ ਇਕ ਪੰਜ ਪਦਾ ਸ਼ਬਦ ਹੈ। ਇਸ ਦੇ ਦੋ ਸਤਰੇ ਪੰਜ ਪਦ ਹਨ ਅਤੇ ਰਹਾਉ ਵਾਲੇ ਪਦ ਦੀਆਂ ਪੰਜ ਸਤਰਾਂ ਹਨ। ਰਹਾਉ ਦੀ ਆਖਰੀ ਸਤਰ ਇਉਂ ਹੈ—

ਮਿਲੁ ਮੇਰੇ ਰਮਈਆ, ਮੈਂ ਲੇਹਿ ਛਡਾਇ।

ਇਸ ਸ਼ਬਦ ਵਿਚਲੇ ਔਖੇ ਸ਼ਬਦਾਂ ਦੇ ਅਰਥ ਹੇਠਾਂ ਦਿੱਤੇ ਗਏ ਹਨ:

ਆਗਲੜਾ = ਬਹੁਤਾ
ਜਰਾ = ਬੁਢੇਪਾ
ਬਿਗਸਹਿ = ਤੂੰ ਖਿੜਦਾ ਹੈ
ਕਮਲਾ = ਕੰਵਲ ਫੁੱਲ
ਜੋਹਹਿ = ਤੂੰ ਜੋਖਦਾ ਹੈਂ, ਤਾੜਦਾ ਹੈਂ 1-1
ਕਪਟ ਨਰ = ਖੋਟਾ ਮਨੁੱਖ
ਦੂੜਾ ਆਇਓਹਿ = ਦੌੜੇ ਆ ਰਹੇ ਹਨ
ਜਮਹਿ ਤਣਾ = ਜਮ ਦੇ ਪੁੱਤਰ ਜਮਦੂਤ
ਆਗਲੜੈ = ਸਾਹਮਣੇ
ਬੀਠਲ = (ਕਿ:ਸ੍ਥਲ) = ਮਾਇਆ ਰਹਿਤ ਪ੍ਰਭੂ।ਰਹਾਉ।
ਪੈ = ਵਿਚ
ਮੂਠਾ = ਠੱਗਿਆ ਹੋਇਆ
ਚੇਤਸਿ ਨਾਹੀ = ਤੂੰ ਯਾਦ ਨਹੀਂ ਕਰਦਾ 1-2

ਬਿਖਮ ਘੋਰ ਪੰਥ = ਡਾਢੇ ਹਨੇਰੇ ਰਾਹ ਉਤੇ

ਰਵਿ = ਸੂਰਜ

ਸਸਿ = ਚੰਦ

ਪ੍ਰਵੇਸੰ = ਦਖਲ

ਤਜੀਅਲੇ = ਛੱਡਿਆ 1-3

ਪੇਖੀਅਲੇ = ਵੇਖਿਆ ਹੈ

ਤਹ = ਉਥੇ, ਧਰਮ ਰਾਜ ਦੀ ਹਜ਼ੂਰੀ ਵਿਚ

ਕਰ = ਹੱਥਾਂ ਨਾਲ

ਦਲ ਕਰਨ = ਦਲ ਦਿੰਦੇ ਹਨ-4

ਜੇ ਕੋ = ਜਦੋਂ ਕੋਈ

ਮੂੰ = ਮੈਨੂੰ

ਵਣਿ = ਬਨਾ ਵਿਚ

ਤ੍ਰਿਣਿ = ਤਿਨਕੇ ਵਿਚ

ਵਣਿ ਤ੍ਰਿਣਿ = ਸਭਨੀਂ ਥਾਈਂ

ਰਤੜਾ = ਰਵਿਆ ਹੈ, ਵਿਆਪਕ ਹੈ

ਮੈ ਜੀ ਰਮਈਆ = ਸੋਹਣੇ ਰਾਮ (ਪਰਮ ਸੱਤਾ) ਜੀ

ਬਦਤਿ = ਆਖਦਾ ਹੈ।

ਪਰਮ ਸੱਤਾ ਵਾਸਤੇ ਤ੍ਰਿਲੋਚਨ ਜੀ ਨੇ ਖਾਸ ਸ਼ਬਦ ਬੀਠਲਾ ਵਰਤਿਆ ਹੈ। **ਬੀਠਲ** ਸੰਸਕ੍ਰਿਤ ਦੇ ਸ਼ਬਦ ਵਿਸ਼ਠਲ (ਵਿਸ਼ਠਲ) ਦਾ ਪ੍ਰਾਕ੍ਰਿਤਕ ਰੂਪ ਹੈ। ਵਿ+ਸਥਲ। ਵਿ = ਪਰੇ, ਮਾਇਆ ਤੋਂ ਪਰੇ ਸਥਲ = ਟਿਕਿਆ ਹੋਇਆ ਹੈ। ਭਾਵ ਉਹ ਪ੍ਰਭੂ ਜੋ ਮਾਇਆ ਦੇ ਪ੍ਰਭਾਵ ਤੋਂ ਦੂਰ ਪਰੇ ਟਿਕਿਆ ਹੋਇਆ ਹੈ। ਇਹ ਸ਼ਬਦ ਭਗਤ ਨਾਮਦੇਵ ਤੇ ਗੁਰੂ ਅਰਜਨ ਦੇਵ ਨੇ ਵੀ ਆਪਣੀ ਬਾਣੀ ਵਿਚ ਵਰਤਿਆ ਹੈ। ਵੇਖੋ, **ਭਗਤ ਨਾਮ ਦੇਵ ਬਾਣੀ : ਇਕ ਅਧਿਐਨ**, ਪੰਨਾ 17 ਅਤੇ **ਗੁਰੂ ਗ੍ਰੰਥ ਸਾਹਿਬ**, ਪੰਨਾ 1083 ਅਤੇ 693.

ਇਸ ਸ਼ਬਦ ਦੇ ਪਹਿਲੇ ਪਦੇ ਵਿਚ ਜੀਵ/ਵਿਅਕਤੀ ਨੂੰ ਸੰਬੋਧਨ ਕੀਤਾ ਗਿਆ ਹੈ। ਇਸ ਤੋਂ ਭਾਵ ਆਦਮੀ ਤੋਂ ਵੀ ਹੈ ਅਤੇ ਔਰਤ ਤੋਂ ਵੀ ਹੈ। ਮਤਲਬ ਦੋਹਾਂ ਨੂੰ ਹੀ ਸੰਬੋਧਨ ਹੈ। ਸਮੱਸਿਆ ਮਾਇਆ ਦੇ ਮੋਹ ਦੀ ਹੈ। ਜੀਵ ਯਥਾਰਥਕ ਜੀਵ ਹੈ। ਉਹ ਆਪਣੇ ਸਮੇਂ ਦੀਆਂ ਮੁਸੀਬਤਾਂ ਨਾਲ ਦੋ ਚਾਰ ਹੋ ਰਿਹਾ ਹੈ। ਮਨ ਵਿਚਲੀ ਇੱਛਾ ਮਾਇਆ ਦੀ ਖਾਹਸ਼ ਰੱਖਦੀ ਹੈ। ਇਹ ਮਾਇਆ ਦੇ ਬੰਧਨਾਂ ਵਿਚ ਫਸੀ ਪਈ ਹੈ। ਦੱਬੀ ਹੋਈ ਇੱਛਾ ਅਚੇਤ ਮਨ ਦੀਆਂ ਤਹਿਆਂ ਵਿਚ ਜਾ ਕੇ ਗੁੰਝਲ ਰੂਪ ਧਾਰ ਚੁੱਕੀ ਹੈ ਅਤੇ ਉਹ ਇੱਡ ਆਪਣੇ ਪ੍ਰਗਟਾਅ ਲਈ ਬਾਹਰ

ਆਉਣ ਲਈ ਤਰਲੋ ਮੱਛੀ ਹੈ। ਈਗੋ ਲਈ ਮੁਸ਼ਕਲ ਹੈ ਕਿ ਉਹ ਕਿਹੜੀ ਵਿਧੀ ਵਰਤ ਕੇ ਉਸ ਨੂੰ ਕਾਬੂ ਵਿਚ ਰੱਖੇ। ਸੁਪਰ ਈਗੋ ਉਸ ਨੂੰ ਸਮਝਾ ਰਹੀ ਹੈ ਕਿ ਮਨ ਵਿਚ ਮਾਇਆ ਦਾ ਮੋਹ ਜ਼ੋਰ ਪਾ ਰਿਹਾ ਹੈ। ਉਸ ਨੂੰ ਬੁਢੇਪੇ ਤੇ ਮੌਤ ਦਾ ਡਰ ਨਹੀਂ ਪੋਹ ਰਿਹਾ ਹੈ। ਉਹ ਚੇਤਾਵਨੀ ਨੂੰ ਭੁੱਲ ਰਿਹਾ ਹੈ। ਇੱਡ ਦੇ ਪ੍ਰਭਾਵ ਹੇਠ ਉਹ ਪਰਿਵਾਰ ਨੂੰ ਵੇਖ ਕੇ ਕੰਵਲ ਫੁੱਲ ਵਾਂਗ ਖਿੜਦਾ ਹੈ। ਉਸ ਦੇ ਮਨ ਵਿਚ ਪਰਿਵਾਰ ਲਈ ਬੇਥਵਾ ਮੋਹ ਹੈ। ਉਹ ਜ਼ਿੰਮੇਵਾਰੀ ਤੋਂ ਵੀ ਵੱਧ ਕੇ ਸੁਆਰਥ ਵਿਚ ਲੱਟੂ ਹੋਇਆ ਪਿਆ ਹੈ। ਏਨੇ ਨਾਲ ਹੀ ਬਸ ਨਹੀਂ ਉਹ ਪਰਾਏ ਘਰ ਵਿਚ ਔਰਤਾਂ ਤੇ ਮਾਇਆ ਉੱਪਰ ਵੀ ਨਜ਼ਰ ਰੱਖਦਾ ਹੈ। ਚੇਤਾਵਨੀ ਦੇ ਬਾਵਜੂਦ ਉਹ ਇਸ ਬੰਧਨ ਵਿਚ ਜਕੜਿਆ ਪਿਆ ਹੈ। ਦਰ ਅਸਲ ਇਹ ਉਸ ਦੀ ਅਵਸਥਾ ਅਜੀਬ ਵੀ ਹੈ ਅਤੇ ਵਾਸਤਵਿਕ ਵੀ।

ਇਉਂ ਜੀਵ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ ਪਰ ਸਾਰੇ ਜੀਵ ਇਕੋ ਜਿਹੇ ਹੀ ਨਹੀਂ ਹੁੰਦੇ ਕੁਝ ਅਜਿਹੇ ਵੀ ਹੁੰਦੇ ਹਨ ਜੋ ਇਸ ਅਵਸਥਾ ਨੂੰ ਸਮਝਦੇ, ਹਾਲਾਤ ਨਾਲ ਸੰਘਰਸ਼ ਕਰਦੇ ਅਤੇ ਇਸ ਹਾਲਤ ਵਿਚੋਂ ਨਿਕਲਣ ਦਾ ਜਤਨ ਕਰਦੇ ਹਨ। ਅਜਿਹੇ ਵਿਰਲੇ ਸੰਤ ਜਨ ਬਚਾਉ ਵਿਧੀ ਲਭਦੇ ਹਨ ਅਤੇ ਉਹ ਅਰਦਾਸ ਕਰਦੇ ਹਨ ਕਿ ਹੇ ਪਰਮਾਤਮਾ ਮੈਨੂੰ ਆ ਕੇ ਮਿਲ ਅਤੇ ਮੈਨੂੰ ਇਸ ਅਵਸਥਾ ਤੋਂ ਬਚਾਅ ਲੈ। ਅਜਿਹੇ ਵਿਅਕਤੀ ਸ਼ਬਦ ਗੁਰੂ ਦੀ ਸ਼ਰਣ ਲੈਂਦੇ ਹਨ, ਬਿਬੇਕ ਬੁੱਧੀ ਜਾਂ ਅਕਲ ਲਤੀਫ ਨਾਲ ਕੰਮ ਕਰਦੇ ਹਨ, ਸਾਧਨਾ ਕਰਦੇ ਹਨ। ਉਨ੍ਹਾਂ ਦੇ ਮਨ ਵਿਚ ਮੌਤ ਦਾ ਅਤੇ ਸਦਾ ਵਾਸਤੇ ਤੁਰ ਜਾਣ ਦਾ ਡਰ ਭੌ ਕੰਮ ਕਰ ਰਿਹਾ ਹੁੰਦਾ ਹੈ ਅਤੇ ਉਹ ਬਚਾਉ ਵਿਧੀ ਅਪਣਾਉਂਦਿਆਂ ਨੈਤਿਕਤਾ ਤੇ ਗੁਣਤੰਤਰ ਦੇ ਮਾਰਗ ਤੇ ਚਲ ਪੈਂਦੇ ਹਨ।

ਪਰ ਮਨੁੱਖ, ਆਮ ਤੌਰ ਤੇ ਮਾਇਆ ਦੇ ਭੋਗਾਂ ਵਿਚ ਗਲਤਾਨ ਰਹਿੰਦਾ ਹੈ ਅਤੇ ਉਹ ਪਰਮ ਸੱਤਾ ਨੂੰ ਭੁਲਾ ਕੇ ਨੈਤਿਕਤਾ ਤੇ ਸਦਗੁਣਾਂ ਤੋਂ ਕਿਨਾਰਾ ਕਰ ਲੈਂਦਾ ਹੈ। ਉਹ ਸਮਝਦਾ ਹੈ ਕਿ ਉਸ ਨੇ ਇਸ ਸੰਸਾਰ ਵਿਚ ਸਦਾ ਹੀ ਰਹਿਣਾ ਹੈ। ਇਸ ਹਾਲਤ ਵਿਚ ਉਹ ਸਾਧਨਾ ਕਰਦਾ ਹੀ ਨਹੀਂ। ਉਹ ਆਲਸੀ ਵਿਅਕਤੀ ਆਪਣਾ ਜੀਵਨ ਅਜਾਈਂ ਗੁਆ ਬੈਠਦਾ ਹੈ। ਆਲਸੀ ਵਿਅਕਤੀ ਕਿਸਮਤ, ਸਤਾਰਿਆਂ, ਲੇਖਾਂ ਵਰਗੀਆਂ ਭਾਂਜਵਾਦੀ ਵਿਧੀਆਂ ਦੀ ਸ਼ਰਣ ਲੈਂਦਾ ਹੈ। ਉਸ ਨੂੰ ਆਪਣਾ ਜੀਵਨ ਮਕਸਦ ਭੁੱਲ ਜਾਂਦਾ ਹੈ। ਮਾਇਆ ਦੇ ਬੰਧਨ ਵਿਚ ਫਸਿਆ ਹੋਇਆ ਉਹ ਕਰਮਕਾਂਡ ਤੇ ਰਹੁਰੀਤਾਂ ਤਕ ਸੀਮਤ ਰਹਿ ਜਾਂਦਾ ਹੈ। ਪਾਖੰਡ ਉਸ ਦਾ ਜੀਵਨ ਮੰਤਵ ਬਣ ਜਾਂਦਾ ਹੈ, ਇਹ ਉਸ ਦੀ ਜੀਵਨ ਚਾਲ ਹੀ ਬਣ ਜਾਂਦੀ ਹੈ।

ਅਸਲ ਵਿਚ ਜੀਵ ਤੁਰ ਰਿਹਾ ਹੁੰਦਾ ਹੈ ਪਰ ਅਜਿਹੇ ਡਾਢੇ ਹਨੇਰੇ ਰਾਹ ਤੇ ਤੁਰ ਰਿਹਾ ਹੁੰਦਾ ਹੈ, ਕਾਮਨਾਵਾਂ ਰਾਹੀਂ ਘਸੀਟਿਆ ਜਾ ਰਿਹਾ ਹੁੰਦਾ ਹੈ ਕਿ

ਉਸ ਨੂੰ ਚੰਦ ਜਾਂ ਸੂਰਜ, ਰਾਤ ਜਾਂ ਦਿਨ ਦੀ ਸੋਝੀ ਹੀ ਨਹੀਂ ਹੁੰਦੀ। ਉਸ ਦਾ ਚੇਤਨ ਖੁਦ ਕੰਮ ਨਹੀਂ ਕਰਦਾ ਬਸ ਅਚੇਤ ਇੱਡ ਦੇ ਆਸਰੇ ਧੂਇਆ ਘਸੀਟਿਆ ਜਾ ਰਿਹਾ ਹੁੰਦਾ ਹੈ। ਉਹ ਢਹਿੰਦੀਆਂ ਕਲਾ ਵਿਚ ਹੁੰਦਾ ਹੈ। ਨਾਂਹ ਵਾਚੀ ਵਿਚਾਰ, ਜਜਬਾਤ ਉਸ ਨੂੰ ਅਤਿ ਨਿਵਾਣਾਂ ਵਲ ਲਿਜਾ ਰਹੇ ਹੁੰਦੇ ਹਨ। ਉਹ ਇਹ ਨਹੀਂ ਸੋਚ ਸਕਦਾ ਕਿ ਮਰ ਕੇ ਵੀ ਸੰਸਾਰ ਤਿਆਗਣਾ ਹੈ ਕਿਉਂ ਨਾ ਹੁਣੇ ਹੀ ਇਨ੍ਹਾਂ ਕਾਮਨਾਵਾਂ ਇੱਛਾਵਾਂ ਉੱਪਰ ਕਾਬੂ ਪਾ ਕੇ ਮਾਇਆ ਦੇ ਮੋਹ ਨੂੰ ਤਿਆਗ ਦੇਵੇ ਪਰ ਉਸ ਦੀ ਨਾਹਵਾਚੀ ਢਹਿੰਦੀਆਂ ਕਲਾਂ ਦੀ ਏਨੀ ਰੀਇਨਫੋਰਸਮੈਂਟ ਭਾਵ ਪੁਸ਼ਟੀ ਹੋਈ ਹੁੰਦੀ ਹੈ ਕਿ ਉਸ ਨੂੰ ਕੋਈ ਰਸਤਾ ਨਜ਼ਰ ਹੀ ਨਹੀਂ ਆਉਂਦਾ।

ਫਿਰ ਵੀ ਕੋਈ ਕੋਈ ਸੋਝੀਵਾਨ ਹੁੰਦਾ ਹੀ ਹੈ। ਉਹ ਇਹ ਡਰ ਮਹਿਸੂਸ ਕਰਦਾ ਹੈ ਕਿ ਉਸ ਨੂੰ ਧਰਮ ਰਾਜ ਦਾ ਦਾ ਸਾਹਮਣਾ ਕਰਨਾ ਪਵੇਗਾ, ਜਮਦੂਤ ਤਾਂ ਬੰਦੇ ਨੂੰ ਦਲ ਦਿੰਦੇ ਹਨ, ਉਸ ਦਾ ਕਚੂੰਬਰ ਕੱਢ ਦਿੰਦੇ ਹਨ। ਇਨ੍ਹਾਂ ਇੱਛਾਵਾਂ ਦੇ ਗੁਲਾਮ ਜੀਵਾਂ ਲਈ ਭਿਅੰਕਰ ਦੁਖਦਾਈ ਮੌਤ ਦਾ ਦ੍ਰਿਸ਼ ਹੈ ਜੋ ਧਰਮਰਾਜ ਤੇ ਜਮਦੂਤ ਦੇ ਪ੍ਰਤੀਕਾਂ ਰਾਹੀਂ ਪ੍ਰਗਟ ਹੋਇਆ ਹੈ। ਯਥਾਰਥਕ ਵਿਅਕਤੀ ਆਖਰਤ, ਮੌਤ, ਨਾਸ਼ਮਾਨਤਾ ਹੱਥੋਂ ਹੀ ਆਪਣੀ ਮਜਬੂਰੀ ਪ੍ਰਗਟ ਕਰਦਾ ਹੈ ਉਂਜ ਉਹ ਬੁਰੇ ਰਾਹ ਤੇ ਚਲਣ ਲਈ ਸ਼ੇਰ ਹੁੰਦਾ ਹੈ।

ਅੰਤ ਵਿਚ ਪਰਮ ਸੱਤਾ ਦੀ ਸਰਬ ਵਿਆਪਕਤਾ ਤੇ ਇਸ ਲਿਹਾਜੇ ਸਰਬ ਸਮਰੱਥ ਨੂੰ ਇਸ ਦੇ ਸਰਬ ਗਿਆਤਾ ਰੂਪ ਨੂੰ ਮਹਿਸੂਸ ਕਰਨਾ ਹੀ ਪੈਂਦਾ ਹੈ। ਮੱਧਕਾਲੀ ਜੁੱਗ ਵਿਚ ਅਤੇ ਹੁਣ ਵੀ ਸਿਖਿਅਕ ਜਾਂ ਸ਼ਬਦ ਗੁਰੂ ਦੀ ਜ਼ਰੂਰਤ ਹੈ ਜੋ ਰਹਿਨੁਮਾਈ ਕਰ ਸਕੇ ਜੋ ਸੁਪਰ ਈਗੋ ਨੂੰ ਗੁਣਤੰਤਰ ਤੇ ਨੈਤਿਕਤਾ ਦੀ ਪੁਸ਼ਟੀ ਦੇ ਦੇ ਕੇ ਤਕੜਿਆਂ ਕਰ ਸਕੇ ਅਤੇ ਸਹੀ ਰਸਤਾ ਦਿਖਲਾ ਸਕੇ, ਰਸਤੇ ਤੇ ਤੋਰ ਸਕੇ, ਨਾਲ ਹੋ ਕੇ, ਉਂਗਲ ਫੜ ਕੇ ਅੱਗੇ ਵਧਣ ਦੀ ਕੋਸ਼ਿਸ਼ ਕਰ ਸਕੇ। ਇਸ ਹਾਲਤ ਵਿਚ ਹੀ ਜੀਵ ਯਥਾਰਥ ਨੂੰ ਸਮਝ ਬੁੱਝ ਕੇ ਇੱਛਾਵਾਂ ਦੀ ਗੁਲਾਮੀ ਤਿਆਗ ਸਕੇਗਾ, ਇੱਡ ਵਿਚਲੀ ਭਾਵਨਾ ਤੋਂ ਚਿੰਤਾ ਮੁਕਤ ਹੋ ਕੇ, ਆਪਣੀ ਮੰਜ਼ਲ ਮਕਸਦ ਵਲ ਲੋਕ ਭਲਾਈ ਵੱਲ, ਸਵੈ ਪੜਚੋਲ ਰਾਹੀਂ ਆਪਣੇ ਸਵੈ ਵਿਕਾਸ ਵੱਲ ਵਧ ਸਕੇਗਾ।

## ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ਘਰੁ ੧

ਗੂਜਰੀ ਰਾਗ ਦਾ ਇਹ ਸ਼ਬਦ **ਗੁਰੂ ਗ੍ਰੰਥ ਸਾਹਿਬ** ਦੇ ਪੰਨਾ 525 ਉਪਰ ਹੈ। ਇਸ ਵਿਚ ਰਹਾਉ ਤੋਂ ਇਲਾਵਾ ਦੋ ਦੋ ਸਤਰੇ ਚਾਰ ਬੰਦ ਹਨ। ਇਉਂ ਇਹ ਸ਼ਬਦ ਚਉਪਦਾ ਹੈ। ਇਸ ਦੇ ਰਹਾਉ ਦੀਆਂ ਤੁਕਾਂ ਇਹ ਹਨ—

ਭਰਮੇ ਭੂਲੀ ਰੇ ਜੈ ਚੰਦਾ।
ਨਹੀ ਨਹੀ ਚੀਨਿਆ ਪਰਮਾਨੰਦਾ।-।

ਔਖੇ ਸ਼ਬਦਾਂ ਦੇ ਅਰਥ ਹੇਠਾਂ ਦਿੱਤੇ ਜਾਂਦੇ ਹਨ।

ਅੰਤਰੁ = ਅੰਦਰਲਾ

ਮਲਿ = ਮਲ ਵਾਲਾ, ਮਲੀਨ

ਕੀਨਾ = ਕੀਤਾ

ਭੇਖ = ਲਿਬਾਸ

ਉਦਾਸੀ = ਵਿਕਰਤ

ਹਿਰਦੈ ਕਮਲ ਨ ਚੀਨਾ = ਹਿਰਦੈ ਦਾ ਕੰਵਲ ਫੁੱਲ ਨਹੀਂ ਪਛਾਣਿਆ

ਘਟਿ = ਘਟ ਵਿਚ, ਹਿਰਦੇ ਵਿਚ।—1.

ਰੇ = ਹੇ

ਨਹੀ ਨਹੀ = ਬਿਲਕੁਲ ਨਹੀਂ

ਚੀਨਿਆ = ਪਛਾਣਿਆ

ਪਰਮਾਨੰਦਾ = ਪਰਮ+ਅਨੰਦ, ਸਭ ਤੋਂ ਸ੍ਰਸ਼ਟ ਆਨੰਦ ਦੀ ਮਾਲਕ, ਪਰਮ ਸੱਤਾ-ਰਹਾਉ

ਘਰਿ ਘਰਿ = ਘਰ ਘਰ ਤੋਂ, ਹਰੇਕ ਘਰ ਤੋਂ

ਪਿੰਡ = ਸਰੀਰ

ਬਧਾਇਆ = ਮੋਟਾ ਕਰ ਲਿਆ

ਖਿੰਥਾ = ਗੋਦੜੀ

ਮਸਾਣ ਭੂਮੀ = ਮੁਰਦੇ ਸਾੜਨ/ਦਬਣ ਵਾਲਾ ਥਾਂ

ਭਸਮ = ਸੁਆਹ

ਤਤੁ = ਯਥਾਰਥ—2.

ਕਾਇ = ਕਿਸ ਵਾਸਤੇ

ਜਪਹੁ = ਜਪ ਕਰਦੇ ਹੋ

ਬਿਲੋਵਹੁ = ਰਿੜਕਦੇ ਹੋ

ਜਿਨਿ = ਜਿਸ (ਪ੍ਰਭੂ) ਨੇ

ਨਿਰਬਾਣੀ = ਵਾਸ਼ਨਾ ਰਹਿਤ, ਪਰਮ ਸੱਤਾ-3

ਕਮੰਡਲ = (ਕਮਣਡਲ) ਮਿੱਟੀ ਜਾਂ ਲੱਕੜ ਦਾ ਪਿਆਲਾ ਖੱਪਰ

ਕਾਪੜੀਆ = ਟਾਕੀਆਂ ਦੀ ਬਣੀ ਹੋਈ ਗੋਦੜੀ ਪਹਿਨਣ ਵਾਲਾ

ਕਣ = ਅਨਾਜ ਦੇ ਦਾਣੇ

ਅਠਸਠਿ = ਅਠਾਰਹ ਤੀਰਥ

ਗਾਹੁ = ਗਾਹ (ਪਾਉਣਾ)

ਕਿ = ਕਿਸ ਵਾਸਤੇ-4

ਕਿਸੇ ਜੈ ਚੰਦ ਨੂੰ ਸੰਬੋਧਨ ਕੀਤਾ ਗਿਆ ਹੈ। ਦੱਸਿਆ ਗਿਆ ਹੈ ਕਿ ਨਿਰਾ ਭੇਖ ਧਾਰਨ ਨਾਲ ਪਰਮਸੱਤਾ ਨਾਲ ਮਿਲਾਪ ਨਹੀਂ ਹੁੰਦਾ। ਨਿਰੇ ਪਹਿਰਾਵੇ ਨਾਲ, ਬਾਣੇ ਨਾਲ ਸੋਝੀ ਨਹੀਂ ਆ ਜਾਂਦੀ। ਬਾਣੇ ਨਾਲ ਪਾਖੰਡ ਹੋ ਸਕਦਾ ਹੈ, ਆਪਣੀਆਂ ਇੱਛਾਵਾਂ ਉਪਰ ਜੋ ਅਮੋੜ ਹੁੰਦੀਆਂ ਹਨ, ਪਰਦਾ ਪਾਇਆ ਜਾ ਸਕਦਾ ਹੈ। ਨਿਰਾ ਭੇਖ ਪਰਦਾਪੋਸ਼ੀ ਤੋਂ ਵੱਧ ਕੁਝ ਵੀ ਨਹੀਂ। ਇਉਂ ਨਿਰੇ ਭੇਖ ਦਾ, ਜੋ ਪਾਖੰਡ ਤੇ ਪਰਦਾਪੋਸ਼ੀ ਵਲ ਤੁਰਨ ਦਾ ਪਹਿਲਾ ਕਦਮ ਹੈ, ਡੱਟ ਕੇ ਵਿਰੋਧ ਕੀਤਾ ਗਿਆ ਹੈ। ਸਾਫ਼ ਪ੍ਰਗਟ ਹੈ ਕਿ ਵਿਹਾਰਕ ਜੀਵਨ ਵਿਚ ਨਿਰੇ ਭੇਖ ਦੀ ਕੋਈ ਜ਼ਰੂਰਤ ਨਹੀਂ। ਸਗੋਂ ਇਹ ਵਿਹਾਰਕ ਧਾਰਮਿਕ ਜੀਵਨ ਜੀਉਣ ਵਿਚ ਰੁਕਾਵਟ ਹੈ।

ਜ਼ਰੂਰੀ ਗੱਲ ਮਨ ਨਾਲ ਦੋ ਚਾਰ ਹੋਣ ਦੀ ਹੈ। ਇੱਛਾਵਾਂ ਨੂੰ ਆਪਣੇ ਅਧੀਨ ਕਰਨ ਦੀ ਹੈ, ਆਪ ਇੱਛਾਵਾਂ ਦੇ ਅਧੀਨ ਹੋ ਜਾਣ ਦੀ ਨਹੀਂ। ਇੱਛਾਵਾਂ ਨੇ ਜੋ ਅਚੇਤ ਵਿਚ ਦਬੀਆਂ ਜਾਂਦੀਆਂ ਹਨ, ਬਾਹਰ ਨਿਕਲਣ ਦੀ ਕੋਸ਼ਿਸ਼ ਕਰਨੀ ਹੀ ਕਰਨੀ ਹੈ। ਚਾਹੀਦਾ ਹੈ ਕਿ ਜਮੀਰ ਨੂੰ ਜਾਗਦਾ ਰੱਖ ਕੇ ਅਮੋੜ ਇੱਛਾਵਾਂ ਨੂੰ ਬਚਾਅ ਵਿਧੀ ਨਾਲ ਕਾਰੇ ਲਗਾਇਆ ਜਾਵੇ। ਜੇ ਮਨ ਇੱਛਾਵਾਂ ਦੇ ਅਧੀਨ ਹੋ ਗਿਆ, ਇਹ ਸ਼ਬਦ ਗੁਰੂ ਦੀ ਸਿਖਿਆ ਨਾਲ ਸਾਫ ਨਾ ਹੋ ਸਕਿਆ ਤਾਂ ਸਾਧੂਆਂ ਵਾਲਾ ਬਾਣਾ ਪਰਦਾਪੋਸ਼ੀ ਤੇ ਪਾਖੰਡ ਹੀ ਸਾਬਤ ਹੋਵੇਗਾ, ਜਿਸਨੇ ਹਿਰਦੇ ਰੂਪੀ ਕੰਵਲ ਨੂੰ ਨਹੀਂ ਪਰਖਿਆ, ਮਨ ਨੂੰ ਨਹੀਂ ਸਾਧਿਆ, ਸਾਧਨਾ ਨਾਲ ਇਸ ਦੀ ਘਾੜਤ ਨਹੀਂ ਘੜੀ, ਪਰਮ ਸੱਤਾ ਨੂੰ ਆਪਣੇ ਅੰਦਰ ਮਹਿਸੂਸ ਨਹੀਂ ਕੀਤਾ, ਲੋਕ ਭਲਾਈ ਵੱਲ ਮੁਖ ਨਹੀਂ ਕੀਤਾ, ਉਸ ਦੇ ਸੰਨਿਆਸ ਧਾਰਨ ਕਰਨ ਦਾ ਕੋਈ ਫਾਇਦਾ ਨਹੀਂ। ਕਿਉਂਕਿ ਮਨ ਦੀ ਸਫਾਈ ਤੋ ਬਿਨਾਂ ਸੰਨਿਆਸ ਵਿਅਰਥ ਹੈ ਇਹ ਮਨੁੱਖੀ ਮੰਤਵਾਂ ਤੇ ਸਰੋਕਾਰਾਂ ਦੀ ਪ੍ਰਾਪਤੀ ਲਈ ਮਦਦ ਨਹੀਂ ਕਰਦਾ।

ਜੇ ਮਨੁੱਖ ਆਪਣੇ ਜੀਵਨ ਦੇ ਲੋਕ ਭਲਾਈ ਦੇ ਮੰਤਵ ਤੇ ਸਰੋਕਾਰ ਲਈ ਸੁਹਿਰਦ ਨਹੀਂ, ਉਸ ਦਾ ਆਪਣੇ ਮਨ ਉਪਰ ਕਾਬੂ ਨਹੀਂ, ਉਸ ਨੇ ਘਰ ਘਰ ਤੋਂ ਟੁਕੜ ਮੰਗ ਕੇ ਖਾ ਲਿਆ, ਸਰੀਰ ਨੂੰ ਪਾਲ ਪੋਸ ਕੇ ਮੋਟਾ ਤਾਜਾ ਕਰ ਲਿਆ, ਗੋਦੜੀ ਪਹਿਨ ਲਈ, ਮੁੰਦਰਾਂ ਪਾ ਲਈਆਂ, ਮਸਾਣਾਂ ਦੀ ਸਵਾਹ ਪਿੰਡੇ ਤੇ ਮਲ ਲਈ, ਪਰ ਇਸ ਨਾਲ ਕੀ ਪ੍ਰਾਪਤੀ ਹੋਈ-ਬਸ ਪਾਖੰਡ ਤੇ ਪਰਦਾਪੋਸ਼ੀ ਹੋਰ ਕੁਝ ਵੀ ਨਾ। ਇਹ ਸਭ ਕੁਝ ਮਾਇਆ ਦੀ ਪ੍ਰਾਪਤੀ ਲਈ ਹੀ ਕੀਤਾ ਗਿਆ। ਸਿਰਫ ਮਾਇਆ ਹੀ ਹਾਸਲ ਹੋਈ ਤੱਤ ਤਾਂ ਨਾ ਹਾਸਲ ਹੋਇਆ। ਤੱਤ ਤਾਂ ਸ਼ਬਦ ਗੁਰੂ ਦੀ ਕਿਰਪਾ ਨਾਲ ਹੀ ਮਿਲ ਸਕਦਾ ਹੈ, ਸਾਧਨਾ ਨਾਲ ਮਿਲਦਾ ਹੈ। ਸੁਰਤ, ਮਤ, ਮਨ ਬੁੱਧ ਦੀ ਘਾੜਤ ਨਾਲ ਹਾਸਲ ਹੁੰਦੀ ਹੈ।

ਅੱਗੇ ਜਾ ਕੇ ਭੇਖ ਵਾਲੇ ਕਰਮਕਾਂਡਾਂ ਦਾ ਹੋਰ ਵਿਸਤਾਰ ਕੀਤਾ ਗਿਆ

ਹੈ। ਦੱਸਿਆ ਗਿਆ ਹੈ, ਦ੍ਰਿੜਾਇਆ ਗਿਆ ਹੈ ਕਿ ਭੇਖ ਵਾਲੇ ਕਰਮ ਕਾਂਡ ਵਿਅਰਥ ਹਨ, ਇਹ ਕਿਉਂ ਕੀਤੇ ਜਾਂਦੇ ਹਨ ਗਿਣੇ ਮਿਥੇ ਜਪ ਕਿਉਂ ਕਰਦੇ ਹੋ ਭਾਵ ਇਕ ਸੌ ਇਕ ਜਾਂ ਇਕ ਸੌ ਅੱਠ, ਜਾਂ ਹਜ਼ਾਰਾਂ ਜਾਂ ਲੱਖਾਂ ਪਾਠ ਕਰਨ ਦਾ ਕੀ ਫਾਇਦਾ ਹੈ ਅਤੇ ਨਾ ਹੀ ਤਪ ਨਾਲ ਸਰੀਰ ਨੂੰ ਦੁਖੀ ਕਰਨਾ ਹੀ ਲਾਹੇਵੰਦ ਹੈ, ਸੋ ਤੱਪ ਵੀ ਕਿਉਂ ਕੀਤੇ ਜਾਣ। ਇਉਂ ਭੇਖਾਂ ਵਾਲੇ ਜਪੁ ਤਪੁ ਤਾਂ ਪਾਣੀ ਰਿੜਕਣਾ ਹੈ ਜਿਸ ਵਿਚੋਂ ਕੁਝ ਹਾਸਲ ਨਹੀਂ ਹੋਣਾ। ਦੁੱਧ ਰਿੜਕਿਆ ਤਾਂ ਮੱਖਣ ਨਿਕਲਦਾ ਹੈ ਪਰ ਪਾਣੀ ਰਿੜਕਿਆਂ ਕੀ ਬਣੇਗਾ। ਬਸ ਭੇਖਾਂ ਭਰੇ ਕਰਮਕਾਂਡ ਕਰਨੇ, ਜਪੁ ਤਪੁ ਕਰਨੇ ਪਾਣੀ ਰਿੜਕਣ ਵਾਂਗ ਹੀ ਹੈ। ਚਾਹੀਦਾ ਕੀ ਹੈ ਪਰਮਸੱਤਾ ਨੂੰ ਧਿਆਨ ਵਿਚ ਰੱਖਿਆ ਜਾਵੇ। ਇਸਦੀ ਸਰਬ ਵਿਆਪਕਤਾ ਸਰਬ ਸਮਰੱਥਾ ਨੂੰ ਜਿਹਨ ਵਿਚ ਬਹਾਇਆ ਜਾਵੇ, ਇਸ ਪਰਮ ਸੱਤਾ ਨੂੰ ਜਿਹਨ ਨਸ਼ੀਨ ਕਰਨ ਨਾਲ ਕੀ ਹੁੰਦਾ ਹੈ। ਮਾਨਵੀ ਬਰਾਬਰੀ, ਸੁਤੰਤਰਤਾ, ਨਿਆਂ ਪਰਕਤਾ, ਭਾਈਚਾਰੇ ਦੀ ਸੂਝ ਪੈਂਦੀ ਹੈ, ਵਿਤਕਰੇ ਟੁੱਟਦੇ ਹਨ। ਜਾਤ ਦਾ, ਧਰਮ ਦਾ, ਭਾਸ਼ਾ ਦਾ, ਰੰਗ ਦਾ, ਜਿਨਸ ਦਾ, ਰੂਪ ਦਾ ਕੋਈ ਵਿਤਕਰਾ ਨਹੀਂ ਰਹਿ ਜਾਂਦਾ। ਘਟ ਘਟ ਵਿਚ, ਕਣ ਕਣ ਵਿਚ ਭਗਵਾਨ ਨਜ਼ਰ ਆਉਂਦਾ ਹੈ ਅਤੇ ਲੋਕ ਭਲਾਈ ਵਲ ਮਨ ਤੁਰਦਾ ਹੈ। ਇਸ ਲਈ ਭੇਖਾਂ ਦਾ ਤਿਆਗ ਕਰਕੇ ਸਰਬ ਵਿਆਪੀ ਸਰਬ ਸਮਰੱਥ ਵਲ ਧਿਆਨ ਕਰਕੇ ਲੋਕ ਭਲਾਈ ਵਿਚ ਰੁਚਿਤ ਹੋਇਆ ਜਾਵੇ।

ਫਿਰ ਇਹ ਆਖਿਆ ਗਿਆ ਹੈ ਕਿ ਹੇ ਕਾਪੜੀਆ, ਹੱਥ ਵਿਚ ਖੱਪਰ ਪਕੜਨਾ ਲਾਹੇ ਰਹਿਤ ਹੈ, ਅਠਾਰਹ ਤੀਰਥਾਂ ਤੇ ਭਟਕਣਾ ਬੇਫਾਇਦਾ ਹੈ। ਇਹ ਦੋਵੇਂ ਗੱਲਾਂ ਕਰਮਕਾਂਡ ਦੇ ਅੰਤਰਗਤ ਹਨ ਅਤੇ ਫੋਕਟ ਕਰਮਕਾਂਡ, ਨਿਰੇ ਕਰਮਕਾਂਡ ਕਿਸੇ ਸਕਾਰਥ ਨਹੀਂ। ਗੱਲ ਸਿੱਧੀ ਹੈ ਕਿ ਭਰੀਆਂ ਵਿਚ ਅਨਾਜ ਹੀ ਨਹੀਂ ਤਾਂ ਉਨ੍ਹਾਂ ਨੂੰ ਗਾਹੁਣ ਦਾ ਕੀ ਫਾਇਦਾ। ਜੇ ਨਿਰਾ ਭੇਖ ਹੈ, ਨਿਰਾ ਕਰਮਕਾਂਡ ਹੈ, ਧਰਮ ਦੇ ਅਸਲੀ ਰੂਪ ਨੈਤਿਕਤਾ, ਗੁਣਤੰਤਰ, ਲੋਕ ਭਲਾਈ, ਬਰਾਬਰੀ, ਭਾਈਚਾਰਾ ਨਿਆਂ, ਹੱਕਾਂ ਦੀ ਸ਼ਨਾਸ਼, ਬਿਬੇਕ ਬੁੱਧੀ ਹੀ ਗਾਇਬ ਹਨ ਤਾਂ ਭੇਖਾਂ ਵਿਚ ਕੀ ਪਿਆ ਹੈ। ਭਰੀਆਂ ਵਿਚ ਅਨਾਜ ਵਾਲੀ ਕਾਵਿ ਜੁਗਤ ਢੁਕਵੀਂ ਵੀ ਹੈ, ਆਮ ਲੋਕਾਂ ਦੀ ਸਮਝ ਵਿਚ ਆਉਣ ਵਾਲੀ ਵੀ ਹੈ ਅਤੇ ਲੋਕ ਸਭਿਆਚਾਰ ਦੇ ਜ਼ਰੂਰੀ ਅੰਗਾਂ ਦਾ ਪ੍ਰਗਟਾਅ ਵੀ ਕਰਦੀ ਹੈ।

ਸਮੁੱਚੇ ਤੌਰ ਤੇ ਇਹ ਸ਼ਬਦ ਕਰਮਕਾਂਡ ਤੇ ਨਿਰੀ ਭੇਖ ਬਾਜੀ ਨੂੰ ਰੱਦ ਕਰਦਾ ਹੈ। ਅਜਿਹਾ ਭੇਖ ਜਿਵੇਂ ਕਿ ਪਹਿਲਾਂ ਵੀ ਆਖਿਆ ਗਿਆ ਹੈ, ਪਾਖੰਡ, ਪਰਦਾਪੋਸ਼ੀ ਤੇ ਸੋਸ਼ਣ ਦਾ ਸਾਧਨ ਹੀ ਬਣ ਸਕਦਾ ਹੈ, ਸੱਚੇ ਧਰਮ ਤੋਂ ਤਾਂ ਇਹ ਕੋਹਾਂ ਦੂਰ ਹੈ।

## ਗੂਜਰੀ-ਅੰਤਿ ਕਾਲਿ ਜੋ---

ਇਸ ਸ਼ਬਦ ਵਿਚ ਰਹਾਉ ਦੀ ਇਕੋ ਤੁਕ ਹੈ

ਅਰੀ ਬਾਈ, ਗੋਬਿੰਦ ਨਾਮੁ ਮਤਿ ਬੀਸਰੈ॥

ਇਸ ਸ਼ਬਦ ਵਿਚ ਦੋ ਦੋ ਤੁਕਾਂ ਦੇ ਪੰਜ ਪਦੇ ਹਨ। ਵਿਸ਼ੇਸ਼ ਸ਼ਬਦਾਂ ਦੀ ਵਿਆਖਿਆ ਇਉਂ ਹੈ—

ਅੰਤ ਕਾਲ = ਅੰਤ ਸਮੇਂ
ਲਛਮੀ = ਮਾਇਆ, ਧਨ
ਸਿਮਰੈ = ਯਾਦ ਕਰਦਾ ਹੈ
ਵਲਿ ਵਲਿ = ਮੁੜ ਮੁੜ
ਅਉਤਰੇ = ਜੰਮਦਾ ਹੈ—1
ਬਾਈ = ਭੈਣ
ਮਤਿ = ਮਤਾਂ, ਨਾਂਹ-ਰਹਾਉ
ਸੂਕਰ = ਸੂਰ-3
ਮੰਦਰ = ਘਰ, ਮਹਲ ਮਾੜੀਆਂ-4
ਬਦਤਿ = ਆਖਦਾ ਹੈ
ਮੁਕਤਾ = ਮਾਇਆ ਦੇ ਬੰਧਨ ਤੋਂ ਆਜ਼ਾਦ
ਪੀਤੰਬਰ = ਪੀਲੇ ਕਪੜਿਆਂ ਵਾਲਾ, ਕ੍ਰਿਸ਼ਨ, ਪਰਮਸੱਤਾ
ਵਾ ਕੇ = ਉਸ ਦੇ-5

ਇਸ ਸ਼ਬਦ ਵਿਚਲੀ ਵਿਚਾਰਧਾਰਾ ਦਾ ਆਧਾਰ ਆਵਾਗਉਣ ਦੇ ਸੰਕਲਪ ਉਪਰ ਆਧਾਰਿਤ ਲੋਕ ਤੇ ਦਾਰਸ਼ਨਿਕ ਸੱਚ ਹੈ। ਇਸ ਦਾ ਮੂਲ ਇਹ ਹੈ ਕਿ ਜਿਸ ਵਿਚ ਕੋਈ ਵਿਅਕਤੀ ਸਾਰਾ ਸਮਾਂ ਧਿਆਨ ਲਗਾਉਂਦਾ ਹੈ, ਅੰਤ ਸਮੇਂ ਵਿਚ ਵੀ ਉਸ ਵਿਚ ਧਿਆਨ ਲੱਗਾ ਰਹਿਣਾ ਹੈ ਅਤੇ ਇਸ ਕਾਰਨ ਉਹ ਮੌਤ ਤੋਂ ਬਾਅਦ ਢੁਕਵੀਂ ਜੂਨ ਵਿਚ ਪੈ ਜਾਂਦਾ ਹੈ। ਇਹ ਤੱਥ ਕਿ ਜਿਸ ਵਿਚ ਸਾਰਾ ਸਮਾਂ/ਸਾਰੀ ਉਮਰ ਧਿਆਨ ਰਹਿੰਦਾ ਹੈ, ਅੰਤ ਸਮੇਂ ਵੀ ਉਸ ਵਿਚ ਹੀ ਧਿਆਨ ਰਹਿੰਦਾ ਹੈ, ਮਨੋਵਿਗਿਆਨਕ ਸੱਚ ਹੈ ਅਤੇ ਇਹ ਵਿਹਾਰਕ ਥੈਰਾਪੀ ਦੇ ਨਿਸਚੈ ਕਰਨ ਦੇ ਸਿੱਧਾਂਤ ਦੇ ਅਨੁਕੂਲ ਹੈ। ਇਸ ਅਨੁਸਾਰ ਜਿਸ ਵਿਹਾਰ ਦੀ ਨਿਸ਼ਚੇਆਤਮਕ ਪੁਸ਼ਟੀ ਹੁੰਦੀ ਰਹੇ ਉਹ ਵਿਹਾਰ ਪੱਕਾ ਹੋ ਜਾਂਦਾ ਹੈ।

ਇਕ ਸੱਚ ਵਿਗਿਆਨਕ ਹੈ। ਉਹ ਸੱਚ ਜੋ ਪਰਖ ਦੀ ਕਸਵੱਟੀ ਤੇ ਪੂਰਾ ਉਤਰੇ ਜਿਵੇਂ ਦੋ ਤੇ ਦੋ ਚਾਰ ਹੁੰਦੇ ਹਨ। ਹਾਈਡਰੋਜਨ ਤੇ ਆਕਸੀਜਨ ਨੂੰ ਨਿਸਚਤ ਮਿਕਦਾਰ ਵਿਚ ਮਿਲਾ ਕੇ ਪਰਕ੍ਰਿਆ ਕਰਾਈ ਜਾਵੇ ਤਾਂ ਪਾਣੀ ਬਣ ਜਾਂਦਾ ਹੈ। ਜੇ ਇਕ ਮਿਕਦਾਰ ਆਕਸੀਜਨ ਵਧਾ ਦਿੱਤੀ ਜਾਵੇ ਤਾਂ ਹਾਈਡਰੋਜਨ

ਪਰਔਕਸਾਈਡ ਬਣ ਜਾਂਦਾ ਹੈ। ਇਹ ਵਿਗਿਆਨਕ ਸੱਚ ਹੈ। ਇਕ ਇਤਿਹਾਸਕ ਸੱਚ ਹੁੰਦਾ ਹੈ ਜਿਵੇਂ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਉਪਰ 1799-1839 ਤਕ ਰਾਜ ਕੀਤਾ। ਇਹ ਕਿਉਂ ਸੱਚ ਹੈ ਕਿਉਂਕਿ ਇਸ ਬਾਰੇ ਗੁਆਹੀਆਂ, ਲਿਖਤੀ ਸਮਕਾਲੀ ਗੁਆਹੀਆਂ ਮਿਲਦੀਆਂ ਹਨ। ਪਤਾ ਲੱਗਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਸਿੱਕੇ ਚਲਾਏ। ਇਸ ਬਾਰੇ ਸਿੱਕੇ ਦੇ ਰੂਪ ਵਿਚ ਆਰਕਾਈਵਜ਼ ਤੇ ਮਿਊਜ਼ਮ ਵਿਚ ਗੁਆਹੀਆਂ ਪ੍ਰਾਪਤ ਹਨ। ਸਿੱਕੇ ਹਨ ਜਿਨ੍ਹਾਂ ਉਪਰ ਟਕਸਾਲ ਦਾ,ਰਚਨਾ ਸਾਲ ਦਾ, ਤੇ ਮਹਾਰਾਜਾ ਰਣਜੀਤ ਸਿੰਘ ਵਲੋਂ ਵਰਤੀ ਗਈ ਇਬਾਰਤ ਤੇ ਚਿੰਨ੍ਹਾਂ ਦੀ ਹੋਂਦ ਹੈ। ਇਨ੍ਹਾਂ ਤੋਂ ਪਤਾ ਲਗਦਾ ਹੈ ਕਿ ਇਹ ਸਿੱਕੇ ਮਹਾਰਾਜਾ ਰਣਜੀਤ ਸਿੰਘ ਨੇ ਚਲਾਏ। ਇਹ ਇਤਿਹਾਸਕ ਸੱਚ ਹੈ। ਇਕ ਦਾਰਸ਼ਨਿਕ ਸੱਚ ਹੁੰਦਾ ਹੈ। ਇਹ ਉਹ ਹੈ ਜਿਸ ਦੀ ਪੁਸ਼ਟੀ ਪ੍ਰਮਾਣਾਂ, ਪ੍ਰਤੱਖ, ਅਨੁਮਾਨ, ਉਪਮਾਨ, ਸ਼ਬਦ ਆਦਿ ਰਾਹੀਂ ਹੁੰਦੀ ਹੈ। ਮਸਲਨ ਪਰਮਾਤਮਾ ਦੀ ਹੋਂਦ ਹੈ ਕਿਉਂਕਿ ਇਸ ਬਾਰੇ ਵੇਦਾਂ ਦਾ ਪ੍ਰਮਾਣ ਸ਼ਬਦ ਪ੍ਰਮਾਣ ਪ੍ਰਾਪਤ ਹੈ। ਸ੍ਰਿਸ਼ਟੀ ਅਣੂਆਂ ਤੋਂ ਬਣੀ ਇਸ ਬਾਰੇ ਨਿਆਇ ਦਾ ਪ੍ਰਮਾਣ ਹੈ। ਸ੍ਰਿਸ਼ਟੀ ਪੁਰਖ ਪ੍ਰਕਿਰਤੀ ਤੋਂ ਬਣੀ ਇਸ ਬਾਰੇ ਸਾਂਖ ਸ਼ਾਸਤ੍ਰੀ ਪ੍ਰਮਾਣ ਹੈ। ਸ੍ਰਿਸ਼ਟੀ ਬ੍ਰਹਮ ਦਾ ਆਭਾਸ਼ ਮਾਤ੍ਰ ਹੈ ਇਹ ਸ਼ੰਕਰ ਦੇ ਬ੍ਰਹਮ ਸੂਤ੍ਰ ਅਨੁਸਾਰ ਹੈ। ਇਹ ਸਭ ਦਾਰਸ਼ਨਿਕ ਸੱਚ ਹੈ। ਇਕ ਕਾਵਿ ਸੱਚ ਹੁੰਦਾ ਹੈ।

ਕਾਲੀ ਕੋਇਲ ਤੂ ਕਿਤ ਗੁਨ ਕਾਲੀ।
ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ।

ਇਸ ਵਿਚ ਕੋਇਲ ਕਾਲੀ ਕਿਉਂ ਹੈ—ਇਸ ਦਾ ਜੁਆਬ ਹੈ ਕਿ ਉਹ ਆਪਣੇ ਪ੍ਰੀਤਮ ਦੇ ਵਿਛੋੜੇ ਵਿਚ ਸੜ ਕੇ ਕਾਲੀ ਹੋ ਗਈ ਹੈ। ਅੰਬਰ ਕਾਲਾ ਇਤਿ ਬਿਧਿ ਹੋਇਆ ਅਸਾਂ ਦਰਦ ਮੰਦਾਂ ਦੀਆਂ ਆਹੀ—ਸੁਆਲ, ਆਕਾਸ਼ ਕਿਉਂ ਕਾਲਾ ਹੋ ਗਿਆ। ਜੁਆਬ, ਸਾਡੀਆਂ ਦੁਖੀਆਂ ਦੀਆਂ ਆਹਾਂ ਕਾਰਨ ਇਹ ਕਾਲਾ ਹੋ ਗਿਆ ਹੈ। ਇਹ ਕਾਵਿਕ ਸੱਚ ਹੈ। ਪਾਰਸ, ਕਾਮਧੇਨ, ਕਲਪ ਬ੍ਰਿਛ ਵੀ ਕਾਵਿਕ ਸੱਚ ਹਨ ਜੋ ਨਾਮ ਆਦਿ ਦੇ ਪ੍ਰਗਟਾਅ ਦੇ ਪ੍ਰਤੀਕ ਹਨ। ਇਕ ਲੋਕ ਸੱਚ ਹੈ। ਇਹ ਉਹ ਹੈ ਜੋ ਲੋਕਾਂ ਰਾਹੀਂ ਸੱਚ ਮੰਨ ਲਿਆ ਗਿਆ ਹੋਵੇ। ਜਿਵੇਂ ਭੂਤ ਪ੍ਰੇਤਾਂ ਦੀ ਹੋਂਦ। ਇਸ ਅਨੁਸਾਰ ਭੂਤ ਪ੍ਰੇਤ ਬਾਹਰਲੀਆਂ ਸ਼ੈਆਂ ਮੰਨੀਆਂ ਜਾਂਦੀਆਂ ਹਨ। ਅਸਲ ਵਿਚ ਇਹ ਮਾਨਸਿਕ ਰੋਗ ਹਨ ਪਰ ਇਉਂ ਲੋਕ ਮੰਨਤਾ ਪ੍ਰਾਪਤ ਹੋਣ ਕਰਕੇ ਲੋਕ ਸੱਚ ਹਨ।

ਇਸ ਸ਼ਬਦ ਵਿਚ ਦਾਰਸ਼ਨਿਕ ਤੇ ਲੋਕ ਸੱਚ ਦਾ ਸਹਾਰਾ ਲਿਆ ਗਿਆ ਹੈ। ਦੱਸਿਆ ਗਿਆ ਹੈ ਕਿ ਅੰਤ ਸਮੇਂ ਜੋ ਧਨ ਪਦਾਰਥਾਂ, ਲਛਮੀ ਦਾ ਧਿਆਨ ਕਰਦਾ ਹੈ ਅਤੇ ਐਸੀ ਚਿੰਤਾ ਵਿਚ ਪ੍ਰਾਣ ਤਿਆਗਦਾ ਹੈ, ਉਹ ਸੱਪ ਦੀ ਜੂਨ ਵਿਚ ਪੈਂਦਾ ਹੈ। ਲਛਮੀ ਜਾਂ ਮਾਇਆ ਤੇ ਸੱਪ ਦਾ ਆਪਸੀ ਸੰਬੰਧ ਲੋਕ ਮੰਨਤਾ

ਦੇ ਆਧਾਰ ਤੇ ਹੈ ਕਿ ਸੱਪ ਮਾਇਆ ਨੂੰ ਬਹੁਤ ਪਿਆਰ ਕਰਦਾ ਹੈ।—1

ਇਉਂ ਹੀ ਅੰਤ ਸਮੇਂ ਜੋ ਇਸਤ੍ਰੀ ਦਾ ਜਾਂ ਪਰ ਇਸਤ੍ਰੀ ਦਾ ਧਿਆਨ ਕਰਦਾ ਹੈ ਉਹ ਵੇਸਵਾ ਦੀ ਜੂਨ ਵਿਚ ਪੈਂਦਾ ਹੈ। ਪਰ ਇਸਤ੍ਰੀ ਤੇ ਵੇਸਵਾ ਦਾ ਆਪਸੀ ਸੰਬੰਧ ਪ੍ਰਗਟ ਹੀ ਹੈ। ਇਹ ਮੰਨ ਲਿਆ ਗਿਆ ਹੈ ਕਿ ਵੇਸਵਾ ਸਮਾਜਿਕ ਪਰਿਸਥਿਤੀਆਂ ਦੀ ਬਜਾਏ ਜਨਮ ਜਾਤ ਹੁੰਦੀ ਹੈ ਅਤੇ ਉਸ ਦੀ ਵੀ ਇਕ ਜੂਨ ਹੈ ਜੋ ਔਰਤ ਜਾਂ ਮਰਦ ਦੀ ਜੂਨ ਤੋਂ ਅਲੱਗ ਹੁੰਦੀ ਹੈ।—2

ਜੋ ਅੰਤ ਕਾਲ ਸਮੇਂ ਲੜਕਿਆਂ ਦਾ ਧਿਆਨ ਕਰਦਾ ਹੈ ਉਹ ਸੂਰ ਦੀ ਜੂਨ ਵਿਚ ਪੈਂਦਾ ਹੈ। ਲੜਕਿਆਂ ਦਾ ਸੂਰ ਨਾਲ ਕੀ ਸੰਬੰਧ ? ਸ਼ਾਇਦ ਇਸ ਕਰਕੇ ਕਿ ਸੂਰੀ ਜ਼ਿਆਦਾ ਬੱਚੇ ਜਣਦੀ ਹੈ।—3

ਜੋ ਅੰਤਲੇ ਸਮੇਂ ਮੰਦਰਾਂ ਜਾਂ ਮਹਲ ਮਾੜੀਆਂ ਨੂੰ ਯਾਦ ਕਰਦਾ ਹੈ ਉਹ ਪ੍ਰੇਤ ਜੂਨ ਵਿਚ ਪੈਂਦਾ ਹੈ। ਮੰਦਰਾਂ, ਮਹਲਾਂ ਮਾੜੀਆਂ, ਮਕਾਨਾਂ ਦਾ ਪ੍ਰੇਤਾਂ ਨਾਲ ਕੀ ਸੰਬੰਧ ? ਸ਼ਾਇਦ ਹੋ ਸਕਦਾ ਹੈ, ਮਨੁੱਖ ਦੀ ਮੌਤ ਤੋਂ ਬਾਅਦ ਇਹ ਖਾਲੀ ਹੋ ਜਾਂਦੇ ਹੋਣ ਅਤੇ ਮਨੁੱਖੀ ਆਤਮਾ ਇਨ੍ਹਾਂ ਵੱਲ ਵੇਖ ਕੇ ਭਟਕਦੀ ਹੋਵੇ। ਉਂਜ ਪ੍ਰੇਤ ਕੁਝ ਵੀ ਨਹੀਂ ਹੁੰਦੇ, ਅਚੇਤ ਦੀਆਂ ਤਹਿਆਂ ਵਿਚ ਇੱਡ ਭਾਵਨਾਵਾਂ ਜੋ ਪੂਰਤੀ ਦੀ ਅਣਹੋਂਦ ਵਿਚ ਖਤਮ ਨਾ ਹੋ ਕੇ ਅਚੇਤ ਵਿਚ ਜਾ ਵੜਦੀਆਂ ਹਨ ਅਤੇ ਬਾਹਰ ਨਿਕਲਣ ਲਈ ਤਰਲੋ ਮੱਛੀ ਹੁੰਦੀਆਂ ਰਹਿੰਦੀਆਂ ਹਨ ਅਤੇ ਪ੍ਰੇਤਾਂ ਦੇ ਪ੍ਰਤੀਕ ਨਾਲ ਆਪਣਾ ਪ੍ਰਗਟਾਵਾ ਕਰਦੀਆਂ ਹਨ। ਮੰਦਰ ਦੀ ਪੂਜਾ ਦਾ ਧਾਨ ਖਾਣ ਵਾਲੇ ਵਿਹਲੜਾਂ ਦਾ—ਲੁਟੇਰਿਆਂ ਦਾ ਪ੍ਰੇਤਾਂ ਨਾਲ ਸੰਬੰਧ ਵੀ ਹੋ ਸਕਦਾ ਹੈ। ਉਂਜ ਵੀ ਨੈਤਿਕਤਾ ਤੇ ਸਦਗੁਣਾਂ ਤੋਂ ਹੀਣੇ ਮਨੁੱਖਾਂ ਨੂੰ ਪ੍ਰੇਤ ਆਖਿਆ ਗਿਆ ਹੈ। ਇਹ ਗੱਲ ਪੱਕੀ ਹੈ ਕਿ ਪ੍ਰੇਤਾਂ ਦਾ ਸੰਬੰਧ ਅਨੈਤਿਕਤਾ ਤੇ ਮਨਮੁਖਤਾ, ਮੂਰਖਤਾ, ਬਦਮਾਸ਼ੀ ਤੇ ਲੁੱਟ ਖਸੁੱਟ ਨਾਲ ਤਾਂ ਹੈ ਹੀ।—4

ਜੋ ਅੰਤ ਕਾਲ ਸਮੇਂ ਪਰਮ ਸੱਤਾ, ਨਾਰਾਇਣ ਦਾ ਸਿਮਰਨ ਕਰਦਾ ਹੈ, ਉਹ ਵਿਅਕਤੀ ਮਾਇਆ ਦੇ ਬੰਧਨਾਂ ਤੋਂ ਮੁਕਤ ਹੋ ਕੇ ਉਸ ਸੱਤਾ ਨੂੰ ਆਪਣੇ ਹਿਰਦੇ ਅੰਦਰ ਮਹਿਸੂਸ ਕਰਦਾ ਹੈ। ਨਾਰਾਇਣ ਦਾ ਸਿਮਰਨ ਕੀ ਹੈ ਆਪਣੀਆਂ ਮਾਨਸਿਕ ਸ਼ਕਤੀਆਂ ਨੂੰ ਸਰਬ ਵਿਆਪੀ ਸਰਬ ਸਮਰੱਥ ਸੱਤਾ ਨਾਲ ਇਕ ਸੁਰ ਕਰਨਾ। ਅਜਿਹਾ ਕਰਨ ਨਾਲ ਦੇਵੀ ਦੇਵਤੇ ਰੂਪੀ ਸੀਮਤ ਸਤਾ ਨਾਲੋਂ ਲਗਾਅ ਟੁੱਟ ਜਾਂਦਾ ਹੈ ਅਤੇ ਇਨ੍ਹਾਂ ਨਾਲ ਸੰਬੰਧਤ ਰੀਤਾਂ ਰਸਮਾਂ ਕਰਮਕਾਂਡਾਂ ਵਿਚੋਂ ਵੀ ਵਿਅਕਤੀਆਂ ਦਾ ਛੁਟਕਾਰਾ ਹੋ ਜਾਂਦਾ ਹੈ ਅਤੇ ਵਿਅਕਤੀ ਸੁਤੰਤਰਤਾ, ਬਰਾਬਰੀ, ਨਿਆਇ, ਭਾਈਚਾਰੇ ਦੇ ਸਦਗੁਣਾਂ ਦਾ ਧਾਰਨੀ ਵੀ ਬਣਦਾ ਹੈ। ਉਹ ਤਾਰਕਿਕ ਹੋ ਕੇ ਆਪਣੇ ਹੱਕਾਂ ਪ੍ਰਤੀ ਚੇਤਨ ਹੁੰਦਾ ਹੋਇਆ ਫਿਰਕਾ ਪ੍ਰਸਤੀ ਦੇ ਬੁਰਕੇ ਵਿਚਲੇ ਪਾਖੰਡੀ ਅਨਸਰਾਂ ਦੀ ਲੁੱਟ ਖਸੁੱਟ ਤੋਂ ਆਪਣਾ ਬਚਾਅ ਵੀ ਕਰਦਾ ਹੈ।—5

ਇਸ ਦੀ ਰਹਾਉ ਦੀ ਤੁਕ ਵਿਚ ਭਗਤ ਤ੍ਰਿਲੋਚਨ ਜੀ ਇੱਛਾ ਪ੍ਰਗਟ ਕਰਦੇ

ਹਨ ਕਿ ਉਨ੍ਹਾਂ ਨੂੰ ਪਰਮਸੱਤਾ ਦਾ ਨਾਂ ਨਹੀਂ ਵਿਸਾਰਨਾ ਚਾਹੀਦਾ ਤਾਂ ਕਿ ਉਨ੍ਹਾਂ ਦੇ ਮਨ ਵਿਚ ਨਿਸਚੈ ਆਤਮਕਤਾ ਦੀ ਪੁਸ਼ਟੀ ਹੁੰਦੀ ਰਹੇ ਅਤੇ ਅੰਤ ਸਮੇਂ ਉਹ ਲਛਮੀ,ਇਸਤਰੀ, ਲੜਕੇ,ਮੰਦਰਾਂ ਦੀ ਉਲਝਣ ਵਿਚ ਫਸਣ ਦੀ ਥਾਂ ਪਰਮਸੱਤਾ ਨਾਲ ਇਕ ਸੁਰ ਹੋਣ ਅਤੇ ਉਹ ਲੋਕ ਸੱਚ ਦੀ ਧਾਰਨਾਂ ਅਨੁਸਾਰ ਸੱਪ, ਵੇਸਵਾ, ਸੂਰ ਤੇ ਪ੍ਰੇਤ ਦੀ ਜੂਨ ਵਿਚ ਪੈਣ ਦੀ ਥਾਂ ਮੁਕਤੀ ਪ੍ਰਾਪਤ ਕਰਨ। ਇਸ ਸ਼ਬਦ ਦਾ ਮੰਤਵ ਮਨ ਦੀਆਂ ਇੱਛਾਵਾਂ ਨੂੰ ਕਾਬੂ ਕਰਕੇ ਉਨ੍ਹਾਂ ਨੂੰ ਪਰਮਸੱਤਾ ਤੇ ਲੋਕ ਭਲਾਈ ਦੇ ਮੰਤਵਾਂ ਨਾਲ ਇਕ ਸੁਰ ਕਰਨਾ ਹੈ ਤਾਂ ਕਿ ਇਸ ਦੇ ਕਾਰਜ ਵਾਸਤੇ ਅਜਿਹੇ ਸਮਾਜ ਦੀ ਸਿਰਜਣਾ ਕੀਤੀ ਜਾ ਸਕੇ ਜੋ ਨੈਤਿਕਤਾ ਤੇ ਸਦਗੁਣਾਂ ਦੇ ਆਧਾਰ ਤੇ ਨਵੀਂ ਸਦੀ ਦੀਆਂ ਅਹਿਮ ਸਮੱਸਿਆਵਾਂ ਦਾ ਸਾਹਮਣਾ ਕਰ ਸਕੇ।

## ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ

ਇਸ ਸ਼ਬਦ ਦੀਆਂ ਰਹਾਉ ਦੀਆਂ ਸਤਰਾਂ ਦੋ ਹਨ ਜੋ ਇਹ ਹਨ—

ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥
ਦੂਕ੍ਰਿਤੁ ਸੁਕ੍ਰਿਤੁ ਥਾਰੋ ਕਰਮਰੀ॥ਰਹਾਉ॥

ਇਸ ਛੇ ਪਦੇ ਦੀ ਬਣਤਰ ਇਉਂ ਹੈ

ਪਹਿਲਾ ਪਦਾ- ਤਿੰਨ ਸਤਰਾਂ
ਦੂਜਾ ਪਦਾ- ਦੋ ਸਤਰਾਂ
ਤੀਜਾ ਪਦਾ- ਦੋ ਸਤਰਾਂ
ਚੌਥਾ ਪਦਾ- ਦੋ ਸਤਰਾਂ
ਪੰਜਵਾਂ ਪਦਾ- ਦੋ ਸਤਰਾਂ
ਛੇਵਾਂ ਪਦਾ- ਦੋ ਸਤਰਾਂ

ਇਸ ਦੇ ਖਾਸ ਤਕਨੀਕੀ ਸ਼ਬਦਾਂ ਦੀ ਵਿਆਖਿਆ ਇਉਂ ਹੈ—

ਨਿੰਦਸਿ ਕਾਇ = ਤੂੰ ਕਿਉਂ ਨਿੰਦਦੀ ਹੈ?
ਭੂਲੀ ਗਵਾਰੀ = ਹੇ ਭੁੱਲੀ ਹੋਈ ਮੂਰਖ ਜੀਵ ਇਸਤ੍ਰੀ
ਦੂਕ੍ਰਿਤੁ = ਪਾਪ
ਸੁਕ੍ਰਿਤੁ = ਪੁੰਨ, ਚੰਗਾ ਕਾਰਜ
ਥਾਰੋ = ਤੇਰਾ ਆਪਣਾ
ਰੀ = ਹੇ ਜੀਵ ਇਸਤ੍ਰੀ। ਰਹਾਉ
ਸੰਕਰਾ = ਮਸਤਕਿ ਸ਼ਿਵ ਦੇ ਮੱਥੇ ਉਤੇ
ਸੁਰਸਰੀ = ਦੇਵਤਿਆਂ ਦੀ ਨਦੀ, ਗੰਗਾ
ਮਧੇ = ਵਿਚ
ਮਿਲਿਓ = ਆ ਕੇ ਮਿਲਿਆ, ਜੰਮਿਆ

ਸਾਰਗਪਾਨ = ਜਿਸ ਦੇ ਹੱਥ ਵਿਚ ਧਨੁਸ਼ ਹੈ, ਵਿਸ਼ਨੂ

ਕਰਮ ਕਰਿ = ਕੀਤੇ ਕਰਮਾਂ ਕਾਰਨ

ਮਫੀਟਸਿ = ਨਾਹ ਫਿਟਿਆ, ਨਾਹ ਹੱਟਿਆ-1

ਬਿਸ਼ਵ = ਸਾਰਾ ਜਗਤ

ਦੀਪਕੁ = ਦੀਵਾ, ਰੌਸ਼ਨੀ ਦੇਣ ਵਾਲਾ

ਸੁਆਰਥੀ = ਸਾਰਥੀ, ਰਥਵਾਹੀ

ਪੰਛੀਰਾਇ =ਪੰਛੀਆਂ ਦਾ ਰਾਜਾ, ਗਰੁੜ

ਚੇ = ਦੇ

ਬਾਂਵਧਾ = ਬੰਧੂ, ਰਿਸ਼ਤੇਦਾਰ

ਅਰੁਣ = ਸਵੇਰ, ਪ੍ਰਭਾਤ, ਪਹੁ ਫੁਟਾਲਾ, ਪ੍ਰਭਾਤ ਦੀ ਲਾਲੀ, ਪੁਰਾਣ ਗ੍ਰੰਥਾਂ ਅਨੁਸਾਰ ਅਰੁਣ ਗਰੁੜ ਦਾ ਵੱਡਾ ਭਰਾ ਸੀ। ਇਹ ਸੂਰਜ ਦਾ ਰਥਵਾਹੀ ਸੀ। ਇਹ ਜਮਾਂਦਰੂ ਹੀ ਪਿੰਗਲਾ ਸੀ।—2

ਪਾਤਕ = ਪਾਪ

ਹਰਤਾ = ਕਸ਼ਟ ਕਰਨ ਵਾਲਾ

ਨਾਥ = ਖਸਮ ਮਾਲਿਕ

ਤੀਰਥਿ ਤੀਰਥਿ = ਹਰੇਕ ਤੀਰਥ ਉਤੇ

ਪਾਰੁ = ਪਾਰਲਾ, ਬੰਨਾ, ਖਲਾਸੀ

ਕਪਾਲੁ = ਖੋਪਰੀ

ਪੁਰਾਣ ਗ੍ਰੰਥਾਂ ਅਨੁਸਾਰ ਬ੍ਰਹਮਾ ਆਪਣੀ ਬੇਟੀ ਸਰਸਵਤੀ ਤੇ ਮੋਹਿਤ ਹੋ ਗਿਆ। ਸ਼ਿਵ ਜੀ ਨੇ ਉਸ ਦਾ ਪੰਜਵਾਂ ਸਿਰ ਕੱਟ ਦਿੱਤਾ। ਸ਼ਿਵ ਜੀ ਤੋਂ ਇਹ ਬ੍ਰਹਮ ਹੱਤਿਆ ਹੋ ਗਈ। ਉਹ ਖੋਪਰੀ ਉਸ ਦੇ ਹੱਥ ਨਾਲ ਚੰਬੜ ਗਈ। ਕਈ ਤੀਰਥਾਂ ਤੇ ਗਏ, ਆਖਰ ਕਪਾਲ ਮੋਚਨ ਤੀਰਥ ਤੇ ਜਾ ਕੇ ਲੱਥੀ।

ਸਸੀਅ = ਚੰਦ੍ਰਮਾ

ਧੇਨ = ਮਾਂ

ਕਲਪਤਰ = ਕਲਪ ਰੁੱਖ, ਮਨੋ ਕਾਮਨਾ ਪੂਰੀ ਕਰਨ ਵਾਲਾ ਦਰਖਤ

ਸਿਖਰਿ = (शिखरेन) ਭਾਵ ਲੰਮੇ ਕੰਨਾਂ ਵਾਲਾ (उच्चैःश्रवस्) ਸਤ ਮੂੰਹਾਂ ਘੋੜਾ, ਜੋ ਸਮੁੰਦਰ ਮੰਥਨ ਸਮੇਂ ਸਮੁੰਦਰ ਵਿਚੋਂ ਨਿਕਲਿਆ

ਸੁਨਾਗਰ = ਬੜਾ ਸਿਆਣਾ ਧਨੰਤਰ ਵੈਦ (धन्यन्तरि)

ਨਦੀ ਚੇ = ਨਦੀਆਂ ਦੇ

ਖਾਰੁ = ਖਾਰਾਪਨ—4

ਦਾਧੀਲੇ = ਸਾੜ ਦਿੱਤਾ

ਉਪਾੜੀਲੇ = ਪੁੱਟ ਦਿੱਤਾ

ਬਣੁ = ਬਾਗ

ਸਲਿ ਬਿਸਲਿ (ਸ਼ਲਯ ਵਿਸ਼ਲਯਾ) = ਸਲਿ = ਪੀੜ

ਬਿਸਲਿ = ਦੂਰ ਕਰਨ ਵਾਲੀ

ਆਣਿ = ਲਿਆ ਕੇ

ਤੋਖੀਲੇ = ਖੁਸ਼ ਕੀਤਾ—5

ਕ੍ਰਿਤ = ਕੀਤਾ ਹੋਇਆ

ਪੂਰਬਲੋ = ਪਹਿਲਾ

ਘਰ ਗੇਹਣਿ = ਘਰ ਦੀ ਮਾਲਕ, ਸਰੀਰ, ਜਿੰਦ

ਤਾ ਚੇ = ਤਾਂ ਤੇ

ਮੋਹਿ = ਮੈਂ—6

ਇਸ ਸ਼ਬਦ ਦਾ ਕੇਂਦਰੀ ਭਾਵ ਕੀਤੇ ਕਰਮਾਂ ਦੇ ਫਲ ਦੀ ਪ੍ਰਾਪਤੀ ਹੋਣੀ ਹੈ। ਇਸ ਲਈ ਪਰਮਾਤਮਾ ਨੂੰ ਦੋਸ਼ ਦੇਣਾ ਠੀਕ ਨਹੀਂ। ਭਾਵ ਆਪਣੇ ਕੀਤੇ ਕੰਮਾਂ ਦਾ ਰੱਬ ਨੂੰ ਦੋਸ਼ ਦੇਣਾ ਸਹੀ ਨਹੀਂ। ਕੀਤੇ ਕਰਮਾਂ ਦਾ ਫਲ ਮਿਲਨਾ ਹੀ ਮਿਲਨਾ ਹੈ। ਰੱਬ ਉਪਰ ਦੋਸ਼ ਭਾਂਜ ਵਾਦੀ ਜੁਗਤ (escape machanism) ਹੈ। ਜੋ ਕਰੋਗੇ ਉਸ ਲਈ ਜ਼ਿੰਮੇਵਾਰੀ ਵੀ ਆਪ ਦੀ ਹੀ ਹੋਵੇਗੀ।ਰਹਾਉ।

ਇਕ ਤਾਂ ਅਵਤਾਰਾਂ ਦੀ (ਜੋ ਸਰਬ ਸਮਰੱਥ ਨਹੀਂ ਖੁਦ ਸਾਧਨਾ ਕਰਦੇ ਹਨ, ਦੁਖ ਸੁਖ ਭੋਗਦੇ ਹਨ) ਸਾਧਨਾ ਬੇਅਰਥ ਹੈ ਅਤੇ ਦੂਜਾ ਦਾਨ ਪੁੰਨ ਤੇ ਤੀਰਥ ਯਾਤਰਾ ਨਾਲ ਕੀਤੇ ਕਰਮਾਂ ਦਾ ਮੇਟਿਆ ਜਾਣਾ ਅਸੰਭਵ ਹੈ। ਹਥਲੇ ਸ਼ਬਦ ਵਿਚ ਦ੍ਰਿਸ਼ਟਾਂਤ ਦੇ ਦੇ ਕੇ ਦਰਸਾਇਆ ਗਿਆ ਹੈ ਕਿ ਕੀਤੇ ਕਰਮਾਂ ਦਾ ਫਲ ਭੁਗਤਣਾ ਹੀ ਪੈਂਦਾ ਹੈ ਅਤੇ ਇਨ੍ਹਾਂ ਤੋਂ ਛੁਟਕਾਰਾ ਕਰਮਕਾਂਡ ਤੇ ਰਹੁਰੀਤਾਂ ਨਾਲ ਨਹੀਂ ਹੋ ਸਕਦਾ।

ਪਹਿਲਾ ਦ੍ਰਿਸ਼ਟਾਂਤ ਚੰਦਰਮਾ ਦੇਵਤਾ ਦਾ ਲਿਆ ਗਿਆ ਹੈ। ਅਹਲਿਆ ਨਾਲ ਦੁਸ਼ਕਰਮ ਵਿਚ ਇਸ ਦੇ ਦੋਸ਼ੀ ਹੋਣ ਕਰਕੇ ਇਸ ਦੇ ਦਾਗ ਲਗ ਗਿਆ। ਇਹ ਦਾਗ ਨਹੀਂ ਹੱਟ ਸਕਿਆ ਭਾਵੇਂ ਉਹ ਸ਼ਿਵ ਜੀ ਦੇ ਮੱਥੇ ਉਪਰ ਵਸ ਰਿਹਾ ਹੈ, ਨਿੱਤ ਗੰਗਾ ਵਿਚ ਇਸ਼ਨਾਨ ਕਰਦਾ ਹੈ ਅਤੇ ਵਿਸ਼ਣੂ ਨੇ ਕ੍ਰਿਸ਼ਨ ਰੂਪ ਵਿਚ ਉਸ ਦੇ ਵੰਸ, ਚੰਦ੍ਰ ਵੰਸ ਵਿਚ ਅਵਤਾਰ ਧਾਰਿਆ। ਮਤਲਬ ਇਹ ਹੈ ਕਿ ਕੀਤੇ ਗਏ ਦੁਸ਼ਕਰਮ ਦਾ ਪ੍ਰਭਾਵ ਉਪਰੋਕਤ ਕਾਰਨ ਵੀ ਨਹੀਂ ਮਿੱਟ ਸਕਿਆ॥

ਦੂਜਾ ਦ੍ਰਿਸ਼ਟਾਂਤ ਅਰੁਣ ਪਿੰਗਲੇ ਦਾ ਹੈ ਉਹ ਆਪਣੇ ਕੀਤੇ ਕਾਰਜਾਂ ਕਰਕੇ ਪਿੰਗਲਾ ਹੋ ਗਿਆ ਅਤੇ ਅਜਿਹਾ ਹੀ ਰਿਹਾ ਭਾਵੇਂ ਸੂਰਜ ਉਸ ਦਾ ਸੁਆਮੀ ਹੈ, ਉਹ ਸੂਰਜ ਦਾ ਰਥਵਾਨ ਹੈ ਅਤੇ ਪੰਖੀ ਰਾਜ ਗਰੁੜ ਉਸ ਦਾ ਰਿਸ਼ਤੇਦਾਰ ਹੈ। ਭਾਵ ਉਸ ਦੇ ਉਚ ਦੇਵਤਿਆਂ ਨਾਲ ਸੰਬੰਧ ਵੀ ਉਸ ਦੇ ਕਰਮਾਂ ਦੇ ਫਲ ਨੂੰ ਰੋਕ ਨਹੀਂ ਸਕੇ। ਭਾਵ ਇਹ ਹੈ ਕਿ ਉਚ ਪਦਵੀ ਵੀ ਕੀਤੇ ਕਰਮਾਂ ਦੇ ਫਲ

ਵਿਚ ਰੁਕਾਵਟ ਨਹੀਂ ਪਾ ਸਕਦੀ।—2

ਬ੍ਰਹਮ ਹੱਤਿਆ ਦੇ ਕਰਮ ਕਾਰਨ ਸ਼ਿਵ ਜੀ ਦੇ ਹੱਥ ਨਾਲੋਂ ਖੋਪਰੀ ਨਾ ਲਹਿ ਸਕੀ ਭਾਵੇਂ ਉਹ ਸਾਰੇ ਜਗਤ ਦਾ ਮਾਲਿਕ ਸਮਝਿਆ ਜਾਂਦਾ ਹੈ, ਹੋਰ ਜੀਵਾਂ ਦੇ ਪਾਪਾਂ ਨੂੰ ਨਸ਼ਟ ਕਰਨ ਵਾਲਾ ਹੈ ਅਤੇ ਤੀਰਥਾਂ ਤੇ ਵੀ ਭਟਕਿਆ ਹੈ। ਮਤਲਬ ਸਾਫ ਹੈ ਕਿ ਉਸ ਦੀ ਪਦਵੀ ਤੇ ਤੀਰਥ ਯਾਤਰਾ ਦੇ ਕਰਮਕਾਂਡ ਵੀ ਕੀਤੇ ਕਰਮਾਂ ਦੇ ਫਲ ਨੂੰ ਕਾਟ ਨਹੀਂ ਮਾਰ ਸਕਦੇ।—3

ਚੌਥਾ ਦ੍ਰਿਸ਼ਟਾਂਤ ਸਮੁੰਦਰ ਦਾ ਹੈ। ਕੀਤੇ ਕਰਮਾਂ ਮੁਤਾਬਿਕ ਉਸ ਦਾ ਖਾਰਾਪਨ ਨਹੀਂ ਹਟ ਸਕਿਆ ਭਾਵੇਂ ਉਹ ਸਾਰੀਆਂ ਨਦੀਆਂ ਦਾ ਮਾਲਕ ਹੈ, ਅਤੇ ਉਸ ਵਿਚੋਂ ਅੰਮ੍ਰਿਤ, ਚੰਦ੍ਰਮਾ, ਕਾਮਧੇਨ, ਕਲਪ ਬ੍ਰਿਛ, ਉਚ ਸ਼ਰਵੈ ਘੋੜਾ ਤੇ ਧਨੰਤਰ ਵੈਦ ਨਿਕਲੇ ਸਨ। ਇਥੇ ਵੀ ਉਚ ਪਦਵੀ ਕਰਮਾਂ ਦੇ ਫਲ ਵਿਚ ਬੰਧਨ ਨਹੀਂ ਸਾਬਤ ਹੋ ਰਹੀ।—4

ਆਪਣੇ ਕੀਤੇ ਕਰਮਾਂ ਕਾਰਨ ਜੋ ਹਨੂਮਾਨ ਨੂੰ ਕੱਛ ਪ੍ਰਾਪਤ ਹੋਈ ਭਾਵੇਂ ਉਸ ਨੇ ਰਾਮਚੰਦ੍ਰ ਖਾਤਰ ਲੰਕਾ ਦਾ ਕਿਲ੍ਹਾ ਸਾੜਿਆ, ਰਾਵਣ ਦਾ ਬਾਗ ਉਜਾੜ ਦਿੱਤਾ ਅਤੇ ਸੰਜੀਵਨੀ ਬੂਟੀ ਵੀ ਲਿਆਂਦੀ। ਦੱਸਿਆ ਗਿਆ ਹੈ ਕਿ ਰਾਮਚੰਦ੍ਰ ਅਵਤਾਰ ਦੀ ਕੀਤੀ ਸੇਵਾ ਵੀ ਕਰਮ ਫਲ ਨੂੰ ਅਮਲ ਵਿਚ ਆਉਣ ਤੋਂ ਨਹੀਂ ਰੋਕ ਸਕੀ।—5

ਸੁਆਲ ਪੈਦਾ ਹੁੰਦਾ ਹੈ ਕਿ ਜੇ ਕਰਮ ਫਲ ਕਰਮਕਾਂਡ ਰਹੁਰੀਤਾਂ ਤੇ ਅਵਤਾਰ ਪੂਜਾ ਨਾਲ ਨਹੀਂ ਮਿਟ ਸਕਦਾ ਤਾਂ ਕਿਵੇਂ ਮਿਟਦਾ ਹੈ। ਇਸ ਦਾ ਜੁਆਬ ਇਸ ਸ਼ਬਦ ਦੇ ਆਖਰੀ ਪਦੇ ਵਿਚ ਦਿੱਤਾ ਗਿਆ ਹੈ। ਵਿਚਾਰ ਇਹ ਪੇਸ਼ ਕੀਤਾ ਗਿਆ ਹੈ ਕਿ ਕੀਤੇ ਕਰਮਾਂ ਦਾ ਫਲ ਪਰਮਾਤਮਾ ਦੀ ਓਟ ਲੈਣ ਨਾਲ, ਨਾਮ ਸਾਧਨਾ ਕਰਨ ਨਾਲ ਅਤੇ ਪਰਮ ਸੱਤਾ ਦੀ ਕਿਰਪਾ ਨਾਲ ਹੀ ਮਿਟ ਸਕਦਾ ਹੈ। ਨਾਮ ਸਾਧਨਾ ਜਿਸ ਵਿਚ ਨੈਤਿਕਤਾ, ਸਦਗੁਣ, ਤੇ ਲੋਕ ਭਲਾਈ ਵੀ ਸ਼ਾਮਿਲ ਹੈ ਕੀਤੇ ਕਰਮਾਂ ਦੇ ਫਲ ਨੂੰ ਬਦਲ ਸਕਦੀ ਹੈ। ਨਾਮ ਸਾਧਨਾ ਨਾਲ ਅਚੇਤ ਮਨ ਵਿਚ ਸ਼ੁਭ ਕਰਮਨ ਦੀ ਪੁਸ਼ਟੀ ਹੁੰਦੀ ਰਹਿੰਦੀ ਹੈ। ਅਚੇਤ ਮਨ ਦੀਆਂ ਇੱਡ ਵਿਚਲੀਆਂ ਗੁੰਝਲਾਂ ਹੱਲ ਹੋਣ ਲੱਗਦੀਆਂ ਹਨ ਅਤੇ ਮਨ ਅਹੰਕਾਰ ਜੁਗਤ ਤੋਂ ਜੋਤੀ ਸਰੂਪ ਬਣਨ ਲਗਦਾ ਹੈ ਨਾਲ ਹੀ ਨੈਤਿਕਤਾ ਲੋਕ ਭਲਾਈ ਤੇ ਸਦਗੁਣ ਪਰਮਸੱਤਾ ਦੀ ਸਰਬ ਵਿਆਪਕਤਾ ਤੇ ਸਰਬ ਸਮਰਥਾ ਨੂੰ ਮਨ ਵਿਚ ਅਨੁਭਵ ਕਰਨ ਵਿਚ ਮਦਦ ਕਰਦੇ ਹਨ। ਮਤਲਬ ਇਹ ਕਿ ਕੀਤੇ ਕਰਮਾਂ ਦਾ ਫਲ ਸ਼ੁਭ ਕਰਮਨ ਨਾਲ ਅਚੇਤ ਮਨ ਵਿਚੋਂ ਬੁਰੇ ਕੰਮ ਕੱਢ ਕੇ ਤੇ ਇਸ ਨੂੰ ਚੰਗਿਆਈਆਂ ਨਾਲ ਭਰ ਕੇ ਹੀ ਹੋ ਸਕਦਾ ਹੈ।—6

# ਕਹਤ ਨਾਮਦੇਉ ਸੁਨਹੁ ਤ੍ਰਿਲੋਚਨ

ਭਗਤ ਨਾਮਦੇਵ (1270-1350) ਤ੍ਰਿਲੋਚਨ ਭਗਤ ਦੇ ਸਮਕਾਲੀ ਸਨ। ਪ੍ਰਚਲਤ ਧਾਰਨਾਵਾਂ ਅਨੁਸਾਰ ਇਨ੍ਹਾਂ ਦਾ ਜਨਮ ਅਸਥਾਨ ਨਰਸੀ ਬਾਹਮਣੀ ਸੀ ਅਤੇ ਉਹ ਪੰਡਰਪੁਰ (ਮਹਾਂਰਾਸ਼ਟਰ) ਵਿਚ ਸਮਾਏ। ਇਹ ਵੀ ਆਖਿਆ ਜਾਂਦਾ ਹੈ ਕਿ ਉਹ ਘੁਮਾਣ (ਗੁਰਦਾਸਪੁਰ) ਵਿਚ ਸਮਾਏ ਸਨ।

ਇਨ੍ਹਾਂ ਦਾ ਕਾਰਜ ਖੇਤਰ ਖਾਸ ਕਰਕੇ, ਮਹਾਂਰਾਸ਼ਟਰ ਸੀ ਪਰ ਉਹ ਤੀਰਥ ਯਾਤਰਾ ਦੌਰਾਨ ਗੁਜਰਾਤ, ਦਿੱਲੀ, ਆਗਰਾ, ਅਵਧ, ਇਲਾਹਾਬਾਦ, ਉੜੀਸਾ, ਆਦਿ ਵੀ ਘੁੰਮੇ। ਉਨ੍ਹਾਂ ਨੇ ਧਰਾ, ਨਾਗਰਾਜ, ਦੇਵ ਗਿਰੀ, ਪੰਚਵਟੀ, ਜੂਨਾਗੜ੍ਹ, ਦਿੱਲੀ, ਕਾਸ਼ੀ, ਪ੍ਰਯਾਗ, ਗਇਆ, ਮਥੁਰਾ, ਬ੍ਰਿੰਦਾਬਨ, ਜਗਨਨਾਥ ਪੁਰੀ ਤੇ ਦੁਆਰਕਾ ਆਦਿ ਦੀ ਯਾਤਰਾ ਕੀਤੀ।[1]

ਭਗਤ ਨਾਮਦੇਵ ਦੀ ਬਾਣੀ **ਗੁਰੂ ਗ੍ਰੰਥ ਸਾਹਿਬ** ਵਿਚ ਦਰਜ ਹੈ।

| ਰਾਗ | ਸ਼ਬਦ |
|---|---|
| ਗਉੜੀ | 1 |
| ਆਸਾ | 5 |
| ਗੂਜਰੀ | 2 |
| ਸੋਰਠਿ | 3 |
| ਧਨਾਸਰੀ | 5 |
| ਟੋਡੀ | 3 |
| ਤਿਲੰਗੁ | 2 |
| ਬਿਲਾਵਲੁ | 1 |
| ਗੋਂਡ | 7 |
| ਰਾਮਕਲੀ | 4 |
| ਮਾਲੀਗਉੜਾ | 3 |
| ਮਾਰੂ | 1 |
| ਭੈਰਉ | 12 |
| ਬਸੰਤ | 3 |
| ਸਾਰੰਗ | 3 |

ਮਲਾਰ 2

ਕਾਨੜਾ 1

ਪ੍ਰਭਾਤੀ 3

ਕੁਲ ਸ਼ਬਦ 61

ਇਨ੍ਹਾਂ ਦੀ ਬਾਣੀ ਦਾ ਸੰਕਲਨ ਗੁਰੂ ਨਾਨਕ ਦੇਵ ਨੇ ਆਪਣੀਆਂ ਉਦਾਸੀਆਂ ਦੌਰਾਨ ਕੀਤਾ। **ਗੁਰੂ ਗ੍ਰੰਥ ਸਾਹਿਬ** ਵਿਚ ਇਸ ਰਚਨਾ ਦਾ ਹਾਲੀਆ ਢਾਂਚਾ ਗੁਰੂ ਅਰਜਨ ਦੇਵ ਨੇ ਸੰਪਾਦਨਾ ਵਕਤ ਸਿਰਜਿਆ ਹੈ। ਇਨ੍ਹਾਂ ਦੀ ਬਾਣੀ **ਗੁਰੂ ਗ੍ਰੰਥ ਸਾਹਿਬ** ਤੋਂ ਬਾਹਰੀ ਵੀ ਹੈ, ਮਰਾਠੀ ਵਿਚ ਅਭੰਗ ਤੇ ਹਿੰਦਵੀ ਵਿਚ ਸ਼ਬਦ ਵੀ ਹਨ[2] ਪਰ ਪ੍ਰਮਾਣਿਕਤਾ **ਗੁਰੂ ਗ੍ਰੰਥ ਸਾਹਿਬ** ਵਿਚਲੀ ਬਾਣੀ ਨੂੰ ਹੀ ਪ੍ਰਾਪਤ ਹੈ।

ਭਗਤ ਨਾਮਦੇਵ ਦੇ ਰਾਮਕਲੀ ਘਰ 1 ਦੇ ਸ਼ਬਦ ਆਨੀਲੇ ਕਾਗਦੁ ਕਾਟੀਲੇ....[3] ਵਿਚ ਤ੍ਰਿਲੋਚਨ ਦਾ ਨਾਂ ਆਉਂਦਾ ਹੈ। ਇਸ ਸ਼ਬਦ ਵਿਚ ਪਰਮ ਸੱਤਾ ਦੀ ਸਾਧਨਾ ਦੇ ਨਾਲ ਨਾਲ ਸਮਾਜਿਕ ਜ਼ਿੰਮੇਵਾਰੀਆਂ ਨਿਭਾਉਣ ਦੇ ਜਤਨ ਕਰਨ ਦੀ ਲੋੜ ਵੀ ਦੱਸੀ ਗਈ ਹੈ। ਮਤਲਬ ਇਹ ਹੈ ਕਿ ਮਨ ਦੇ ਵਿਕਾਰ ਦੂਰ ਕਰਨ ਲਈ ਮਨ ਦੀ ਸਾਧਨਾ ਤੇ ਸਮਾਜਿਕ ਵਿਕਾਸ ਵਾਸਤੇ ਪਰਿਵਾਰਕ ਜੀਵਨ ਦੀ ਖੁਸ਼ਹਾਲੀ ਲਈ ਕੋਸ਼ਿਸ਼ਾਂ ਦਾ ਸੁਮੇਲ ਲੋੜੀਂਦਾ ਹੈ। ਦੱਸਿਆ ਗਿਆ ਹੈ ਕਿ ਜਿਵੇਂ ਪਤੰਗ ਉਡਾਉਣ ਵਾਲਾ ਹੋਰਨਾਂ ਨਾਲ ਗੱਲਾਂ ਬਾਤਾਂ ਵੀ ਕਰਦਾ ਹੈ ਅਤੇ ਇਸ ਦਾ ਧਿਆਨ ਪਤੰਗ ਵਿਚ ਵੀ ਹੁੰਦਾ ਹੈ, ਸੁਨਿਆਰਾ ਆਪਣਾ ਮਨ ਸੋਨੇ ਦੀ ਘਾੜਤ ਵਿਚ ਰੱਖਦਾ ਹੈ, ਕੁੜੀਆਂ ਪਾਣੀ ਲਿਆਉਣ ਸਮੇਂ ਆਪੋ ਵਿਚ ਹੱਸਦੀਆਂ ਖੇਡਦੀਆਂ ਵੀ ਹਨ, ਅਤੇ ਪਾਣੀ ਦੀਆਂ ਗਾਗਰਾਂ ਵਿਚ ਵੀ ਧਿਆਨ ਰੱਖਦੀਆਂ ਹਨ, ਗਊਆਂ ਬਾਹਰ ਚਰਨ ਜਾਂਦੀਆਂ ਹਨ, ਪਰ ਉਨ੍ਹਾਂ ਦਾ ਧਿਆਨ ਵੱਛਿਆਂ ਵਿਚ ਹੁੰਦਾ ਹੈ ਅਤੇ ਮਾਤਾ ਕੰਮ ਕਾਰਜ ਕਰਦੀ ਹੋਈ ਪੰਘੂੜੇ ਵਿਚ ਪਏ ਆਪਣੇ ਬਾਲਕ ਦਾ ਧਿਆਨ ਵੀ ਰੱਖਦੀ ਹੈ।

ਪਤਾ ਲੱਗਦਾ ਹੈ ਕਿ ਜਿਥੇ ਨਾਮਦੇਵ ਤੇ ਤ੍ਰਿਲੋਚਨ ਸਮਕਾਲੀ ਸਨ ਉਥੇ ਉਹ ਗੋਸ਼ਟੀਆਂ ਵੀ ਸਿਰਜਦੇ ਸਨ। ਅਸੀਂ ਵੇਖਾਂਗੇ ਕਿ ਇਸ ਸੰਬੰਧੀ ਭਗਤ ਕਬੀਰ ਬਾਣੀ ਵਿਚੋਂ ਵੀ ਪਤਾ ਲੱਗਦਾ ਹੈ।

# ਪਾਠ

## ਨਾਮਦੇਵ

## ਰਾਮਕਲੀ ਘਰੁ 1

ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ॥
ਪੰਚ ਜਨਾ ਜਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥1॥
ਮਨੁ ਰਾਮ ਨਾਮ ਬੇਧੀਅਲੇ।
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥ਰਹਾਉ॥
ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ॥
ਹਸਤ ਬਿਨੋਦ ਬੀਚਾਰ ਕਰਤੀ ਲੈ ਚੀਤੁ ਸੁ ਗਾਗਰਿ ਰਾਖੀਅਲੇ॥2॥
ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਣ ਛਾਡੀਅਲੇ॥
ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ॥3॥
ਕਹਤ ਨਾਮਦੇਉ ਸੁਨਹੁ ਤ੍ਰਿਲੋਚਨ ਬਾਲਕੁ ਪਾਲਨ ਪਉਢੀਅਲੇ॥
ਅੰਤਰਿ ਬਾਹਰਿ ਕਾਜ ਬਿਰੂਧੀ ਚੀਤ ਸੁ ਬਾਰਿਕ ਰਾਖੀਅਲੇ॥2॥972॥

## ਟਿੱਪਣੀਆਂ ਤੇ ਹਵਾਲੇ


1. ਰਾਏ ਜਸਬੀਰ ਸਿੰਘ, **ਭਗਤ ਨਾਮਦੇਵ ਬਾਣੀ ਇਕ ਅਧਿਐਨ**, ਵਿਗਿਆਨ ਭਾਰਤੀ, ਅੰਮ੍ਰਿਤਸਰ, 1997, ਪੰਨਾ 9
2. ਵੇਖੋਂ, **ਸੰਤ ਨਾਮਦੇਵਾਂਚੀ ਅਭੰਗ ਗਾਥਾ**, ਰਾਸ਼ਟ੍ਰੀ ਸਮਿਤੀ, ਗੁਜ਼ਰੀ ਜਵਲ਼ ਇਚਲਕਰੰਜੀ, ਜਿ. ਕੋਹਲਾਪਰ, ਮਹਾਂਰਾਸ਼ਟਰ, 1999
3. ਰਾਏ ਜਸਬੀਰ ਸਿੰਘ, **ਉਕਤ ਪੁਸਤਕ**, ਪੰਨਾ 60

# ਨਾਮ ਦੇਵ ਕਬੀਰੁ ਤ੍ਰਿਲੋਚਨ

ਭਗਤ ਰਵਿਦਾਸ (1388-1516) ਜਾਤੀ ਦੇ ਚਮਾਰ[1] ਅਤੇ ਰਾਮਾਨੰਦ ਦੇ ਚੇਲੇ ਮੰਨੇ ਜਾਂਦੇ ਹਨ।[2] ਇਹ ਕਾਸ਼ੀ (ਬਨਾਰਸ) ਦੇ ਵਾਸੀ[3] ਅਤੇ ਭਗਤ ਕਬੀਰ ਦੇ ਸਮਕਾਲੀ ਸਨ।[4]

ਇਨ੍ਹਾਂ ਦੇ ਜੀਵਨ ਨਾਲ ਸੰਬੰਧਿਤ ਸਾਖੀਆਂ ਪਾਰਸ ਦੀ ਭੇਂਟ[5], ਸੰਪਟ ਹੇਠੋਂ ਮੋਹਰਾਂ ਨਿਕਲਣਾ[6] ਸਾਲਗਿਰਾਮ ਦਾ ਇਨ੍ਹਾਂ ਦੀ ਗੋਦੀ ਵਿਚ ਆ ਬੈਠਣਾ[7], ਰਾਣੀ ਝਾਲੀ ਨੇ ਦਰਸ਼ਨ ਕਰਨਾ[8], ਹਰੇਕ ਬ੍ਰਾਹਮਣ ਨਾਲ ਰਵਿਦਾਸ ਜੀ ਨੇ ਭੋਜਨ ਖਾਂਦੇ ਦਿਸਣਾ[9], ਗੰਗਾ ਨੇ ਦਮੜੀ ਪ੍ਰਵਾਨ ਕਰਨੀ[10], ਸੁਲਤਾਨ ਨੇ ਇਨ੍ਹਾਂ ਦੇ ਚਰਨੀਂ ਲਗਣਾ[11] ਆਦਿ ਹਨ।

**ਗੁਰੂ ਗ੍ਰੰਥ ਸਾਹਿਬ** ਵਿਚ ਇਨ੍ਹਾਂ ਦੇ ਚਾਲੀ ਸ਼ਬਦ ਹਨ।

| ਰਾਗ | ਸ਼ਬਦ |
|---|---|
| ਸਿਰੀ | 1 |
| ਗਉੜੀ | 5 |
| ਆਸਾ | 6 |
| ਗੂਜਰੀ | 1 |
| ਸੋਰਠਿ | 7 |
| ਧਨਾਸਰੀ | 3 |
| ਜੈਤਸਰੀ | 1 |
| ਸੂਹੀ | 3 |
| ਬਿਲਾਵਲੁ | 2 |
| ਗੋਂਡ | 2 |
| ਰਾਮਕਲੀ | 1 |
| ਮਾਰੂ | 2 |
| ਕੇਦਾਰਾ | 1 |
| ਭੈਰਉ | 1 |
| ਬਸੰਤ | 1 |
| ਮਲਾਰ | 3 |

ਕੁਲ 40 ਸ਼ਬਦ

ਇਨ੍ਹਾਂ ਦੀ ਵਿਚਾਰਧਾਰਾ ਵਿਚ ਇਕੋ ਇਕ ਪਰਮ ਸੱਤਾ ਦੀ ਸਾਧਨਾ, ਗੁਣਤੰਤਰ, ਨੈਤਿਕਤਾ ਦੀ ਪੁਸ਼ਟੀ ਅਤੇ ਜਾਤਪਾਤ, ਕਰਮਕਾਂਡ, ਰਹੁਰੀਤਾਂ ਦਾ ਨਿਰਾਕਰਣ ਸ਼ਾਮਿਲ ਹਨ।

ਸੰਬੰਧਿਤ ਸ਼ਬਦ ਵਿਚ ਦੱਸਿਆ ਗਿਆ ਹੈ ਕਿ ਪ੍ਰਭੂ ਗਰੀਬਾਂ ਨੂੰ ਮਾਨ ਬਖ਼ਸ਼ਦਾ ਹੈ। ਉਹ ਨੀਚਾਂ ਨੂੰ ਊਚ ਕਰਦਾ ਹੈ। ਉਸ ਦੀ ਕਿਰਪਾ ਨਾਲ ਹੀ ਨਾਮਦੇਵ, ਕਬੀਰ, ਤ੍ਰਿਲੋਚਨ, ਸਾਧਨਾ, ਸੈਣ ਦਾ ਉਦਾਰ ਹੋ ਗਿਆ ਹੈ।

ਕਿਹਾ ਗਿਆ ਹੈ ਕਿ ਪ੍ਰਭੂ ਹੀ ਸਰਬ ਸਮਰੱਥ ਹੈ।

ਇਥੇ ਰਵਿਦਾਸ ਜੀ ਨੇ ਪਰਮਾਤਮਾ ਦੇ ਨੀਚੋਂ ਊਚ ਕਰਮ ਦੇ ਕਰਮ ਤੇ ਸਮਰਥਾ ਵਿਖਾਉਣ ਲਈ ਹੋਰਨਾਂ ਤੋਂ ਇਲਾਵਾ ਤ੍ਰਿਲੋਚਨ ਭਗਤ ਦੀ ਸਾਧਨਾ ਦੀ ਪ੍ਰਸ਼ੰਸਾ ਕੀਤੀ ਹੈ।

## ਟਿੱਪਣੀਆਂ ਤੇ ਹਵਾਲੇ


1. **ਗੁਰੂ ਗ੍ਰੰਥ ਸਾਹਿਬ**, ਪੰਨਾ 486
2. ਨਾਭਾ ਦਾਸ, **ਭਗਤਮਾਲ** ਛਪੇ 31
3. **ਗੁਰੂ ਗ੍ਰੰਥ ਸਾਹਿਬ**, ਪੰਨਾ 1293
4. ਅਨੰਤ ਦਾਸ, **ਪਰਚਈ**, ਰੈਦਾਸ ਕੀ ਪਰਚਈ, ਛੰਤ 138
5. **ਉਹੀ**, ਛੰਦ 29-32
6. **ਉਹੀ**, ਛੰਦ 56-60
7. **ਉਹੀ**, ਛੰਦ 101
8. **ਉਹੀ**, ਛੰਦ 123
9. **ਉਹੀ**, ਛੰਦ 202
10. **ਵਾਰਾਂ ਭਾਈ ਗੁਰਦਾਸ**, 10.17
11. **ਸੁਖਮਨੀ ਸਹੰਸਰਨਾਮ**, ਛੰਦ 4

# ਪਾਠ

## ਰਵਿਦਾਸ

### ਰਾਗ ਮਾਰੂ

ਐਸੀ ਲਾਲ ਤੁਝ ਬਿਨੁ ਕਉਨੁ ਕਰੈ।
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰ ਧਰੈ ॥2॥ਰਹਾਉ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥
ਨੀਚਹੋ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥2॥
ਨਾਮਦੇਵ ਕਬੀਰ ਤਿਲੋਚਨ ਸਧਨਾ ਸੈਨੁ ਤਰੈ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥2॥1106॥

# ਨਾਮਾ ਕਹੈ ਤਿਲੋਚਨਾ

ਭਗਤ ਕਬੀਰ (1398-1518) ਦੀ ਸ਼ਖਸੀਅਤ ਸੰਬੰਧੀ ਉਨ੍ਹਾਂ ਦੇ ਸ਼ਬਦ ਸਲੋਕਾਂ ਤੋਂ ਕਾਫੀ ਵਾਕਫੀਅਤ ਹਾਸਲ ਹੁੰਦੀ ਹੈ। ਉਨ੍ਹਾਂ ਬਾਂਰੇ ਸਾਖੀਆਂ, ਅਨੰਤ ਦਾਸ ਦੀ **ਪਰਚਈ** (1588) ਨਾਭਾ ਦਾਸ ਦੀ **ਭਗਤ ਮਾਲਾ** (1642), ਰਾਘਵਦਾਸ ਦੀ **ਭਗਤ ਮਾਲਾ** (1660) **ਪੋਥੀ ਪ੍ਰੇਮ ਅੰਬੋਹ** (1693) ਪ੍ਰਿਯ ਦਾਸ ਦੀ **ਭਗਤ ਰਸ ਬੋਧਨੀ ਟੀਕਾ** (1712) ਚਤੁਰਦਾਸ ਦੀ ਰਾਘੋਦਾਸ ਵਾਲੀ ਭਗਤ ਮਾਲਾ ਦੀ ਟੀਕਾ (1800) ਦਰਬਾਰੀ ਦਾਸ ਦੀ **ਪੋਥੀ ਹਰਿਜਸ** (1803) ਕੀਰਤ ਸਿੰਘ ਦੀ **ਭਗਤਿ ਪ੍ਰੇਮਾਕਰ** (1836) ਆਦਿ ਵਿਚ ਮਿਲਦੀਆਂ ਹਨ।

ਆਪ ਨੇ ਕਰਮਕਾਂਡ ਤੇ ਰਹੁਰੀਤਾਂ , ਜਾਤਪਾਤ, ਅਵਤਾਰਵਾਦ ਤੇ ਦੇਵਵਾਦ ਦਾ ਡੱਟ ਕੇ ਵਿਰੋਧ ਕੀਤਾ ਹੈ। ਆਪ ਦੀ ਬਾਣੀ ਵਿਚੋਂ ਪਤਾ ਲੱਗਦਾ ਹੈ ਕਿ ਸਮਕਾਲੀ ਸਟੇਟ ਨੇ ਆਪ ਵਿਰੁੱਧ ਕਾਰਵਾਈ ਕੀਤੀ।[1] ਆਪ ਜ਼ਿਆਦਾ ਚਿਰ ਕਾਸ਼ੀ ਵਿਚ ਰਹੇ ਪਰ ਮੌਤ ਤੋਂ ਪਹਿਲਾਂ ਮਗਹਰ ਜਾ ਵਸੇ ਤਾਂ ਕਿ ਇਸ ਭਰਮ ਦਾ ਖੰਡਨ ਕੀਤਾ ਜਾਵੇ ਕਿ ਮਗਹਰ ਵਿਚ ਮਰਨ ਵਾਲੇ ਦੀ ਮੁਕਤੀ ਨਹੀਂ ਹੁੰਦੀ।[2]

ਭਗਤ ਕਬੀਰ ਜਨਮ ਤੋਂ ਜੁਲਾਹੇ ਸਨ। ਕਵਾਰੀ ਬ੍ਰਾਹਮਣ ਕੰਨਿਆ ਤੋਂ ਉਤਪਤੀ ਦੀ ਕਥਾ, ਕਿਸੇ ਵਿਰੋਧੀ ਮਤ ਵਾਲੇ ਦੀ ਘਾੜਤ ਹੀ ਹੋ ਸਕਦੀ ਹੈ। ਉਂਜ ਉਨ੍ਹਾਂ ਨੇ ਹਿੰਦੂ ਤੇ ਇਸਲਾਮ ਦੋਹਾਂ ਦੇ ਕਰਮਕਾਂਡ ਤੇ ਰਹੁਰੀਤਾਂ ਦਾ ਵਿਰੋਧ ਕੀਤਾ।[3] ਇਸ ਲਈ ਉਹ ਇਨ੍ਹਾਂ ਦੋਹਾਂ ਤੋਂ ਉਪਰ ਮੰਨੇ ਜਾ ਸਕਦੇ ਹਨ।

ਰਵਾਇਤ ਅਨੁਸਾਰ ਰਾਮਾਨੰਦ ਜੀ ਨੂੰ ਇਨ੍ਹਾਂ ਦਾ ਗੁਰੂ ਮੰਨਿਆ ਜਾਂਦਾ ਹੈ[4] ਪਰ ਜੇ ਇਨ੍ਹਾਂ ਦੀ ਵਿਚਾਰਧਾਰਾ ਵੇਖੀ ਜਾਵੇ ਤਾਂ ਪਤਾ ਚਲਦਾ ਹੈ ਕਿ ਇਨ੍ਹਾਂ ਦਾ ਗੁਰੂ ਪਾਰਬ੍ਰਹਮ ਪਰਮੇਸ਼ਰ ਖੁਦ ਸੀ। ਰਾਮਾਨੰਦ ਜੀ ਇਨ੍ਹਾਂ ਦੇ ਦੀਖਿਆ ਗੁਰੂ ਹੋ ਸਕਦੇ ਹਨ। ਇਨ੍ਹਾਂ ਨੇ ਸ਼ਬਦਾਂ ਤੇ ਸਲੋਕਾਂ ਦੀ ਰਚਨਾ ਕੀਤੀ। ਵੇਰਵਾ ਇਉਂ ਹੈ:

| ਰਾਗ | ਪਦੇ | ਅਸ਼ਟਪਦੀ | ਹੋਰ ਬਾਣੀਆਂ |
|---|---|---|---|
| ਸਿਰੀ | 2 | 1 | ਬਾਵਨ ਅੱਖਰੀ (45) ਥਿਤੀ (16) ਵਾਰ (8) |
| ਗਉੜੀ | 73 | | |
| ਆਸਾ | 37 | | |
| ਗੂਜਰੀ | 3 | | |
| ਬਿਹਾਗੜਾ | 1 | | |

| ਰਾਗ | ਪਦੇ | ਅਸ਼ਟਪਦੀ | ਹੋਰ ਬਾਣੀਆਂ |
|---|---|---|---|
| ਸੋਰਠਿ | 11 | | |
| ਧਨਾਸਰੀ | 5 | | |
| ਤਿਲੰਗ | 1 | | |
| ਸੂਹੀ | 5 | | |
| ਬਿਲਾਵਲੁ | 12 | | |
| ਗੋਂਡ | 11 | | |
| ਰਾਮਕਲੀ | 14 | | |
| ਮਾਰੂ | 12 | | |
| ਕੇਦਾਰਾ | 6 | | |
| ਭੈਰਉ | 18 | 2 | |
| ਬਸੰਤ | 7 | | |
| ਸਾਰੰਗ | 3 | | |
| ਪ੍ਰਭਾਤੀ | 5 | | |
| ਸਲੋਕ | 243 | | |

ਭਗਤ ਕਬੀਰ ਜੀ ਦੇ 212-13 ਸਲੋਕਾਂ ਵਿਚ ਨਾਮਦੇਵ ਤੇ ਤ੍ਰਿਲੋਚਨ ਦਾ ਸੰਵਾਦ ਵਿਖਾਇਆ ਗਿਆ ਹੈ ਜਿਸ ਵਿਚ ਕਾਰਵਿਹਾਰ ਕਰਦੇ ਹੋਏ ਪਰਮਸੱਤਾ ਦੀ ਸਾਧਨਾ ਕਰਨ ਦਾ ਵਿਸ਼ਾ ਲਿਆ ਗਿਆ ਹੈ। ਤ੍ਰਿਲੋਚਨ ਜੀ ਨਾਮਦੇਵ ਨੂੰ ਆਖਦੇ ਹਨ ਕਿ ਤੁਸੀਂ ਮਾਇਆ ਵਿਚ ਫਸੇ ਲਗਦੇ ਹੋ। ਇਹ ਅੰਬਰੇ ਕਿਉਂ ਠੋਕ ਰਹੇ ਹੋ, ਪਰਮਾਤਮਾ ਦੀ ਸਾਧਨਾ ਕਿਉਂ ਨਹੀਂ ਕਰਦੇ ?

ਨਾਮਦੇਵ ਅੱਗੋਂ ਉੱਤਰ ਦਿੰਦੇ ਹਨ ਕਿ ਮੂੰਹ ਨਾਲ ਜਾਪ ਕਰ, ਹੱਥਾਂ ਨਾਲ ਕੰਮ ਕਾਰਜ ਕਰ ਅਤੇ ਆਪਣਾ ਚਿਤ ਮਾਇਆ ਰਹਿਤ ਪਰਮਾਤਮਾ ਨਾਲ ਜੋੜ। ਇਹੀ ਵਿਹਾਰ ਨਾਮਦੇਵ ਜੀ ਦੇ ਉਪਰੋਕਤ ਸ਼ਬਦ ਵਿਚ ਵੀ ਹੈ।

ਇਉਂ ਨਾਮਦੇਵ ਜੀ ਤੇ ਤ੍ਰਿਲੋਚਨ ਜੀ ਦੇ ਸਮਕਾਲੀ ਹੋਣ ਅਤੇ ਇਹ ਮਹੱਤਵਪੂਰਣ ਵਿਸ਼ੇ ਬਾਰੇ ਸੰਵਾਦ ਦੀ ਹੋਂਦ ਸੰਬੰਧੀ ਭਗਤ ਕਬੀਰ ਬਾਣੀ ਵਿਚੋਂ ਵੀ ਗੁਆਹੀ ਮਿਲ ਜਾਂਦੀ ਹੈ।

## ਟਿੱਪਣੀਆਂ ਤੇ ਹਵਾਲੇ


1. **ਗੁਰੂ ਗ੍ਰੰਥ ਸਾਹਿਬ**, ਪੰਨੇ 871, 1162
2. **ਉਹੀ**, ਪੰਨਾ 326
3. **ਉਹੀ**, ਪੰਨੇ 477, 1349
4. ਅਨੰਤਦਾਸ, **ਭਗਤ ਰਤਨਾਵਲੀ**, ਕਬੀਰ ਪਰਚਈ, ਛੰਦ।

# ਪਾਠ

## ਕਬੀਰ

ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ।
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤ।-212
ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮ ਸੰਮ੍ਹਾਲਿ।
ਹਾਥ ਪਾਉ ਕਰਿ ਕਾਮ ਸਭੁ ਚੀਤੁ ਨਿਰੰਜਨ ਨਾਲਿ।-213 (1375-76)

# ਤ੍ਰਿਲੋਚਨ ਨੌ ਸਵਾਮੀ ਸਾਰੰਗਧਰ

ਦਾਦੂ ਪੰਥੀ ਰਜਬ (1567-1689) ਦੀ **ਸਰਬੰਗੀ** ਭਗਤੀ ਕਾਵਿ ਦਾ ਸੰਗ੍ਰਹਿ ਹੈ। ਇਸ ਵਿਚ ਵਿਸ਼ਾ ਵਸਤੂ ਦੇ ਆਧਾਰ ਉਪਰ ਬਾਣੀ ਦਾ ਵਰਗੀਕਰਣ ਕੀਤਾ ਗਿਆ ਹੈ। ਇਸ ਵਿਚ ਪਦੇ, ਸਾਖੀ, ਸਲੋਕ, ਬੈਂਤ, ਕਬਿਤ, ਚਉਪਈ,ਅਰਿਲ, ਆਰਤੀ, ਸਵਈਏ, ਸੋਰਠੇ, ਦੋਹੇ, ਸ਼ਬਦੀ ਰੂਪਾਕਾਰ ਵਰਤੇ ਗਏ ਹਨ। ਵਿਸ਼ਾ ਵਸਤੂ ਦੇ ਅੰਤਰਗਤ ਪਦੇ ਰਾਗਾਂ ਵਿਚ ਹਨ। ਸਾਖੀ ਸਲੋਕ ਹੀ ਹਨ। ਬੈਂਤ ਫਾਰਸੀ ਵਿਚ ਹਨ ਅਤੇ ਸਲੋਕ ਸੰਸਕ੍ਰਿਤ ਵਿਚ ਹਨ। ਬਾਕੀ ਰਚਨਾ ਸਾਧ ਭਾਸ਼ਾ ਵਿਚ ਹੈ ਜਿਸ ਵਿਚ ਰਾਜਸਥਾਨੀ, ਪੰਜਾਬੀ ਤੇ ਹੋਰ ਸਥਾਨੀ ਭਾਸ਼ਾਵਾਂ ਦੀ ਵਰਤੋਂ ਵੀ ਹੈ।

ਇਸ ਵਿਚ 137 ਵਿਅਕਤੀਆਂ ਦੀ ਰਚਨਾ ਦਰਜ ਹੈ। ਵਿਸ਼ਾ ਵਸਤੂ ਦੇ ਅੰਗ 144 ਹਨ।[1] ਇਸ ਵਿਚ ਦਾਦੂ, ਰਜਬ, ਗਰੀਬਦਾਸ, ਜੈਮਲ, ਸੁੰਦਰ ਦਾਸ, ਹਰਿਦਾਸ, ਖੇਮਦਾਸ, ਵਧਨਾ, ਚੈਨ, ਜਗਜੀਵਨਦਾਸ, ਜਗਨਨਾਥ, ਗੋਪਾਲ, ਛੀਤਰ ਦਾਸ, ਚਤੁਰਭੁਜ ਆਦਿ ਦਾਦੂ ਪੰਥੀਆਂ ਦੀ ਰਚਨਾ ਹੈ। ਇਨ੍ਹਾਂ ਵਿਚੋਂ ਖੇਮਦਾਸ, ਹਰੀਦਾਸ, ਛੀਤਰਦਾਸ, ਆਦਿ ਰਜਬ ਦੇ ਚੇਲੇ ਸਨ। ਬਾਕੀ ਕਬੀਰ, ਗੁਰੂ ਨਾਨਕ, ਨਾਮਦੇਵ, ਜੈ ਦੇਵ, ਗੋਰਖਨਾਥ, ਤ੍ਰਿਲੋਚਨ, ਰਾਮਾਨੰਦ, ਪੀਪਾ, ਸੈਨ, ਸਧਨਾ, ਭੀਖਣ, ਤੁਲਸੀ, ਬੇਣੀ, ਸੂਰਦਾਸ ਹੋਰ ਪੰਥਾਂ ਦੇ ਕਵੀ ਸਨ।

ਇਸ ਦੀਆਂ ਹੱਥ ਲਿਖਤਾਂ 1714 (ਬਨਾਰਸ), 1744 (ਨਰੈਣਾ), 1760 (ਜੈਪੁਰ), 1779 (ਬਨਾਰਸ) ਆਦਿ ਹਨ। ਇਕ ਹੋਰ ਹੱਥ ਲਿਖਤ ਘਰਾਚੋਂ (ਸੰਗਰੂਰ) ਵਿਚ ਲਿਖੀ 1813 ਬਿ. ਦੀ ਹੈ।[2] ਸਰਬੰਗੀ ਦਾ ਸੰਪਾਦਨ ਡਾ. ਕਲਾਵਰਤ, ਸ਼ਹਾਬੁਦੀਨ ਇਰਾਕੀ, ਡਾ. ਧਰਮਪਾਲ ਸਿੰਗਲ ਨੇ ਵੱਖ ਵੱਖ ਕੀਤਾ ਹੈ।[3] ਸਭ ਤੋਂ ਪਹਿਲੀ ਹੱਥ ਲਿਖਤ (1684 ਬਿ.) ਵਿਚ ਵਿਸ਼ੇ ਵਸਤੂ ਦੇ ਕੁਝ ਅੰਗ ਨਹੀਂ ਹਨ। ਇਸ ਵਿਚ ਕੇਵਲ ਪਦੇ ਹੀ ਹਨ, ਸਾਖੀਆਂ ਨਹੀਂ ਹਨ।

ਸੰਤ ਰਜਬ ਦਾ ਕਾਲ (1567-1689 ਈ.) ਹੈ। ਦਾਦੂ ਦਿਆਲ ਦਾ ਦੇਹਾਂਤ 1603 ਈ. ਵਿਚ ਹੋਇਆ। ਤ੍ਰਿਲੋਚਨ ਭਗਤ ਦਾ ਸੂਰਾਤਨ ਕੌ ਅੰਗ ਵਿਚ ਰਾਗ ਸੋਰਠਿ ਵਿਚ ਇਕ ਪੰਚ ਪਦਾ ਹੈ, ਅਤੇ ਸੰਜੀਵਨੀ ਕੌ ਅੰਗ ਵਿਚ ਰਾਗ ਰਾਮਕਲੀ ਵਿਚ ਤਿਪਦਾ ਹੈ।[4] ਇਹ ਦੋਵੇਂ **ਗੁਰੂ ਗ੍ਰੰਥ ਸਾਹਿਬ** ਵਿਚ ਨਹੀਂ ਹਨ।

ਪਹਿਲੇ ਸ਼ਬਦ ਵਿਚ ਕਰਮਕਾਂਡ ਤੇ ਰਹੁਰੀਤਾਂ ਵਿਚ ਫਸੇ ਵਿਅਕਤੀ ਦੀ

ਹਾਲਤ ਦਸ ਕੇ ਸਾਧਨਾ ਕਰਨ ਲਈ ਆਖਿਆ ਗਿਆ ਹੈ।

ਦੂਜੇ ਸ਼ਬਦ ਵਿਚ ਉਲਟ ਬਾਸੀਆਂ ਹਨ ਜਿਵੇਂ ਹਿਰਣੀ ਨੇ ਚੀਤਾ ਮਾਰ ਦਿੱਤਾ, ਗਾਂ ਨੇ ਬਾਘ ਡਰਾ ਦਿੱਤਾ, ਇਕ ਗਾਂ ਨੇ ਨੌ ਵੱਛਿਆਂ ਨੂੰ ਜਨਮ ਦਿੱਤਾ, ਆਦਿ ਇਸ ਨਾਲ ਜੀਵ, ਮਾਇਆ, ਕਾਇਆ ਮਨ ਦੇ ਆਪਸੀ ਸੰਬੰਧ ਸਮਝਾਏ ਗਏ ਹਨ।

## ਟਿੱਪਣੀਆਂ ਤੇ ਹਵਾਲੇ


1. ਸ੍ਰੀ ਰਜਬ, **ਸਰਬੰਗੀ**, (ਸੰਪਾ. ਡਾ. ਧਰਮ ਪਾਲ ਸਿੰਗਲ), ਦੀਪਕ ਪਬਲਿਸ਼ਰਜ਼, ਮਾਈ ਹੀਰਾਂ ਗੇਟ, ਜਲੰਧਰ, 1990, ਪੰਨੇ 54, 24
2. **ਉਹੀ**, ਪੰਨੇ 28-29
3. **ਉਹੀ**, ਪੰਨਾ 28, **ਰਜਬ ਦਾਸ ਕੀ ਸਰਬੰਗੀ** (ਸੰਪਾ. ਸ਼ਹਾਬੁਦੀਨ ਇਰਾਕੀ), ਗ੍ਰੰਥਯਾਨ, ਸਰਵੋਦਯ ਨਗਰ, ਅਲੀਗੜ੍ਹ 1985
4. ਸ੍ਰੀ ਰਜਬ, **ਸਰਬੰਗੀ**, (ਸੰਪਾ. ਡਾ. ਧਰਮਪਾਲ ਸਿੰਗਲ), ਪੰਨੇ 257, 310

## ਸ੍ਰੀ ਰਜਬ ਸਰਬੰਗੀ

## ਰਾਗ ਸੋਰਠਿ ਸੂਰਾਤਨ ਕੇ ਅੰਗ

ਤਾਪਿਆ ਲੋਦਿਆ ਰਾਮ ਤੌ ਸਾਚੌ ਰੇ, ਸਾਚ ਬਿਨਾਂ ਮਤੌ ਕਾਚੌ ਰੇ॥
ਲੋਦਿਯੈ ਆਯੌ ਲੋਦ ਕਰੰਤੋ, ਤਾਪਿਆ ਤੌ ਤਪਿ ਰਾਤੌ ਰੇ॥ਟੇਕ॥
ਕਹਾ ਤੇਰੀ ਧੂ ਨਹੀਂ ਕਹਾ ਤੇਰੀ ਸਬ ਨਹੀਂ, ਕੈ ਤੈਂ ਹਾਟੜੈ ਸੁਰਤਿ ਬਿਸਾਰੀ ਰੇ॥
ਕੈ ਤੇਰੀ ਕਾਪ ਕਊ ਲੈ ਗਯੋ, ਕੈ ਘਰਿ ਰੂਠੜੀ ਨਾਰੀ ਰੇ॥2॥
ਦੋਇ ਜੀਵ ਤੂੰ ਨੈ ਜੀਵਤਾ ਆਯੌ, ਦੋਇ ਜੀਵ ਆਪੌਂ ਮਾਰੀ ਰੇ॥
ਚਾਰਿ ਕਾਪ ਤੂੰ ਨੈ ਆਛਾ ਆਪੌਂ, ਹੂੰ ਨਹੀਂ ਸਭ ਨਾਰੀ ਰੇ॥2॥
ਮੂਨਿ ਬ੍ਰਤ ਛਾਡਿ ਨੈ ਤਾਪਿਯੋ ਬੋਲਯੋ, ਲੋਧਿਓ ਤਾਪਿਯੌ ਭਾਈ ਰੇ॥
ਸੰਖ ਚਕ੍ਰ ਗਦਾ ਪਦਮ ਆਵਧ ਜੀ ਕੈ, ਸੋ ਸਯਾਵ ਜਦਯੌ ਸਾਹੀ ਰੇ॥3॥
ਡੂਗਰਾਂ, ਪਰਬਤਾਂ ਲੋਧਿਯੋ ਪੁਲਾਣੌਂ, ਲੋਧਿਯੇ ਦੇਵ ਨ ਲਾਧੌਂ ਰੇ॥
ਕਾਪ ਕਾਢਿ ਗਲੈ ਛੇਕਿਵਾ ਲਾਗੋ, ਬਿਸਨ ਬਾਚਾ ਬਲੀ ਬਾਧੌਂ ਰੇ॥4॥
ਆਗੈ ਲੋਧਿਯੌ ਜਾਰੈ ਨਾਰਾਯਣ, ਤਾਪਿਯਾ ਥਾਨ ਪਹੂਤਾ ਰੇ॥
ਤ੍ਰਿਲੋਚਨ ਨੌ ਸਵਾਮੀ ਸਾਰੰਗਧਰ, ਬੇਉ ਬਰਾਬਰਿ ਕੀਧਾ ਰੇ॥5॥8॥

## ਸਜੀਵਨੀ ਕੌ ਅੰਗ ਰਾਗ ਰਾਮਕਲੀ

ਸੁਣਿ ਹੋ ਰਾਜਾ ਔਧੂ ਬੋਲਯਾ, ਯਹ ਅਨੂਪਮ ਬਾਣੀ॥
ਨਿਰਗੁਣ ਨਾਰਿ ਸੌਂ ਨੇਹ ਕਵੰਤਾ, ਕਬ ਕੈ ਰੈਣਿ ਬਿਹਾਣੀ॥ਟੇਕ॥
ਪਾਣੀ ਮਾਹੈਂ ਆਬ ਲੀਕਾ, ਥਲ ਮੈਂ ਮਛਾ ਬਸਾਯਾ॥
ਕੂਵਾ ਕਾਪੈ ਹਿਰਣੀ ਬਯਾਣੀ, ਸਚਨ ਹਰਵਾ ਜਾਯਾ॥2॥
ਕੀੜੀ ਡੂੰਗਰ ਢੋਲੀ ਪਾੜਯੋ, ਹਿਰਣੀ ਚੀਤਾ ਮਾਰਯਾ॥
ਸੁਸੈ ਸਵਡ ਹਾਨੈ ਹਾਰਿ ਮਨਾਈ, ਗਾਯ ਬਾਘ ਬਿਡਾਰਯਾ॥2॥
ਯੇਕ ਗਾਇ ਨੌ ਬਾਛਾ ਜਾਯਾ, ਤ੍ਰੈ ਜਨ ਦੋਹਣ ਬੈਠਾ॥
ਤਿਨ ਆਂਬਲੜ ਤਲਿ ਬੈਸੰਤਾ, ਤ੍ਰਿਲੋਚਨ ਕੌਤਿਗ ਡੀਠਾ॥3॥78॥

# ਗੁਰਮੁਖਿ ਨਾਮਿ ਲਗੇ ਸੇ ਉਧਰੇ

ਗੁਰੂ ਰਾਮਦਾਸ (1574-1581) ਦੀ, ਆਮ ਪ੍ਰਵਾਣਿਤ, ਜਨਮ ਮਿਤੀ 26 ਅੱਸੂ, ਕਤਕ ਵਦੀ 2, ਸੰਮਤ 1591 ਬਿ. ਹੈ।[1] ਉਨ੍ਹਾਂ ਦੇ ਪਿਤਾ ਦਾ ਨਾਂ ਸ੍ਰੀ ਹਰਿਦਾਸ ਜੀ ਅਤੇ ਮਾਤਾ ਜੀ ਦਾ ਨਾਂ ਸ੍ਰੀ ਮਤੀ ਦਇਆ ਕੌਰ ਜੀ ਸੀ। ਉਨ੍ਹਾਂ ਦੇ ਵਿਆਹ ਦੀ ਪ੍ਰਚਲਤ ਮਿਤੀ 22 ਫਗਣ, 1610 ਬਿ. ਹੈ।[2] ਉਨ੍ਹਾਂ ਦਾ ਵਿਆਹ ਗੁਰੂ ਅਮਰਦਾਸ ਦੀ ਸਪੁੱਤਰੀ ਬੀਬੀ ਭਾਨੀ ਜੀ ਨਾਲ ਹੋਇਆ। ਗੁਰੂ ਅਮਰਦਾਸ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਭਾਦੋਂ ਸੁਦੀ 15, 1631 ਬਿ. ਵਿਚ ਗੁਰਿਆਈ ਪ੍ਰਾਪਤ ਕੀਤੀ।

ਉਨ੍ਹਾਂ ਦੇ ਜੀਵਨ ਦੀ ਮੁਖ ਘਟਨਾ ਚੱਕ ਗੁਰੂ ਅੰਮ੍ਰਿਤਸਰ ਦੀ ਸਥਾਪਨਾ ਹੈ। ਉਹ ਭਾਦੋਂ ਸੁਦੀ 3, ਦੋ ਅੱਸੂ, 1638 ਬਿ. (ਪਹਿਲੀ ਸਤੰਬਰ, 1581 ਵਿਚ ਜੋਤੀ ਜੋਤਿ ਸਮਾ ਗਏ।

ਉਨ੍ਹਾਂ ਦੀ ਰਚਨਾ 30 ਰਾਗਾਂ ਵਿਚ 638 ਸ਼ਬਦ ਹਨ ਜੋ **ਗੁਰੂ ਗ੍ਰੰਥ ਸਾਹਿਬ** ਵਿਚ ਦਰਜ ਹਨ। ਪਦੇ, ਅਸ਼ਟਪਦੀਆਂ, ਛੰਤਾਂ ਤੋਂ ਇਲਾਵਾ ਉਨ੍ਹਾਂ ਨੇ ਵਣਜਾਰਾ, ਕਰਹਲੇ, ਘੋੜੀਆਂ, ਲਾਵਾਂ, ਵਾਰਾਂ ਤੇ ਸੋਲਹੇ ਕਾਵਿ ਰੂਪ ਵਿਚ ਬਾਣੀ ਰਚੀ। ਉਨ੍ਹਾਂ ਦੀਆਂ ਵਾਰਾਂ ਸਿਰੀ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲੁ, ਸਾਰੰਗ ਤੇ ਕਾਨੜਾਂ ਰਾਗਾਂ ਵਿਚ ਹਨ। ਵਾਰਾਂ ਵਿਚਲੇ ਸਲੋਕਾਂ ਤੋਂ ਇਲਾਵਾ ਇਨ੍ਹਾਂ ਦੇ 31 ਸਲੋਕ 'ਵਾਰਾਂ' ਤੇ ਵਧੀਕ ਵੀ **ਗੁਰੂ ਗ੍ਰੰਥ ਸਾਹਿਬ** ਵਿਚ ਹਨ।

ਇਨ੍ਹਾਂ ਦੇ ਮਾਰੂ ਰਾਗ ਦੇ ਦੁਪਦੇ ਤੇ ਬਿਲਾਵਲੁ ਰਾਗ ਦੀ ਅਸ਼ਟਪਦੀ ਵਿਚ ਭਗਤ ਤ੍ਰਿਲੋਚਨ ਪ੍ਰਤੀ ਉੱਲੇਖ ਪ੍ਰਾਪਤ ਹੈ। ਦੱਸਿਆ ਗਿਆ ਹੈ ਕਿ ਪਰਮਸੱਤਾ ਦੀ ਸਾਧਨਾ ਕਰਨ ਨਾਲ ਹੋਰ ਭਗਤਾਂ ਦੇ ਨਾਲ ਨਾਲ ਤ੍ਰਿਲੋਚਨ ਭਗਤ ਵੀ ਤਰ ਗਏ ਹਨ ਅਤੇ ਕਿਲਵਿਖ ਪਾਪ ਦੂਰ ਹੋ ਗਏ ਹਨ। ਅਸ਼ਟਪਦੀ ਵਿਚ ਦ੍ਰਿੜਾਇਆ ਗਿਆ ਹੈ ਕਿ ਕਰਮਕਾਂਡੀ ਤੇ ਰਹੁਰੀਤਾਂ ਦੇ ਪਾਲਣਹਾਰ ਸਾਧਨਾ ਨਹੀਂ ਕਰ ਸਕੇ ਪਰ ਸਾਧੂ ਸੰਗਤ ਤੇ ਸਾਧਨਾ ਕਰਕੇ ਨਾਮਾ, ਜੈਦੇਉ, ਕਬੀਰ, ਰਵਿਦਾਸ, ਤ੍ਰਿਲੋਚਨ ਨੇ ਪ੍ਰਭੂ ਪ੍ਰਾਪਤੀ ਕਰ ਲਈ ਹੈ।

## ਟਿੱਪਣੀਆਂ ਤੇ ਹਵਾਲੇ

1. **ਗੁਰਸ਼ਬਦ ਰਤਨਾਕਰ ਮਹਾਨਕੋਸ਼**, ਭਾਸ਼ਾ ਵਿਭਾਗ ਪੰਜਾਬ ਪਟਿਆਲਾ, 1960 ਪੰਨਾ 1035, **ਬੰਸਾਵਲੀਨਾਮਾ** ਵਿਚ 20 ਕਤਕ, 1587 ਬਿ. ਦੀ ਮਿਤੀ ਦਿੱਤੀ ਗਈ ਹੈ। (ਚਰਣ

4, 4) ਗੁਰਪ੍ਰਣਾਲੀਆਂ ਵਿਚ ਵੀ **ਬੰਸਾਵਲੀਨਾਮਾ** ਵਾਲੀ ਮਿਤੀ ਹੀ ਹੈ ਪਰ ਬਾਅਦਲੀਆਂ ਗੁਰਪ੍ਰਣਾਲੀਆਂ ਵਿਚ ਜਿਵੇਂ ਗਿ. ਗਿਆਨ ਸਿੰਘ ਤੇ ਗਿ. ਸਰਦੂਲ ਸਿੰਘ ਰਚਿਤ, ਕਤਕ ਵਦੀ ਦੂਜ, 1591 ਬਿ. ਜਨਮ ਸੰਮਤ ਦਿੱਤਾ ਹੋਇਆ ਹੈ।
**ਗੁਰਪ੍ਰਣਾਲੀਆਂ** (ਸੰਪਾ. ਭਾਈ ਰਣਧੀਰ ਸਿੰਘ), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1977 ਪੰਨੇ 106, 176, 241, 247, 255)

2. **ਮਹਾਨ ਕੋਸ਼**, ਪੰਨਾ 1035
**ਬੰਸਾਵਲੀਨਾਮਾ** ਵਿਚ 17 ਫਗਣ, 1602 ਬਿ. ਮਿਤੀ ਦਿੱਤੀ ਗਈ ਹੈ। (ਚਰਣ 4, 6) **ਮਹਾਨ ਕੋਸ਼** ਵਾਲੀ ਮਿਤੀ ਦਾ ਆਧਾਰ ਉਹ ਸਾਖੀ ਹੈ ਜਿਸ ਅਨੁਸਾਰ ਗੁਰੂ ਅਮਰਦਾਸ ਨੇ ਬਾਉਲੀ ਰਚਨਾ ਸਮੇਂ ਕਾਰ ਸੇਵਾ ਕਰ ਰਹੇ ਭਾਈ ਜੇਠਾ ਜੀ ਨੂੰ ਵੇਖਿਆ ਅਤੇ ਆਪਣੀ ਪੁੱਤਰੀ ਦਾ ਉਨ੍ਹਾਂ ਨਾਲ ਵਿਆਹ ਕਰ ਦਿੱਤਾ ਸੀ। ਗਿ. ਧਿਆਨ ਸਿੰਘ ਨੇ ਆਪਣੇ ਸੰਸਿਆਂ ਵਿਚ ਇਸੇ ਹੀ ਆਧਾਂਰ ਤੇ 17 ਫਗਣ, 1602 ਬਿ. ਨੂੰ ਅਪ੍ਰਵਾਨ ਕੀਤਾ ਹੈ। (ਵੇਖੋ ਗਿ. ਧਿਆਨ ਸਿੰਘ ਸੰਸੇ, ਸਿੱਖ ਰੈਫ. ਲਾਇ. ਅੰਮ੍ਰਿਤਸਰ, ਹੱਥ ਲਿਖਤ ਨੰ. 6012)। ਵਿਆਹ ਦੀ ਇਕ ਮਿਤੀ 16 ਫਗਣ, 1599 ਬਿ. ਵੀ ਮਿਲਦੀ ਹੈ, ਵੇਖੋ **ਗੁਰਪ੍ਰਣਾਲੀਆਂ** ਪੰਨਾ 177.

# ਗੁਰਬਾਣੀ ਪਾਠ

## ਮਾਰੂ ਮਹਲਾ 5 ਘਰੁ 2

ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ॥
ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ॥
ਭਗਤਿ ਵਛਲੁ ਹਰਿ ਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ॥1॥
ਮੇਰੇ ਮਨ ਨਾਮੁ ਜਪਤ ਉਧਰੇ॥
ਧ੍ਰੂ ਪ੍ਰਹਿਲਾਦੁ ਬਿਦਰੁ ਦਾਸੀ ਸੁਤੁ ਗੁਰਮੁਖਿ ਨਾਮਿ ਤਰੇ॥2॥ਰਹਾਉ॥
ਕਲਿਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ॥
ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ॥
ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੈ॥2॥ (995)

## ਬਿਲਾਵਲੁ ਮਹਲਾ 5

ਸਤਿਗੁਰ ਪਰਚੈ ਮਨਿ ਮੁੰਦ੍ਰਾ ਪਾਈ ਗੁਰ ਕਾ ਸ਼ਬਦ ਤਨ ਭਸਮ ਦ੍ਰਿੜਈਆ॥
ਅਮਰ ਪਿੰਡ ਭਏ ਸਾਧੂ ਸੰਗਿ ਜਨਮ ਮਰਨ ਦੋਊ ਮਿਟਿ ਗਈਆ॥2॥
ਮੇਰੇ ਮਨ ਸਾਧ ਸੰਗਤਿ ਮਿਲਿ ਰਹੀਆ॥
ਕ੍ਰਿਪਾ ਕਰਹੁ ਮਧ ਸੂਦਨ ਮਾਧਉ
ਮੈ ਖਿਨੁ ਖਿਨੁ ਸਾਧੂ ਸੰਗਿ ਪਖਈਆ॥2॥ਰਹਾਉ॥
ਤਜੈ ਗਿਰਸਤੁ ਭਇਆ ਬਨਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ॥
ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ॥2॥
ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ॥
ਆਸਾ ਆਸ ਕਰੈ ਨਹੀਂ ਬੂਝੈ ਗੁਰ ਕੈ ਸ਼ਬਦਿ ਨਿਰਾਸ ਸੁਖੁ ਲਹੀਆ॥3॥
ਉਪਜੀ ਤਰਕ ਦਿਗੰਬਰੁ ਹੋਆ ਮਨੁ ਦਹਦਿਸ ਚਲਿ ਚਲਿ ਗਵਨੁ ਕਰਈਆ॥
ਪ੍ਰਭਵਨੁ ਕਰੈ ਬੁਝੈ ਨਹੀਂ ਤ੍ਰਿਸਨਾ ਮਿਲਿ ਸੰਗਿ ਸਾਧ ਦਇਆ ਘਰੁ ਲਹੀਆ॥
ਆਸਣ ਸਿਧ ਸਿਖਹਿ ਬਹੁਤੇਰੇ
ਮਨਿ ਮਾਰਗਿ ਰਿਧਿ ਸਿਧਿ ਚੇਟਕ ਚੇਟਕਈਆ॥
ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ
ਮਿਲਿ ਸਾਧੂ ਤ੍ਰਿਪਤਿ ਹਰਿਨਾਮ ਸਿਧਿ ਪਈਆ॥5॥

ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ ਉਪਈਆ ॥
ਸਾਧੂ ਸਰਣਿ ਪਰੈ ਸੋ ਉਬਰੈ ਖਤ੍ਰੀ ਬ੍ਰਾਹਮਣੁ ਸੂਦ ਵੈਸ ਚੰਡਾਲੁ ਚੰਡਈਆ ॥6॥
ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥
ਜੋ ਜੋ ਮਿਲੈ ਸਾਧੂ ਜਨ ਸੰਗਤਿ
ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥7॥
ਸੰਤ ਜਨਾ ਕੀ ਹਰਿ ਪੈਜ ਰਖਾਈ ਭਗਤਿ ਵਛਲੁ ਅੰਗੀਕਾਰੁ ਕਰਈਆ ॥
ਨਾਨਕ ਸਰਣਿ ਪਰੇ ਜਗਜੀਵਨ ਹਰਿ ਹਰਿ ਕਿਰਪਾ ਧਾਰਿ ਰਖਈਆ ॥8॥4॥

(835)

# ਜਿਨਿ ਸਤਿਗੁਰ ਸੇਵ ਪਦਾਰਥ ਪਾਯਉ

ਭੱਟ ਕੋਸ਼ਿਸ਼ ਗੋਤ੍ਰ ਦੇ ਗੌੜ ਬ੍ਰਾਹਮਣ ਸੁਲਤਾਨਪੁਰ ਦੇ ਵਾਸੀ ਦੱਸੇ ਜਾਂਦੇ ਹਨ।[1] ਭੱਟਾਂ ਦੇ ਸਜ਼ਰਿਆਂ ਤੋਂ ਪਤਾ ਲਗਦਾ ਹੈ ਕਿ ਉਹ ਭਗੀਰਥ ਭੱਟ ਦੇ ਵੰਸ਼ ਵਿਚੋਂ ਸਨ। ਭਗੀਰਥ ਤੋਂ ਨੌਵੀਂ ਥਾਂ ਤੇ ਰਈਆ ਭੱਟ ਸੀ। ਇਸਦੇ ਪੁੱਤਰਾਂ ਭਿਖਾ ਤੇ ਟੋਡਾ ਦੇ ਨਾਂ ਭਾਈ ਗੁਰਦਾਸ ਨੇ ਗੁਰੂ ਅਰਜਨ ਦੇਵ ਦੇ ਸਿਖਾਂ ਵਿਚ ਦਿੱਤੇ ਹਨ।[2] **ਮਹਿਮਾ ਪ੍ਰਕਾਸ਼** ਅਨੁਸਾਰ ਭਿੱਖਾ ਭੱਟ ਗੁਰੂ ਅਮਰਦਾਸ ਦਰਬਾਰ ਵਿਚ ਆਇਆ ਅਤੇ ਇਸ ਨੇ ਗੁਰੂ ਜੀ ਦੀ ਉਸਤਤ ਵਿਚ ਦੋ ਸਵਈਏ ਗਾਏ।[3] **ਗੁਰੂ ਗ੍ਰੰਥ ਸਾਹਿਬ** ਵਿਚ ਉਸ ਦੀ ਰਚਨਾ ਇਹੀ ਦੋ ਸਵਈਏ ਹਨ।

ਭੱਟਾਂ ਦੀ ਗਿਣਤੀ ਬਾਰੇ ਮਤਭੇਦ ਹਨ। ਕਵੀ ਸੋਹਨ ਨੇ 17 ਭੱਟਾਂ ਦੇ ਨਾਵਾਂ ਭਿੱਖਾ, ਕਲਸਹਾਰ, ਕਲ੍ਹ, ਜਲ੍ਹਣ, ਨਲ, ਟਲ, ਸਲ, ਬਲ, ਜਲ, ਮਥੁਰਾ, ਹਰਿਬੰਸ, ਕੀਰਤ, ਗੋਇੰਦ, ਦਾਸ, ਸਦਾਰੰਗ, ਭਲ ਦੀ ਸੂਚਨਾ ਦਿੱਤੀ ਹੈ।[4] ਉਸ ਅਨੁਸਾਰ ਇਨ੍ਹਾਂ ਵਿਚੋਂ ਬ੍ਰਹਮਾ ਦਾ ਇਕ ਅਤੇ ਚਾਰ ਵੇਦਾਂ ਦੇ ਚਾਰ ਚਾਰ ਅਵਤਾਰ ਹਨ ਜੋ ਗੁਰੂ ਅਰਜਨ ਦੇਵ ਪਾਸ ਆਏ ਸਨ। ਪਰ ਪ੍ਰੋ. ਸਾਹਿਬ ਸਿੰਘ ਦਾ ਵਿਚਾਰ ਹੈ ਕਿ ਭੱਟਾਂ ਦੀ ਸੰਖਿਆ 17 ਨਹੀਂ। ਇਸ ਬਾਰੇ ਉਨ੍ਹਾਂ ਨੇ **ਗੁਰੂ ਗ੍ਰੰਥ ਸਾਹਿਬ** ਵਿਚ ਸੰਮਿਲਤ ਭੱਟ ਬਾਣੀ ਦੇ ਅੰਕ ਪ੍ਰਬੰਧ ਤੋਂ ਸਹਾਇਤਾ ਲੈ ਕੇ ਕਲਸਹਾਰ, ਜਾਲਪ, ਕੀਰਤ, ਭਿੱਖਾ, ਸਲ, ਭਲ, ਜਲ, ਬਲ, ਗਯੰਦ, ਮਥੁਰਾ ਤੇ ਹਰਿਬੰਸ 11 ਭੱਟ ਮੰਨੇ ਹਨ ਅਤੇ ਇਹ ਦੱਸਿਆ ਹੈ ਕਿ ਸੇਵਕ, ਦਾਸ, ਕਲ, ਟਲ, ਸਦਾਰੰਗ, ਜਲ੍ਹਣ, ਆਦਿ ਵੱਖਰੇ ਵਿਅਕਤੀਆਂ ਦੇ ਨਾਂ ਨਹੀਂ ਹਨ।[5] ਅਸੀਂ ਇਸ ਬਾਰੇ ਪ੍ਰੋ. ਸਾਹਿਬ ਸਿੰਘ ਰਾਹੀਂ ਪੇਸ਼ ਕੀਤੀ ਗਈ ਅੰਕ ਪ੍ਰਬੰਧ ਦੀ ਗਵਾਹੀ ਉਤੇ ਵਿਚਾਰ ਕਰਦੇ ਹਾਂ। ਕਲ੍ਹ ਤੇ ਕਲਸਹਾਰ ਦੋਵੇਂ ਨਾਮ ਗੁਰੂ ਰਾਮਦਾਸ ਦੀ ਉਸਤਤ ਵਾਲੇ ਪਹਿਲੇ ਛੰਦ ਵਿਚ ਆ ਜਾਂਦੇ ਹਨ।[6] ਇਕ ਛੰਦ ਦੋ ਵਿਅਕਤੀਆਂ ਦੀ ਕਿਰਤ ਨਹੀਂ ਹੋ ਸਕਦਾ। ਇਸ ਲਈ ਕਲ੍ਹ ਤੇ ਕਲਸਹਾਰ ਇਕੋ ਵਿਅਕਤੀ ਦੇ ਨਾਂ ਹਨ। ਟਲ ਵਾਲੇ ਛੰਦ ਦੀ ਆਖਰੀ ਤੁਕ ਦਾ ਕੁਝ ਭਾਗ ਉਹੀ ਹੈ ਜੋ ਉਸ ਤੋਂ ਪਹਿਲਾਂ ਕਲ੍ਹ ਦੇ ਦੋ ਛੰਦਾਂ ਵਿਚੋਂ ਹੈ।[7] ਇਸ ਲਈ ਟਲ ਦੀ ਵੀ ਕੋਈ ਵੱਖਰੀ ਹੋਂਦ ਨਹੀਂ। ਸੇਵਕ ਤੇ ਦਾਸ ਪਦ ਮਥੁਰਾ ਭੱਟ ਦੀ ਰਚਨਾ ਵਿਚ ਇਕੋ ਥਾਂ ਆਏ ਹਨ।[8] ਦੂਜਾ ਜਲ੍ਹ ਭੱਟ ਦੀ ਰਚਨਾ ਵਿਚ ਵੀ ਦਾਸ ਪਦ ਆਇਆ ਹੈ।[9] ਇਉਂ ਦਾਸ ਪਦ ਵੱਖਰੇ ਵਿਅਕਤੀ ਦਾ ਨਾਂ ਨਾ ਹੋ ਕੇ ਸੇਵਕ ਦੇ ਅਰਥਾਂ ਦਾ ਧਾਰਨੀ ਰਹਿ ਜਾਂਦਾ

ਹੈ, ਜਾਲਪ ਦੇ ਪੰਜ ਛੰਦਾਂ ਵਿਚ ਚੌਥੇ ਵਿਚ ਜਲ੍ਹ ਦਾ ਨਾਂ ਆਉਂਦਾ ਹੈ। ਇਸ ਨੂੰ ਜਾਲਪ ਤੋਂ ਵੱਖਰਾ ਵਿਅਕਤੀ ਨਹੀਂ ਮੰਨਿਆ ਜਾ ਸਕਦਾ ਪਰ ਇਸ ਬਾਰੇ ਪ੍ਰੋ. ਸਾਹਿਬ ਸਿੰਘ ਦਾ ਇਹ ਤਰਕ ਕਿ ਜਲ੍ਹ ਤੇ ਜਾਲਪ ਇਕੋ ਹੀ ਭੱਟ ਹੈ ਕਿਉਂਕਿ ਛੰਦਾਂ ਦੀ ਰਚਨਾਂ ਵਿਚ ਗਿਣਤੀ ਚਾਲੂ ਰਹਿੰਦੀ ਹੈ।[10] ਨਵੇਂ ਭੱਟ ਦੀ ਰਚਨਾ ਨਾਲ ਛੰਦ ਫਿਰ 1, 2 ਤੋਂ ਸ਼ੁਰੂ ਹੁੰਦੇ ਹਨ। ਪੂਰੀ ਤਰ੍ਹਾਂ ਠੀਕ ਨਹੀਂ ਕਿਉਂਕਿ ਕਲ੍ਹ ਤੇ ਗਯੰਦ ਦੇ ਛੰਦਾਂ ਵਿਚ ਇਉਂ ਨਹੀਂ ਹੈ। ਕਲ੍ਹ ਦੀ ਰਚਨਾ ਵਿਚ 5 ਤੇ 13 ਛੰਦ ਨਾਲ ਅਤੇ ਗਯੰਦ ਦੀ ਰਚਨਾ ਵਿਚ 6 ਤੇ 11 ਨਾਲ ਫਿਰ ਸ਼ੁਰੂ ਹੋ ਜਾਂਦਾ ਹੈ।[11] ਇਉਂ ਸਾਡੇ ਵਿਚਾਰ ਅਨੁਸਾਰ ਦਾਸ, ਸੇਵਕ, ਜਲ, ਟਲ, ਵਖਰੇ ਵਿਅਕਤੀ ਨਹੀਂ ਹਨ। ਗੰਗ, ਸਦਰੰਗ ਤੇ ਠਾਕੁਰ ਤੇ ਜਲ੍ਹਣ ਆਦਿ ਕਿਸੇ ਵਿਅਕਤੀ ਦੇ ਨਾਂ ਨਹੀਂ। ਰਚਨਾ ਵਿਚ ਇਨ੍ਹਾਂ ਦੇ ਅਰਥ ਗੰਗਾ, ਸਦਾ ਪ੍ਰੇਮ ਨਾਲ, ਠਾਕੁਰ ਆਦਰਵਾਦੀ, ਪਰਮ ਆਨੰਦ ਵਾਲੇ ਜਲਾਂ ਹਨ।[12] ਇਸ ਹਿਸਾਬ ਪ੍ਰੋ. ਸਾਹਿਬ ਸਿੰਘ ਰਾਹੀਂ ਉਪਰ ਦਿੱਤੀ ਗਈ ਭੱਟਾਂ ਦੀ ਗਿਣਤੀ 11 ਠੀਕ ਸਿੱਧ ਹੁੰਦੀ ਹੈ।

ਗਿ. ਗੁਰਦਿੱਤ ਸਿੰਘ ਦੇ ਲੇਖ, ਭੱਟ ਅਤੇ ਉਨ੍ਹਾਂ ਦੀ ਰਚਨਾ (**ਆਲੋਚਨਾ**) ਵਿਚ ਦਿੱਤਾ ਗਿਆ ਭਾਗੀਰਥ ਭੱਟ ਦਾ ਸਜ਼ਰਾ ਰੂਪੀ ਵੇਰਵਾ ਅਧੂਰਾ ਤੇ ਗਲਤੀਆਂ ਪੂਰਨ ਹੈ। ਉਨ੍ਹਾਂ ਆਪ ਹੀ ਇਸ ਲੇਖ ਵਿਚ ਇਕ ਥਾਂ ਕਿਹਾ ਹੈ ਕਿ ਚੌਖੇ ਦੇ ਪੰਜ ਪੁੱਤਰਾਂ ਵਿਚ ਜਲ੍ਹ ਵੀ ਸ਼ਾਮਿਲ ਹੈ ਪਰ ਉਕਤ ਵੇਰਵੇ ਵਿਚ ਚੌਖੇ ਦੇ ਚਾਰ ਪੁੱਤਰ ਦਿੱਤੇ ਹਨ ਉਨ੍ਹਾਂ ਵਿਚ ਜਲ੍ਹ ਦਾ ਨਾਂ ਸ਼ਾਮਿਲ ਨਹੀਂ। ਇਸੇ ਲੇਖ ਵਿਚ ਉਨ੍ਹਾਂ ਨੇ ਗੋਖੇ ਦੇ ਪੁੱਤਰਾਂ ਵਿਚ ਜਲ੍ਹ ਦਾ ਨਾਂ ਲਿਆ ਹੈ ਪਰ ਉਕਤ ਸਜ਼ਰੇ ਵਿਚ ਇਹ ਨਾਂ ਵੀ ਪ੍ਰਾਪਤ ਨਹੀਂ[13] ਜਲ੍ਹ ਨੂੰ ਇਕ ਤਾਂ ਗੋਖੇ ਤੇ ਚੌਖੇ ਦੋਹਾਂ ਦੇ ਪੁੱਤਰਾਂ ਵਿਚ ਸ਼ਾਮਿਲ ਕਰ ਲੈਣਾ ਅਤੇ ਦੂਜੇ ਪਾਸੇ ਸਜ਼ਰੇ ਵਿਚ ਕਿਸੇ ਪਾਸੇ ਵੀ ਉਸ ਦਾ ਨਾਂ ਨਾ ਰੱਖਣਾ—ਦਿਲਚਸਪ ਗੱਲ ਹੈ। ਦੂਜਾ, ਇਸ ਵਿਚ ਕਲ੍ਹ ਭੱਟ ਦਾ ਵੀ ਨਾ ਨਹੀਂ ਆਇਆ।

ਡਾ. ਪਿਆਰ ਸਿੰਘ ਦੇ ਸਜ਼ਰੇ ਵਿਚਲੇ ਭਿਖੇ ਤੇ ਗੋਖੇ ਦੇ ਪੁੱਤਰਾਂ ਦੇ ਨਾਂ ਗਿ. ਗੁਰਦਿੱਤ ਸਿੰਘ ਵਾਲੇ ਸਜ਼ਰੇ ਨਾਲ ਮਿਲਦੇ ਹਨ। ਪਰ ਉਨ੍ਹਾਂ ਨੇ ਤੋਖੇ ਦੇ ਪੁੱਤਰਾਂ ਵਿਚ ਕਲੂਆ ਦੀ ਥਾਂ ਕਲ੍ਹ ਰੱਖਿਆ ਹੈ ਅਤੇ ਸੋਖੇ ਦੇ ਪੁੱਤਰਾਂ ਵਿਚ ਬਲੀਆ ਦਾ ਨਾਂ ਨਹੀਂ ਦਿੱਤਾ। ਦੂਜਾ, ਇਨ੍ਹਾਂ ਬਲੀਆ ਅਤੇ ਸੀਮਾ ਦੀ ਥਾਂ ਜਲ੍ਹ ਦਾ ਨਾਂ ਸ਼ਾਮਿਲ ਕੀਤਾ ਹੈ।[14]

ਹੋਰ ਕਿਸੇ ਗਵਾਹੀ ਦੀ ਅਣਹੋਂਦ ਵਿਚ ਅਸੀਂ ਇਨ੍ਹਾਂ ਸਜ਼ਰਿਆਂ ਦੀ ਪਰਖ ਨਹੀਂ ਕਰ ਸਕਦੇ।

ਪ੍ਰੋ. ਸਾਹਿਬ ਸਿੰਘ ਅਨੁਸਾਰ ਸਾਰੇ ਭੱਟ ਕਲਸਹਾਰ ਦੀ ਸਰਦਾਰੀ ਹੇਠ ਗੁਰੂ

ਅਰਜਨ ਦੇਵ ਦੀ ਗੁਰਿਆਈ ਦੀ ਰਸਮ ਸਮੇਂ ਗੋਇੰਦਵਾਲ ਆਏ।[15] ਸਾਡਾ ਇਸ ਨਾਲ ਮਤਿ ਭੇਦ ਹੈ। ਪਹਿਲਾ ਕਿ ਸਾਰੇ ਭੱਟ ਇਕੋ ਸਮੇਂ, ਗੁਰੂ ਅਰਜਨ ਦੇਵ ਦੇ ਵੇਲੇ ਨਹੀਂ ਆਏ। ਭਿੱਖਾ, ਭਲ੍ਹ ਤੇ ਜਾਲਪ ਦੀ ਰਚਨਾ ਵਿਚ ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਦਾ ਨਾਂ ਨਹੀਂ ਆਉਂਦਾ। ਜੋ ਉਨ੍ਹਾਂ ਦੇ ਆਪਣੀ ਰਚਨਾ ਦੇ ਛੰਦ ਗੁਰੂ ਅਰਜਨ ਦੇਵ ਦੇ ਦਰਬਾਰ ਵਿਚ ਰਚੇ ਗਏ ਹੁੰਦੇ ਤਾਂ ਇਨ੍ਹਾਂ ਦੀ ਰਚਨਾ ਵਿਚ ਗੁਰੂ ਅਮਰਦਾਸ ਤੋਂ ਪਰਵਰਤੀ ਗੁਰੂ ਸਾਹਿਬਾਨ ਬਾਰੇ ਕੋਈ ਸੰਕੇਤ ਅਵੱਸ਼ ਆਉਂਦਾ। ਇਉਂ ਕੀਰਤ, ਸਲ੍ਹ, ਕਲ੍ਹ ਗਯੰਦ ਤੇ ਬਲ੍ਹ ਦੀ ਰਚਨਾ ਵਿਚ ਗੁਰੂ ਅਰਜਨ ਦੇਵ ਦਾ ਨਾਂ ਪ੍ਰਾਪਤ ਨਹੀਂ। ਇਹ ਭੱਟ ਗੁਰੂ ਅਰਜਨ ਦੇਵ ਦੇ ਦਰਬਾਰ ਵਿਚ ਨਹੀਂ ਆਏ ਜਾਪਦੇ। ਕਲਸਹਾਰ ਭੱਟ ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਤਿੰਨਾਂ ਦੇ ਦਰਬਾਰ ਵਿਚ ਆਉਂਦਾ ਰਿਹਾ ਲਗਦਾ ਹੈ। ਪ੍ਰੋ. ਸਾਹਿਬ ਸਿੰਘ ਦਾ ਇਹ ਤਰਕ ਠੀਕ ਨਹੀਂ ਕਿ ਜੇ ਇਹ ਗੁਰੂ ਨਾਨਕ ਦੇਵ ਦੇ ਦਰਬਾਰ ਵਿਚ ਆਇਆ ਹੋਵੇ ਤਾਂ ਇਸ ਨੂੰ ਗੁਰੂ ਅਮਰਦਾਸ ਤਕ ਪਰਵਰਤੀ ਗੁਰੂ ਸਾਹਿਬਾਨ ਦੇ ਨਾਂ ਕਿਵੇਂ ਪਤਾ ਲਗ ਗਏ। ਅਸਲ ਵਿਚ ਉਹ ਗੁਰੂ ਅਮਰਦਾਸ ਦੇ ਦਰਬਾਰ ਵਿਚ ਪਹਿਲਾਂ ਪਹਿਲ ਆਇਆ ਤਾਂ ਹੀ ਉਹ ਗੁਰੂ ਨਾਨਕ ਦੇਵ ਦੀ ਉਸਤਤ ਕਰਦਾ ਹੋਇਆ ਗੁਰੂ ਅੰਗਦ ਤੇ ਗੁਰੂ ਅਮਰਦਾਸ ਦੇ ਨਾਂ ਲੈਂਦਾ ਹੈ। ਗੁਰੂ ਰਾਮਦਾਸ ਦੀ ਉਸਤਤ ਵੇਲੇ ਉਹ ਗੁਰੂ ਅਰਜਨ ਦੇਵ ਦਾ ਨਾਂ ਨਹੀਂ ਲੈਂਦਾ। ਇਸ ਤੋਂ ਸਿੱਧ ਹੈ ਕਿ ਉਹ ਗੁਰੂ ਅਰਜਨ ਦੇਵ ਦੇ ਦਰਬਾਰ ਵਿਚ ਆਉਣ ਤੋਂ ਪਹਿਲਾਂ ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਦੇ ਦਰਬਾਰ ਵਿਚ ਆ ਕੇ ਉਸਤਤ ਦੇ ਛੰਦ ਰਚ ਚੁੱਕਾ ਸੀ। ਗੁਰੂ ਅਮਰਦਾਸ ਦੇ ਦਰਬਾਰ ਵਿਚ ਉਸ ਰਾਹੀਂ ਗੁਰੂ ਨਾਨਕ ਦੇਵ ਦੀ ਉਸਤਤ ਵਿਚ ਛੰਦ ਰਚਣ ਬਾਰੇ ਬਾਬਾ ਹਰਿ ਜੀ ਦੀ ਰਚਨਾ **ਗੋਸਟਿ ਗੁਰੂ ਮਿਹਰਵਾਨੁ** ਵਿਚ ਵੀ ਉਲੇਖ ਹੈ।[16] ਇਉਂ ਇਹ ਪਤਾ ਲਗਦਾ ਹੈ ਕਿ ਭਿੱਖਾ, ਭਲ੍ਹ ਤੇ ਜਾਲਪ ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਦੇ ਦਰਬਾਰ ਵਿਚ ਨਹੀਂ ਆਏ ਅਤੇ ਨਾ ਹੀ ਕੀਰਤ, ਸਲ੍ਹ, ਕਲ੍ਹ, ਗਯੰਦ ਤੇ ਬਲ੍ਹ ਗੁਰੂ ਅਰਜਨ ਦੇਵ ਦੇ ਦਰਬਾਰ ਵਿਚ ਹਾਜ਼ਰ ਹੋਏ ਸਨ। ਕਲਸਹਾਰ ਤਿੰਨਾਂ ਗੁਰੂ ਸਾਹਿਬਾਨ ਦੇ ਦਰਬਾਰ ਵਿਚ ਆਉਂਦਾ ਰਿਹਾ ਹੈ। ਸਭ ਤੋਂ ਪਹਿਲਾਂ ਇਹ ਗੁਰੂ ਅਮਰਦਾਸ ਦੇ ਦਰਬਾਰ ਵਿਚ ਭਿਖੇ, ਜਲ੍ਹ, ਕਲ੍ਹ ਤੇ ਜਾਲਪ ਦੇ ਨਾਲ ਹਾਜ਼ਰ ਹੋਇਆ ਹੈ।

ਭੱਟਾਂ ਦੇ ਸਵਈਏ 123 ਛੰਦਾਂ ਵਿਚ ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ 1389 ਤੋਂ 1409 ਤਕ ਦਰਜ ਹਨ।[17] ਗੁਰ ਉਪਮਾ ਤੋਂ ਇਲਾਵਾ ਇਨ੍ਹਾਂ ਵਿਚ ਉਨ੍ਹਾਂ ਦੀ ਉਤਰਾਧਿਕਾਰਤਾ ਦੀ ਸਮੱਸਿਆ ਬਾਰੇ ਵਿਚਾਰ ਦਰਜ ਹਨ। ਗੋਇੰਦਵਾਲ ਵਸਾਉਣ, ਸਿੱਖ ਸੰਗਤ, ਅੰਮ੍ਰਿਤ ਸਰੋਵਰ, ਪੰਥ, ਗੁਰੂ ਘਰ ਦੇ ਚਲ ਰਹੇ ਵਿਰੋਧ ਬਾਰੇ ਵੀ ਇਸ ਰਚਨਾ ਤੋਂ ਪਤਾ ਲਗਦਾ ਹੈ। ਇਉਂ ਇਹ ਰਚਨਾ

ਸਿੱਖ ਸਿਧਾਂਤਾਂ ਤੇ ਇਤਿਹਾਸ ਦਾ ਮਹੱਤਵਪੂਰਨ ਸ੍ਰੋਤ ਮੰਨੀ ਜਾ ਸਕਦੀ ਹੈ।

ਭਾਵੇਂ ਇਸ ਰਚਨਾ ਵਿਚ ਸਵਈਏ ਦੀ ਵਰਤੋਂ ਹੋਈ ਹੈ। ਇਹ ਪਤਾ ਲਗਦਾ ਹੈ ਕਿ ਸਵਈਆ ਇਥੇ ਰੂਪਾਕਾਰ ਹੈ ਕਿਉਂਕਿ ਇਸ ਰਚਨਾ ਵਿਚ ਸਵਈਏ ਛੰਦ ਤੋਂ ਇਲਾਵਾ ਪੰਚਾਨਨ, ਛਪੈ, ਘਨਾਸਰੀ, ਕਲਸ ਆਦਿ ਛੰਦ ਵੀ ਵਰਤੇ ਗਏ ਹਨ। ਰਡ, ਝੂਲਣਾ ਤੇ ਸੋਰਠਾ ਛੰਦਾਂ ਦੇ ਨਾਂ ਦਿੱਤੇ ਗਏ ਹਨ। ਉਪਮਾਵਾਂ ਵਧੇਰੇ ਕਰਕੇ ਪ੍ਰਕਿਰਤੀ ਵਿਚੋਂ ਤੇ ਪੁਰਾਣ ਗ੍ਰੰਥਾਂ ਵਿਚੋਂ ਲਈਆਂ ਗਈਆਂ ਹਨ।

ਭਗਤ ਤ੍ਰਿਲੋਚਨ ਬਾਰੇ ਕਲਸਹਾਰ ਦੇ ਸਵਈਏ ਮਹਲੇ ਪਹਿਲੇ ਕੇ ਤੇ ਤੀਜੇ ਕੇ, ਜਾਲਪ (ਜਲ੍ਹ) ਦੇ ਸਵਈਏ ਮਹਲੇ ਤੀਜੇ ਕੇ, ਬਲ੍ਹ ਦੇ ਸਵਈਏ ਮਹਲੇ ਚੌਥੇ ਕੇ ਅਤੇ ਕੀਰਤ ਦੇ ਸਵਈਏ ਮਹਲੇ ਚੌਥੇ ਕੇ ਵਿਚ ਉਲੇਖ ਮਿਲਦਾ ਹੈ।

ਕਲਸਹਾਰ ਦੇ ਸਵਈਏ ਮਹਲੇ ਪਹਿਲੇ ਕੇ ਦੇ 8ਵੇਂ ਛੰਦ ਵਿਚ ਦੱਸਿਆ ਹੈ ਕਿ ਤ੍ਰਿਲੋਚਨ, ਰਵਿਦਾਸ, ਜੈਦੇਵ, ਨਾਮਾ, ਕਬੀਰ ਆਦਿ ਗੋਬਿੰਦ ਪਰਮਾਤਮਾ ਰੂਪ ਗੁਰੂ ਨਾਨਕ ਦੇਵ ਦੇ ਗੁਣ ਗਾ ਰਹੇ ਹਨ।

ਸਵਈਏ ਮਹਲੇ ਤੀਜੇ ਵਿਚ ਕਲਸਹਾਰ ਦਸਦਾ ਹੈ ਕਿ ਉਹੀ ਨਾਮ ਜੋ ਤ੍ਰਿਲੋਚਨ, ਨਾਮਾ, ਕਬੀਰ ਨੇ ਸਿਮਰਿਆ, ਉਸੇ ਨਾਮ ਦਾ ਅਨੁਭਵ ਗੁਰੂ ਅਮਰਦਾਸ ਜੀ ਨੂੰ ਹੋਇਆ।

ਜਾਲਪ ਦੇ ਸਵਈਏ ਮਹਲੇ ਤੀਜੇ ਵਿਚ ਆਖਿਆ ਗਿਆ ਹੈ ਕਿ ਜੋ ਮਤਿ ਜੈਦੇਵ, ਨਾਮਾ, ਤ੍ਰਿਲੋਚਨ, ਕਬੀਰ ਨੇ ਪ੍ਰਾਪਤ ਕੀਤੀ ਸੀ ਉਸੇ ਦਾ ਅਨੁਭਵ ਗੁਰੂ ਅਮਰਦਾਸ ਜੀ ਨੇ ਪ੍ਰਾਪਤ ਕਰ ਲਿਆ ਹੈ।

ਬਲ੍ਹ ਸਵਈਏ ਮ. 4 ਵਿਚ ਕਹਿੰਦਾ ਹੈ ਕਿ ਹਰਿ ਭਗਤ ਹੋਣ ਕਰਕੇ ਹੀ ਨਾਰਦ, ਧ੍ਰੂ, ਪ੍ਰਹਿਲਾਦ, ਜੈਦੇਵ, ਤ੍ਰਿਲੋਚਨ ਦਾ ਜਸ ਪ੍ਰਗਟ ਹੈ ਇਸੇ ਤਰ੍ਹਾਂ ਗੁਰੂ ਰਾਮਦਾਸ ਜੀ ਦੀ ਵੀ ਉਪਮਾ ਪਰਮ ਪਦਵੀ ਪ੍ਰਾਪਤ ਕਰਨ ਕਰਕੇ ਸਾਰੇ ਸੰਸਾਰ ਵਿਚ ਹੋ ਰਹੀ ਹੈ।

ਸਵਈਏ ਮਹਲਾ 4 ਵਿਚ ਕੀਰਤ ਭੱਟ ਨੇ ਦੱਸਿਆ ਹੈ ਕਿ ਨਾਮ ਸਾਧਨਾ ਕਰਕੇ ਧ੍ਰੂ, ਪ੍ਰਹਿਲਾਦ, ਕਬੀਰ ਤੇ ਤ੍ਰਿਲੋਚਨ ਨੂੰ ਜੋ ਅਨੁਭਵ ਹੋਇਆ ਸੀ ਗੁਰੂ ਰਾਮਦਾਸ ਜੀ ਉਸੇ ਅਨੁਭਵ ਦਾ ਸਾਕਾਰ ਰੂਪ ਹਨ।

ਇਉਂ ਇਥੇ ਗੁਰ ਉਸਤਤ ਲਈ ਹੋਰਨਾਂ ਭਗਤਾਂ ਸਮੇਤ ਤ੍ਰਿਲੋਚਨ ਜੀ ਦੇ ਦੈਵੀ ਅਨੁਭਵ ਨੂੰ ਦਰਸਾਇਆ ਗਿਆ ਹੈ।

## ਟਿੱਪਣੀਆਂ ਦੇ ਹਵਾਲੇ


1. ਗੁਰਦਿੱਤ ਸਿੰਘ, ਗਿ., ਭੱਟ ਅਤੇ ਉਨ੍ਹਾਂ ਦੀ ਰਚਨਾ, **ਆਲੋਚਨਾ**, ਲੁਧਿਆਣਾ, ਅਗਸਤ 1961, ਪੰਨੇ 66-67

2. **ਉਹੀ, ਵਾਰਾਂ ਭਾਈ ਗੁਰਦਾਸ**, ਖਾਲਸਾ ਸਮਾਚਾਰ, ਅੰਮ੍ਰਿਤਸਰ, 1951, XI, 21
3. **ਮਹਿਮਾ ਪ੍ਰਕਾਸ਼**, 316, 68-75, ਪੰਨੇ 128-30
4. **ਗੁਰਬਿਲਾਸ ਪਾਤਸ਼ਾਹੀ** 6, 369 ਪੰਨਾ 87
5. **ਭੱਟਾਂ ਦੇ ਸਵਈਏ ਸਟੀਕ**, ਸਿੰਘ ਬ੍ਰਦਰਜ਼, ਅੰਮ੍ਰਿਤਸਰ 1972, ਪੰਨੇ 27-52
6. **ਗੁਰੂ ਗ੍ਰੰਥ ਸਾਹਿਬ**, ਪੰਨਾ 1396
7. **ਉਹੀ**, ਪੰਨਾ 1392
8. **ਉਹੀ**, ਪੰਨਾ 1405
9. **ਉਹੀ**, ਪੰਨਾ 1399
10. **ਭੱਟਾਂ ਦੇ ਸਵਈਏ ਸਟੀਕ**, ਪੰਨਾ 46
11. **ਗੁਰੂ ਗ੍ਰੰਥ ਸਾਹਿਬ**, ਪੰਨੇ 1399, 1400, 1402, 1403
12. **ਉਹੀ**, ਪੰਨੇ 1409, 1392, 1396, 1400
13. ਗੁਰਦਿਤ ਸਿੰਘ ਗਿ. **ਉਹੀ ਰਚਨਾ**, ਪੰਨੇ 67-68
14. ਸੋਲਹਵੀਂ ਸਦੀ ਦੇ ਕੁਝ ਹੋਰ ਕਵੀ, **ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਹਾਸ**, (ਸੰਪਾ. ਡਾ. ਸ. ਸ. ਕੋਹਲੀ), ਪੰਜਾਬ ਯੂਨੀ., ਚੰਡੀਗੜ੍ਹ, 1973, ਭਾਗ 1, ਪੰਨਾ 276
15. **ਭੱਟਾਂ ਦੇ ਸਵਈਏ ਸਟੀਕ**, ਪੰਨਾ 150
16. **ਗੋਸਟਿ ਗੁਰੂ ਮਿਹਰਵਾਨੁ**, ਪੰਜਾਬ ਯੂਨੀ. ਚੰਡੀਗੜ੍ਹ, 1974, ਪੰਨਾ 343
17. ਵੇਰਵਾ

| | ਸ.ਮ.1 | ਸ.ਮ.2 | ਸ.ਮ.3 | ਸ.ਮ.4 | ਸ.ਮ.5 | ਕੁਲ |
|---|---|---|---|---|---|---|
| 1. ਭੱਟ ਕਲਸਹਾਰ | 10 | 10 | 9 | 13 | 12 | 54 |
| 2. ਜਾਲਪ— | — | — | 5 | — | - | 05 |
| 3. ਕੀਰਤ — | — | — | 4 | 4 | - | 08 |
| 4. ਭਿੱਖਾ | — | — | 2 | — | — | 02 |
| 5. ਸਲ੍ਹ | — | — | 1 | 2 | — | 03 |
| 6. ਭਲ੍ਹ | — | — | 1 | — | — | 01 |
| 7. ਨਲ੍ਹ | — | — | — | 16 | — | 16 |
| 8. ਗਯੰਦ — | — | — | 13 | — | — | 13 |
| 9. ਮਥੁਰਾ — | — | — | — | 7 | 7 | 14 |
| 10. ਬਲ੍ਹ | — | — | — | 5 | — | 05 |
| 11. ਹਰਿਬੰਸ | — | — | — | 2 | — | 02 |
| | 10 | 10 | 22 | 60 | 21 | 123 |

# ਪਾਠ

## ਕਲਸਹਾਰ, ਸਵਈਏ ਮ. 1 ਕੇ

ਗੁਣ ਗਾਵੈ ਰਵਿਦਾਸੁ ਭਗਤੁ, ਜੈਦੇਵ ਤ੍ਰਿਲੋਚਨ।
ਨਾਮਾ ਭਗਤੁ ਕਬੀਰੁ, ਸਦਾ ਗਾਵਹਿ ਸਮਲੋਚਨ।
ਭਗਤ ਬੇਣਿ ਗੁਣ ਰਵੈ, ਸਹਿਜ ਆਤਮ ਰੰਗੁ ਮਾਣੈ।
ਜੋਗ ਧਿਆਨਿ ਗੁਰ ਗਿਆਨਿ, ਬਿਨਾ ਪ੍ਰਭ ਅਵਰੁ ਨ ਜਾਣੈ।
ਸੁਖਦੇਉ ਪਰੀਖ੍ਯ਼ਤ ਗੁਣ ਰਵੈ, ਗੋਤਮ ਰਿਖਿ ਜਸੁ ਗਾਇਉ।
ਕਬਿ ਕਲ ਸੁਜਸੁ ਨਾਨਕ ਗੁਰ, ਨਿਵ ਨਵਤਨ ਜਗਿ ਛਾਇਉ।–8

(1390)

## ਕਲਸਹਾਰ, ਸਵਈਏ ਮਹਲੇ 3 ਕੇ

ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ, ਸਿਵ ਸਨਕਾਦਿ ਸਮੁਧਰਿਆ।
ਚਵਰਾਸੀਹ ਸਿਧ ਬੁਧ ਜਿਤੁ ਰਾਤੇ, ਅੰਬਰੀਕ ਭਵਜਲ ਤਰਿਆ।
ਉਧਉ ਅਕ੍ਰੂਰ ਤ੍ਰਿਲੋਚਨੁ ਨਾਮਾ, ਕਲਿ ਕਬੀਰ ਕਿਲਵਿਖ ਹਰਿਆ।
ਸੋਈ ਨਾਮੁ ਅਛਲੁ ਭਗਤਹ ਭਵਤਾਰਣੁ, ਅਮਰਦਾਸ ਗੁਰ ਕਉ ਫੁਰਿਆ।-3

(1393)

## ਜਾਲਪ (ਜਲ੍ਹ), ਸਵਈਏ ਮਹਲੇ 3 ਕੇ

ਜਿ ਮਤਿ ਗਹੀ ਜੈਦੇਵਿ, ਜਿ ਮਤਿ ਨਾਮੈ ਸੰਮਾਣੀ।
ਜਿ ਮਤਿ ਤ੍ਰਿਲੋਚਨ ਚਿਤਿ, ਭਗਤ ਕੰਬੀਰਹਿ ਜਾਣੀ।
ਰੁਕਮਾਂਗਦ ਕਰਤੂਤਿ, ਰਾਮੁ ਜੰਪਹੁ ਨਿਤ ਭਾਈ।
ਅੰਮਰੀਕਿ ਪ੍ਰਹਿਲਾਦਿ, ਸਰਣਿ ਗੋਬਿੰਦ ਗਤਿ ਪਾਈ।
ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ, ਸੁ ਮਤਿ ਜਲ੍ਹ ਜਾਣੀ ਜੁਗਤਿ।
ਗੁਰੁ ਅਮਰਦਾਸੁ ਨਿਜੁ ਭਗਤੁ ਹੈ ਦੇਖਿ ਦਰਸੁ ਪਾਵਉ ਮੁਕਤਿ।–13

(1394)

## ਭੱਟ ਕਵਿ, ਸਵਈਏ ਮ-4 ਕੇ

### ਬਲ੍ਹ

ਨਾਰਦੁ ਧ੍ਰੂ ਪਹਲਾਦੁ ਸੁਦਾਮਾ, ਪੁਬ ਭਗਤ ਹਰਿ ਕੇ ਜੁਗਣੰ।
ਅੰਬਰੀਕੁ ਜਯਦੇਵ ਤ੍ਰਿਲੋਚਨ ਨਾਮਾ, ਅਵਰੁ ਕਬੀਰੁ ਭਣੰ।
ਤਿਨ ਕੌ ਅਵਤਾਰ, ਭਯਉ ਕਲਿ ਭਿੰਤਰੁ, ਜਸ ਜਗਤ ਪਰਿ ਛਾਇਯਉ।
ਸ੍ਰੀ ਗੁਰੂ ਰਾਮਦਾਸ, ਜਯੋ ਜਯ ਜਗਮਹਿ, ਤੈ ਹਰਿ ਪਰਮ ਪਦ ਪਾਇਯਉ।-3

(1405)

## ਕੀਰਤ ਸਵਈਏ ਮ. 4 ਕੇ

ਜਿਨਿ ਸਤਿਗੁਰੁ ਸੇਵਿ, ਪਦਾਰਥੁ ਪਾਯਉ,
ਨਿਸਿ ਬਾਸੁਰ ਹਰਿ ਚਰਨ ਨਿਵਾਸੁ।
ਤਾ ਤੇ ਸੰਗਤਿ ਸਘਨ ਭਾਇ ਭਉ ਮਾਨਹਿ,
ਤੁਮ ਮਲੀਆਗਰ ਪ੍ਰਗਟ ਸੁਬਾਸੁ।
ਧ੍ਰੂ ਪ੍ਰਹਲਾਦ ਕਬੀਰ ਤਿਲੋਚਨ,
ਨਾਮ ਲੈਤ ਉਪਜ੍ਯੋ ਸੁ ਪ੍ਰਗਾਸੁ।
ਜਿਹ ਪਿਖਤ ਅਤਿ ਹੋਇ ਰਹਸੁ ਮਨਿ,
ਸੋਈ ਸੰਤ ਸਹਾਰੁ ਗੁਰੂ ਰਾਮਦਾਸੁ।2।

(1406)

# ਤ੍ਰਿਲੋਚਨ ਗੁਰ ਮਿਲਿ ਭਈ ਸਿਧਿ

ਗੁਰੂ ਅਰਜਨ ਦੇਵ (1581-1606) ਦੀ ਪ੍ਰਵਾਣਿਤ ਜਨਮ ਮਿਤੀ 15 ਅਪ੍ਰੈਲ, 1563 ਈ. ਹੈ। **ਬੰਸਾਵਲੀਨਾਮਾ** ਅਨੁਸਾਰ ਉਨ੍ਹਾਂ ਦਾ ਜਨਮ 18 ਵੈਸਾਖ, ਸੁਕਲ ਪੱਖ, ਕ੍ਰਿਤਕਾ ਨਛੱਤਰ, 1610 ਬਿ. (1553 ਈ. ਹੈ) ਪਰ ਇਹ ਮਿਤੀ ਕਲੰਡਰ ਮੁਤਾਬਕ ਸਹੀ ਨਹੀਂ।[1]

ਗੁਰੂ ਅਰਜਨ ਦੇਵ ਪ੍ਰਿਥੀਚੰਦ ਤੇ ਮਹਾਂਦੇਵ ਤੋਂ ਛੋਟੇ ਗੁਰੂ ਰਾਮਦਾਸ ਦੇ ਤੀਜੇ ਸਪੁੱਤਰ ਸਨ। ਇਹ ਪਹਿਲੀ ਸਤੰਬਰ, 1581 ਈ. ਵਿਚ ਗੁਰਿਆਈ ਦੀ ਗੱਦੀ ਉਪਰ ਬਿਰਾਜਮਾਨ ਹੋਏ।

ਇਨ੍ਹਾਂ ਦੇ ਸਮੇਂ ਦੀਆਂ ਮੁੱਖ ਘਟਨਾਵਾਂ ਅੰਮ੍ਰਿਤਸਰ ਸਰੋਵਰ ਪੱਕਾ ਹੋਣਾ, ਹਰਿਮੰਦਰ ਸਾਹਿਬ ਦੀ ਉਸਾਰੀ, ਤਰਨਤਾਰਨ ਤੇ ਕਰਤਾਰਪੁਰ ਦੀ ਸਥਾਪਨਾ, ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ, ਗੋਇੰਦਵਾਲ ਵਿਚ ਅਕਬਰ ਨਾਲ ਮੁਲਾਕਾਤ,[2] ਪੰਜਾਬ ਦੇ ਲੋਕਾਂ ਦਾ ਮਾਲੀਆ ਘਟ ਕਰਾਉਣਾ[3] ਆਦਿ ਹਨ। ਇਨ੍ਹਾਂ ਨੇ ਸੰਗਤਾਂ ਦੇ ਸੰਗਠਨ ਲਈ ਮਸੰਦ ਸੰਸਥਾ ਦੀ ਨੀਂਹ ਰੱਖੀ।[4] ਆਪ 30 ਮਈ, 1606 ਈ. ਵਿਚ ਲਾਹੌਰ ਵਿਚ ਬਾਦਸ਼ਾਹ ਜਹਾਂਗੀਰ ਦੇ ਹੁਕਮ ਨਾਲ ਸ਼ਹੀਦ ਕਰ ਦਿੱਤੇ ਗਏ।[5]

ਇਨ੍ਹਾਂ ਦੀ ਬਾਣੀ 30 ਰਾਗਾਂ (ਜੈਜਾਵੰਤੀ ਤੋਂ ਛੁੱਟ) ਵਿਚ ਹੈ ਇਨ੍ਹਾਂ ਨੇ ਪਦੇ, ਅਸ਼ਟਪਦੀਆਂ, ਛੰਤ, ਸਲੋਕ, ਪਉੜੀਆਂ ਦੀ ਰਚਨਾ ਕੀਤੀ। ਪਹਿਰੇ (ਸਿਰੀ) ਬਾਰਾਮਾਹ ਮਾਝ, ਦਿਨ ਰੈਣ (ਮਾਝ), ਬਾਵਨ ਅਖਰੀ, ਸੁਖਮਨੀ, ਥਿਤੀ, (ਗਉੜੀ) ਬਿਰਹੜੇ (ਆਸਾ), ਗੁਣਵੰਤੀ (ਸੂਹੀ), ਰੁਤੀ (ਰਾਮਕਲੀ), ਅੰਜਲੀ ਤੇ ਸੋਲਹੇ (ਮਾਰੂ), ਗਾਥਾ, ਫੁਨਹੇ, ਚਉਬੋਲੇ ਸਵਈਏ, ਮੁੰਦਾਵਣੀ ਇਨ੍ਹਾਂ ਦੀਆਂ ਵਿਸ਼ੇਸ਼ ਰਚਨਾਵਾਂ ਹਨ। ਇਨ੍ਹਾਂ ਨੇ ਗਉੜੀ, ਗੂਜਰੀ, ਜੈਜਾਵੰਤੀ, ਮਾਰੂ ਤੇ ਬਸੰਤ ਰਾਗਾਂ ਵਿਚ ਵਾਰਾਂ ਵੀ ਰਚੀਆਂ।

ਗੂਜਰੀ ਰਾਗ ਦੇ ਦੁਪਦੇ ਵਿਚ ਕਿਹਾ ਗਿਆ ਹੈ ਕਿ ਪ੍ਰਭੂ ਸਾਧਨਾ ਵਿਚ ਜਾਤਪਾਤ ਦੀ ਕੋਈ ਥਾਂ ਨਹੀਂ ਹੈ। ਸਾਧਨਾ ਕਰ ਕੇ ਨਾਮਦੇਵ, ਕਬੀਰ, ਰਵਿਦਾਸ ਤੇ ਤ੍ਰਿਲੋਚਨ ਤਰ ਗਏ ਹਨ।

ਬਸੰਤ ਰਾਗ ਦੀ ਅਸ਼ਟਪਦੀ ਵਿਚ ਗੁਰੂ ਸਿਖਿਆ ਅਨੁਸਾਰ ਚਲ ਕੇ ਸਾਧਨਾ ਕਰਨ ਲਈ ਫੁਰਮਾਨ ਕੀਤਾ ਗਿਆ ਹੈ। ਗੁਰੂ ਸਾਹਿਬ ਨੇ ਅਜਾਮਲ, ਬਾਲਮੀਕ, ਧ੍ਰੂ, ਗਨਿਕਾ, ਸੁਦਾਮਾ ਆਦਿ ਦੇ ਨਾਲ ਤ੍ਰਿਲੋਚਨ , ਧੰਨਾ, ਬੇਣੀ, ਜੈਦੇਵ, ਸੈਣ,

ਕਬੀਰ, ਨਾਮਦੇਵ, ਰਵਿਦਾਸ ਦੇ ਉਦਾਹਰਣ ਵੀ ਦਿੱਤੇ ਹਨ। ਤਿਲੋਚਨ ਨੂੰ ਗੁਰ ਪ੍ਰਾਪਤੀ ਨਾਲ ਸਿਧੀ ਮਿਲਦੀ ਦਰਸਾਈ ਗਈ ਹੈ। ਅਜਿਹਾ ਦਸ ਕੇ ਗੁਰੂ ਜੀ ਪ੍ਰਭੂ ਦੀ ਮਿਹਰ ਪ੍ਰਾਪਤੀ ਲਈ ਸਾਧਨਾ ਕਰਨ ਵਾਸਤੇ ਗੁਰੂ ਦੀ ਸ਼ਰਣ ਵਿਚ ਜਾਣ ਦਾ ਹੁਕਮ ਦਿੰਦੇ ਹਨ।

ਇਉਂ ਗੁਰੂ ਅਰਜਨ ਦੇਵ ਨੇ ਸਾਧਨਾ ਖੇਤਰ ਵਿਚ ਹੋਰ ਭਗਤਾਂ ਦੇ ਨਾਲ ਨਾਲ ਤ੍ਰਿਲੋਚਨ ਭਗਤ ਦੀ ਘਾਲ ਕਮਾਈ ਨੂੰ ਵੀ ਉਦਾਹਰਣ ਵਜੋਂ ਲਿਆ ਹੈ।

## ਟਿੱਪਣੀਆਂ ਤੇ ਹਵਾਲੇ

1. **ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ : ਸੰਪਾਦਨ ਤੇ ਇਤਿਹਾਸਕ ਅਧਿਐਨ**, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2001, ਪੰਨਾ 40.
2. *Akbar Nama,* Rare books, Delhi, 1924, Vol 3, 1115.
3. ਸੁਜਾਨ ਰਾਇ ਭੰਡਾਰੀ, **ਖੁਲਾਸੇਤੁਤ ਤਵਾਰੀਖ**, ਪੰਜਾਬੀ ਯੂਨੀ. ਪਟਿਆਲਾ, 1972, ਪੰਨਾ 436.
4. ਗੰਡਾ ਸਿੰਘ, **ਕੁਝ ਇਤਿਹਾਸਕ ਪਤਰੇ**, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1998, ਪੰਨਾ 2.
5. **ਉਹੀ**, ਪੰਨੇ 32-36.

## ਗੁਰੂ ਅਰਜਨ ਦੇਵ

## ਰਾਗ ਗੂਜਰੀ ਦੁਪਦੇ ਘਰੁ 2

ਪਤਿਤ ਪਵਿਤ੍ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ॥
ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ॥1॥
ਠਾਕੁਰ ਐਸੋ ਨਾਮ ਤੁਮ੍ਾਰੋ॥
ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨ ਕੋ ਅੰਗੁ ਨਿਹਾਰੋ॥1॥ਰਹਾਉ॥
ਸਾਧ ਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ॥
ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚਮਿਆਰੋ॥2॥2॥10॥

(498)

## ਰਾਗ ਬਸੰਤ ਘਰੁ ੧ ਦੁਤੁਕੀਆ

ਸੁਣਿ ਸਾਖੀ ਮਨ ਜਪਿ ਪਿਆਰ॥
ਅਜਾਮਲੁ ਉਧਰਿਆ ਕਹਿ ਏਕ ਬਾਰ॥
ਬਾਲਮੀਕੈ ਹੋਆ ਸਾਧ ਸੰਗੁ॥
ਧ੍ਰੂ ਕੋ ਮਿਲਿਆ ਹਰਿ ਨਿਸੰਗ॥1॥
ਤੇਰਿਆ ਸੰਤਾ ਜਾਚਉ ਚਰਨ ਰੇਨ॥
ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ॥1॥ਰਹਾਉ॥
ਗਨਿਕਾ ਉਧਰੀ ਹਰਿ ਕਹੈ ਤੋਤ॥
ਗਜਇੰਦ੍ਰ ਧਿਆਇਓ ਹਰਿ ਕੀਓ ਮੋਖ॥
ਬਿਪ੍ਰ ਸੁਦਾਮੇ ਦਾਲਦੁ ਭੰਜ॥
ਰੇ ਮਨ ਤੂ ਭੀ ਭਜੁ ਗੋਬਿੰਦ॥2॥
ਬਧਿਕੁ ਉਧਾਰਿਓ ਖਮਿ ਪ੍ਰਹਾਰ॥
ਕੁਬਿਜਾ ਉਧਰੀ ਅੰਗੁਸਟ ਧਾਰ॥
ਬਿਦਰੁ ਉਧਾਰਿਓ ਦਾਸਤ ਭਾਇ॥
ਰੇ ਮਨ ਤੂ ਭੀ ਹਰਿ ਧਿਆਇ॥3॥

ਪ੍ਰਹਲਾਦ ਰਖੀ ਹਰਿ ਪੈਜ ਆਪ ॥
ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ ॥
ਜਿਨਿ ਜਿਨਿ ਸੇਵਿਆ ਅੰਤ ਬਾਰ ॥
ਰੇ ਮਨ ਸੇਵਿ ਤੂ ਪਰਹਿ ਪਾਰ ॥4॥
ਧੰਨੈ ਸੇਵਿਆ ਬਾਲ ਬੁਧਿ ॥
ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥
ਰੇ ਮਨ ਤੂ ਭੀ ਹੋਹਿ ਦਾਸੁ ॥5॥
ਜੈ ਦੇਵ ਤਿਆਗਿਓ ਅਹੰਮੇਵ ॥
ਨਾਈ ਉਧਰਿਓ ਸੈਨੁ ਸੇਵ ॥
ਮਨੁ ਡੀਗਿ ਨ ਡੋਲੈ ਕਹੂੰ ਜਾਇ ॥
ਮਨ ਤੂ ਭੀ ਤਰਸਹਿ ਸਰਣਿ ਪਾਇ ॥6॥
ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥
ਸੇ ਤੈਂ ਲੀਨੇ ਭਗਤ ਰਾਖਿ।
ਤਿਨ ਕਾ ਗੁਣ ਅਵਗੁਣ ਨ ਬੀਚਾਰਿਓ ਕੋਇ ॥
ਇਹ ਬਿਧਿ ਦੇਖਿ ਮਨੁ ਲਗਾ ਸੇਵ ॥7॥
ਕਬੀਰਿ ਧਿਆਇਓ ਏਕ ਰੰਗ ॥
ਨਾਮਦੇਵ ਹਰਿ ਜੀਉ ਬਸਹਿ ਸੰਗਿ ॥
ਰਵਿਦਾਸ ਧਿਆਏ ਪ੍ਰਭ ਅਨੂਪ ॥
ਗੁਰੂ ਨਾਨਕ ਦੇਵ ਗੋਵਿੰਦ ਰੂਪ ॥8॥1॥

(1192)

# ਜੱਗਾ, ਭਗਤਮਾਲ, (1593-1643ਈ.)

ਜੱਗਾ ਦਾਦੂ ਪੰਥੀ ਸੰਤ ਸਨ। ਇਨ੍ਹਾਂ ਦਾ ਸਮਾਂ (1650-1700 ਬਿ.) ਮੰਨਿਆ ਗਿਆ ਹੈ।[1] ਇਨ੍ਹਾਂ ਬਾਰੇ ਰਾਘੋਦਾਸ ਦੀ **ਭਗਤਮਾਲ** ਵਿਚੋਂ ਜਾਣਕਾਰੀ ਮਿਲਦੀ ਹੈ।[2]

ਇਸ ਦੀ **ਭਗਤਮਾਲ** ਦੇ 68 ਚੁਓਪਈ ਛੰਦ ਹਨ। ਇਨ੍ਹਾਂ ਵਿਚ ਦੋ ਸੌ ਭਗਤਾਂ ਦੇ ਨਾਵਾਂ ਦਾ ਉੱਲੇਖ ਮਿਲਦਾ ਹੈ। ਛੰਦ 15 ਤਕ ਕਲਿਯੁੱਗ ਤੋਂ ਪਹਿਲੇ ਭਗਤਾਂ ਦੇ ਨਾਂ ਦਿੱਤੇ ਹਨ। 15 ਤੋਂ 31 ਤਕ ਕਲਿਯੁੱਗ ਦੇ ਭਗਤ ਹਨ। 32 ਤੋਂ 55 ਤਕ ਦਾਦੂ ਜੀ ਦੇ ਸੇਵਕਾਂ ਦੇ ਨਾਂ ਹਨ।

ਤ੍ਰਿਲੋਚਨ ਭਗਤ ਦਾ ਨਾਂ 20 ਵੇਂ ਛੰਦ ਵਿਚ ਹੈ।[3] ਦਸਿਆ ਗਿਆ ਹੈ ਕਿ ਨਾਮਦੇਵ, ਤ੍ਰਿਲੋਚਨ, ਕਬੀਰ, ਆਦਿ ਨੇ ਅੰਤਰਜਾਮੀ ਪ੍ਰਭੂ ਦੀ ਸਾਧਨਾ ਕੀਤੀ ਹੈ।

## ਹਵਾਲੇ ਤੇ ਟਿੱਪਣੀਆਂ


1. ਲਲਤਾ ਪ੍ਰਸਾਦ ਦੁਬੇ, **ਹਿੰਦੀ ਭਕਤ ਵਾਰਤਾ ਸਾਹਿਤਯ**, ਪੰਨੇ 18-19.
2. ਰਾਘੋਦਾਸ, **ਭਗਤ ਮਾਲ** ਛੰਦ 415-16, ਪੰਨਾ 197.
3. **ਉਹੀ**, ਪਰਿਸ਼ਿਸ਼ਟ, ਪੰਨਾ 276.

# ਜੱਗਾ ਜੀ

## ਭਕਤ ਮਾਲ

275/
ਚੌਪਈ। ਢਾਢਿਯੋ ਹਰਿ ਸੰਤਨ ਕੇਰੋ।
ਨਿਸਦਿਨ ਜਸ ਕਰੋਂ ਮੈ ਚੇਰੋ।
ਪ੍ਰਥਮੇ ਗੁਰੂ ਦਾਦੂ ਮੈਂ ਜਾਚਯਾ।
ਦਿਯਾ ਰਾਮਧਨ ਦੁਖ ਸਬ ਵਾਚਯਾ।-1

276/ ਨਾਮਦੇਵ ਤ੍ਰਿਲੋਚਨ ਕਬੀਰ ਧੁਰੀ ਸੁਵਾਮੀ।
ਇਨਹੂ ਕਹਯੌ ਭੁਜ ਅੰਤਰਜਾਮੀ।
ਰਾਮਾਨੰਦ ਸੁਖਾ ਸ੍ਰੀ ਰੰਗਾ।
ਨਾਨਕ ਕਹਯੌ ਗਹੁ ਹਰਿ ਸੰਗਾ।-20

279/ ਜਨਮ ਜਨਮ ਦਾ ਟੋਟਾ ਭਾਗਯਾ।
ਅਖੈ ਭੰਡਾਰ ਵਿਲਸਨੇ ਲਾਗਯਾ।
ਭਕਤਿ ਮਾਲ ਸੁਨੈ ਅਰੁ ਗਾਵੈ।
ਯੋਨਿ ਸੰਕਟ ਬਹੁਰਿ ਨ ਆਵੈ।-69

# ਚੈਨ ਜੀ, ਭਗਤ ਮਾਲ, (1563-1673 ਈ.)

ਚੈਨ ਜੀ ਦਾ ਸਮਾਂ (1620–1730 ਬਿ.) (1563–1673 ਈ.) ਹੈ। ਇਹ ਦਾਦੂ ਪੰਥੀ ਸੰਤ ਸਨ। ਇਨ੍ਹਾਂ ਦੀ ਭਗਤਮਾਲ ਦੇ 91 ਪਦੇ ਹਨ। ਇਸ ਵਿਚ 250 ਤੋਂ ਵਧੇਰੇ ਸੰਤਾਂ ਭਗਤਾਂ ਦੀ ਨਾਮਾਵਲੀ ਦਿੱਤੀ ਗਈ ਹੈ।[1]

ਇਹ ਦਾਦੂ ਜੀ ਦੇ ਪੋਤੇ ਚੇਲੇ ਜਿਨ ਗੁਪਾਲ ਦੇ ਸ਼ਿਸ਼ ਸਨ।[2]

ਇਸ ਦੇ 29 ਛੰਦ ਵਿਚ ਤ੍ਰਿਲੋਚਨ ਜੀ ਦਾ ਨਾਂ ਆਇਆ ਹੈ। ਦਸਿਆ ਗਿਆ ਹੈ ਕਿ ਵਿਸਨ ਦਾਸ, ਤ੍ਰਿਲੋਚਨ, ਨਾਮਾ, ਗਾਂਕਾ ਬਾਂਕਾ, ਆਦਿ ਨੇ ਪ੍ਰਭੂ ਸਾਧਨਾ ਕੀਤੀ।

## ਹਵਾਲੇ ਤੇ ਟਿੱਪਣੀਆਂ

1. **ਭਗਤਮਾਲ : ਪਾਠਨੁਸ਼ੀਲਨ ਏਵੰ ਵਿਵੇਚਨ**, (ਸੰਪਾ. ਡਾ. ਨਰੇਂਦਰ), ਅਨੁਪਮ ਪ੍ਰਕਾਸ਼ਨ, ਪਟਨਾ, 1978, ਪੰਨਾ 109.
2. ਰਾਘੋਦਾਸ, **ਭਗਤਮਾਲ**, ਛੰਦ 501, ਪੰਨਾ 233.
3. **ਉਹੀ**, ਪੰਨਾ 282.

# ਚੈਨ ਜੀ

## ਭਕਤ ਮਾਲ

280/

ਦੋਹਾ ਸੀਸ ਨਾਯ ਵੰਦਨ ਕਰੂੰ, ਗੁਰੂ ਗੋਬਿੰਦ ਉਰ ਆਨਿ।
ਸਗਲ ਸੰਤ ਕੌਂ ਜੋਰ ਕਰ, ਕਹੂੰ ਸੁ ਨਵਾਂ ਬਖਾਨਿ।-1

282/ ਕਹੈ ਹਰ ਕੇਸ ਅਨਾਹਦ ਬਾਣੀ।
ਗਿਸੀ ਕੇਸ ਦਈਦਾਸ ਵਖਾਣੀ।
ਵਿਸਨ ਦਾਸ ਤਿਲੋਚਨ ਨਾਮਾ ਗਾਈ।
ਰਾਂਕਾ ਬਾਂਕਾ ਵੇਣ ਸੁਣਾਈ।-29

# ਸੁਣੋ ਤ੍ਰਿਲੋਚਨ ਕੀ ਅਧਿਕਾਈ

ਅਨੰਤਦਾਸ ਨਾਭਾ ਦਾਸ ਦੇ ਗੁਰ ਭਾਈ ਵਿਨੋਦੀ ਜੀ ਦੇ ਚੇਲੇ ਅਤੇ ਸਮਕਾਲੀ ਮੰਨੇ ਜਾਂਦੇ ਹਨ।[1] ਪਰਚਈ ਦਾ ਰਚਨਾ ਕਾਲ ਇਸ ਵਿਚਲੀ ਭਗਤ ਨਾਮਦੇਵ ਦੀ ਪਹਿਲੀ ਪਰਚਈ ਵਿਚ 1645 ਬਿ. (1588 ਈ.) ਦਿੱਤਾ ਹੋਇਆ ਹੈ।[2] ਹੱਥ ਲਿਖਤ ਨੰ. 15756 ਵਿਚ ਅੰਤਲੇ ਪਤਰੇ ਉਪਰ ਰਚਨਾ ਕਾਲ 1652 ਬਿ. (1595 ਈ.)[3] ਹੈ। ਹੋ ਸਕਦਾ ਹੈ ਕਿ ਇਹ ਇਸ ਰਚਨਾ ਦੇ ਸੰਪੂਰਣ ਹੋਣ ਦਾ ਕਾਲ ਹੋਵੇ। ਇਸ ਦੀਆਂ ਹੱਥ ਲਿਖਤਾਂ ਨੰ. 15756 (1707 ਬਿ.) ਰਾਜਸਥਾਨ ਪ੍ਰਾਚਯ ਵਿਦਿਆ ਸ਼ੋਧ ਪ੍ਰਤਿਸ਼ਠਾਨ, ਜੋਧਪੁਰ ਨੰ. 1843 ਸਿਟੀ ਪੈਲਸ ਲਾਇਬ੍ਰੇਰੀ, ਜੈਪੁਰ (1722 ਬਿ.) ਆਦਿ ਹਨ।

ਇਸ ਰਚਨਾ ਵਿਚ ਨਾਮਦੇਵ (51), ਨਾਮਦੇਵ ਸੰਬਾਦ (37), ਤ੍ਰਿਲੋਚਨ (42), ਰੈਦਾਸ (225), ਅੰਗਦ (121), ਕਬੀਰ (234), ਪੀਪਾ (765), ਪਰਚਈਆਂ ਹਨ।[4] ਪਰਚਈ ਤ੍ਰਿਲੋਚਨ ਭਗਤ ਵਿਚ ਇਹ ਸਾਖੀ ਦਰਜ ਹੈ:

ਤ੍ਰਿਲੋਚਨ ਭਗਤ ਸੇਵਾ ਕਰਦਾ ਸੀ, ਅਤੇ ਪਰਮਾਤਮਾ ਦੀ ਸਾਧਨਾ ਕਰਦਾ ਸੀ। ਉਸ ਦਾ ਹਰਿ ਨਾਲ ਹੀ ਪਿਆਰ ਸੀ। ਉਸ ਦੇ ਘਰ ਨੌਕਰ ਕੋਈ ਨਹੀਂ ਸੀ। ਤ੍ਰਿਲੋਚਨ ਤੇ ਉਸ ਦੀ ਪਤਨੀ ਘਰੇਲੂ ਕੰਮਾਂ ਵਿਚ ਖਚਿਤ ਰਹਿੰਦੇ ਸਨ। ਪ੍ਰਭੂ ਦੇ ਮਨ ਵਿਚ ਖਿਆਲ ਆਇਆ ਕਿ ਮੈਂ ਭਗਤ ਵਛਲ ਹਾਂ, ਇਨ੍ਹਾਂ ਦੀ ਸੇਵਾ ਕਰਾਂ।

ਪ੍ਰਭੂ ਫਟੀ ਕੰਬਲੀ ਤੇ ਟੁੱਟੀ ਜੁੱਤੀ ਪਹਿਨ ਕੇ ਚੌਤਰੇ ਆ ਬੈਠੇ। ਤ੍ਰਿਲੋਚਨ ਨੇ ਉਨ੍ਹਾਂ ਬਾਰੇ ਪੁੱਛਿਆ। ਪ੍ਰਭੂ ਦੇ ਉੱਤਰਾਂ ਤੋਂ ਪ੍ਰਭੂ ਦੀ ਸਰਬ ਵਿਆਪਕਤਾ ਤੇ ਹੋਰ ਗੁਣ ਪ੍ਰਗਟ ਹੁੰਦੇ ਹਨ, ਪਰ ਤ੍ਰਿਲੋਚਨ ਅਜੇ ਇਹ ਸਮਝਦਾ ਨਹੀਂ। ਇਸ ਤੋਂ ਦਿਲਚਸਪ ਤੇ ਸੁਆਦੀ ਪਰਿਸਥਿਤੀ ਪੈਦਾ ਹੁੰਦੀ ਹੈ। ਪ੍ਰਭੂ ਦਸਦੇ ਹਨ ਕਿ ਉਨ੍ਹਾਂ ਦੀ ਕੋਈ ਜਾਤਪਾਤ, ਨਿਸਚਿਤ ਸਥਾਨ, ਮਾਂ ਬਾਪ ਨਹੀਂ ਹੈ। ਉਹ ਸਭ ਵਰਣ ਧਰਮ ਜਾਣਦੇ ਹਨ, ਮਜਦੂਰੀ ਨਹੀਂ ਮੰਗਦੇ, ਪਿਆਰ ਚਾਹੁੰਦੇ ਹਨ ਅਤੇ ਪੇਟ ਭਰ ਖਾਣਾ ਖਾਣਗੇ। ਜੇ ਪਿਆਰ ਘਟਿਆ ਹੋਇਆ ਵੇਖਣਗੇ ਤਾਂ ਚਲੇ ਜਾਣਗੇ।

ਤ੍ਰਿਲੋਚਨ ਉਸ ਨੂੰ ਘਰ ਲੈ ਆਉਂਦੇ ਹਨ। ਪ੍ਰਭੂ ਘਰ ਦੇ ਸਾਰੇ ਕੰਮ ਕਰਦੇ ਹਨ। ਇਸ ਤਰ੍ਹਾਂ ਕੰਮ ਚਲ ਰਿਹਾ ਹੁੰਦਾ ਹੈ ਕਿ ਇਕ ਦਿਨ ਤ੍ਰਿਲੋਚਨ ਦੀ ਪਤਨੀ

ਗੁਆਂਢਣ ਪਾਸ ਜਾ ਕੇ ਨੌਕਰ ਦੇ ਖਾਣੇ ਬਾਰੇ ਰੋਸ ਕਰਦੀ ਹੈ। ਇਹ ਵੇਖ ਕੇ ਪ੍ਰਭੂ ਅੰਤਰ ਧਿਆਨ ਹੋ ਜਾਂਦੇ ਹਨ।

ਤ੍ਰਿਲੋਚਨ ਭਗਤ ਪ੍ਰਭੂ ਪਾਸ ਬੇਨਤੀਆਂ ਕਰਦੇ ਹਨ ਕਿ ਅਜਿਹਾ ਕਿਉਂ ਹੋ ਗਿਆ, ਪ੍ਰਭੂ ਉਸ ਨੂੰ ਅਸਲੀਅਤ ਸਮਝਾ ਕੇ ਸਾਧਨਾ ਕਰਨ ਦੀ ਪ੍ਰੇਰਣਾ ਕਰਦੇ ਹਨ। ਪ੍ਰਾਪਤ ਸ੍ਰੋਤਾਂ ਵਿਚੋਂ ਅਨੰਤ ਦਾਸ ਦੀ ਪਰਚਈ ਹੀ ਹੈ ਜਿਸ ਵਿਚ ਪਹਿਲਾਂ ਪਹਿਲ ਇਹ ਸਾਖੀ ਮਿਲਦੀ ਹੈ ਜੋ ਪ੍ਰਭੂ ਵਿਚ ਪੂਰਣ ਆਸਥਾ ਤੇ ਸਾਧਨਾ ਦੀ ਮੰਗ ਕਰਦੀ ਹੈ। ਇਹ ਵਿਸ਼ਾ ਇਸ ਕਾਵਿ ਜੁਗਤ ਰਾਹੀਂ ਦਿਲਚਸਪੀ ਨਾਲ ਉਘੜਿਆ ਹੈ।

## ਟਿੱਪਣੀਆਂ ਤੇ ਹਵਾਲੇ

1. ਲਲਤਾ ਪ੍ਰਸਾਦ ਦੂਬੇ, **ਹਿੰਦੀ ਭਗਤ ਵਾਰਤਾ ਸਾਹਿਤਯ**, ਪੰਨਾ 30
2. **ਉਹੀ**, ਪੰਨਾ 29
3. **ਭਗਤ ਰਵਿਦਾਸ : ਸ੍ਰੋਤ ਪੁਸਤਕ**, (ਸੰਪਾ. ਜਸਬੀਰ ਸਿੰਘ ਸਾਬਰ), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1984, ਪੰਨਾ 203
4. ਅਨੰਤਦਾਸ ਵੈਸ਼ਣਵ ਰਾਹੀਂ ਰਚਿਤ, **ਭਗਤ ਰਚਨਾਵਲੀ**, ਸੰਪਾ. (ਡਾ. ਡੀ. ਪੀ. ਸ਼ਰਮਾ), ਵਿਸ਼ਵ ਭਾਰਤੀ ਪ੍ਰਕਾਸ਼ਨ, ਚੰਡੀਗੜ੍ਹ, 1178/22B, 1982
5. **ਉਹੀ**, ਪੰਨੇ 9-12

## ਪਾਠ

# ਅਥ ਤ੍ਰਿਲੋਚਨ ਜੀ ਕੀ ਪਰਚਈ ਲਿਖਤਮ

ਸੁਨੋ ਤ੍ਰਿਲੋਚਨ ਕੀ ਅਧਿਕਾਈ।
ਤਾ ਪੈ ਕੇਸੌ ਵਿਰਤਿ ਰਹਾਈ।
ਸੇਵਾ ਬ੍ਰਤ ਤ੍ਰਿਲੋਚਨ ਕਰੈ।
ਰਾਮ ਨਾਮ ਕਹਿ ਰਸਨਾ ਟੇਰੈ।—1
ਬਹੁ ਆਚਾਰ ਕਰੈ ਵਿਧਿ ਪੂਜਾ।
ਹਰਿ ਸੋਂ ਹੇਤ ਅਵਰ ਨਹਿੰ ਦੂਜਾ।
ਸੁਮਿਰਣ ਕਰਤ ਬਹੁਤ ਦਿਨ ਬੀਤੈ।
ਦੇਹੀ ਕਸਟ ਸਹੈ ਮਨ ਜੀਤੈ।—2
ਅਵਰੁ ਨ ਘਰ ਮੈਂ ਸੇਵਕ ਕੋਈ।
ਤ੍ਰਿਯਾ ਪੁਰਖਿ ਦੁਖ ਪਾਵੇ ਦੋਈ।
ਐਸੀ ਪ੍ਰੀਤਿ ਕਰਤ ਜਬ ਦੇਖੀ।
ਤਬ ਹਰਿ ਆਯੇ ਸਦਾ ਬੰਮੇਕੀ।—3
ਭਗਤ ਵਛਲ ਯੇਕ ਪ੍ਰੀਤਿ ਵਿਚਾਰੀ।
ਯਾ ਮੈਂ ਟਹਲ ਕਰੋਂ ਦਿਨ ਚਯਾਰੀ।
ਦੇਖੁ ਦਾਸ ਨੋ ਬਹੁਤ ਅੰਦੇਸੌਂ।
ਆਈ ਚੌਂਤਰੇ ਬੈਠੋ ਕੇਸੌਂ।—4
ਫਾਟੀ ਕਾਂਵਰੀ ਟੂਟੀ ਪਨਹੀ।
ਰੁਖੈ ਮੂੰਡਿ ਮੈਲ ਜਬ ਤਨਹੀ।
ਦੇਖੋ ਤ੍ਰਿਲੋਚਨ ਬੂਝੀ ਬਾਤਾ।
ਕਹਾਂ ਤੁਮ ਆਯੇ ਕਹਾਂ ਤੁਮ ਜਾਤਾ।—5
ਕਹੂੰ ਨ ਆਯੇ ਕਹੂੰ ਨ ਜਾਂਹਿ।
ਜੋ ਕੋਊ ਰਾਖੈ ਤਹਾਂ ਰਹਾਈ।
ਸਵਾਮੀ ਹੌਂ ਬੜਾ ਕਮੇਰਾ।
ਕੋ ਰਾਖੈ ਤੋ ਰਹਿਹੌ ਚੇਰਾ।—6

ਰੂਖਾ ਮਸਤਕ ਮੈਲਾ ਤਨ ਸੋਹੈ।
ਕਹਾ ਤ੍ਰਿਲੋਚਨ ਕਹੋ ਤੁਮ ਕੋ ਹੈ।
ਜਾਤਿ ਬਰਣ ਕੈ ਹੌ ਨਿਯਰੈ ਨਾਂਹਿ।
ਲਿਯੋ ਛਿਵੈ ਮੋ ਕੌ ਕੋਉ ਨਾਂਹਿ।—7
ਕਹਾਂ ਤੇਰੋ ਬਾਪ ਕਹਾਂ ਤੇਰੀ ਮਾਈ।
ਕਹਾਂ ਤੇਰੋ ਕੁਟੰਬੁ ਕਹਾਂ ਤੇਰੋ ਭਾਈ।
ਮੇਰੋ ਬਾਪ ਨ ਮੇਰੋ ਮਾਈ।
ਮੋਰੋ ਕੁਟੰਬ ਨ ਮੋਰੋ ਭਾਈ।—8
ਰਹੌ ਬਰਤਿਯਾ ਰਾਖੈ ਜੌ ਕੋਈ।
ਟਹਲ ਕਰੂੰ ਜੈਸੀ ਕਹੈ ਸੋਈ।
ਬ੍ਰਾਹਮਣ ਵਿਧਿ ਸਗਲੀ ਛਾਨੋ।
ਛਤ੍ਰੀ ਧਰਮ ਨ ਮੋ ਸੌ ਜਾਣੋ।—9
ਬੈਸ ਧਰਮ ਸਭ ਹਾਥਿ ਹੈ ਮੋਰੇ।
ਸੂਦ੍ਰ ਕਰਮ ਕਛੁ ਕਰੌਂ ਵਿਚਾਰੇ।
ਭੇਦ ਸਕਲ ਖੇਤੀ ਕੋ ਜਾਨੈ।
ਮੌ ਤੈ ਧਰਮ ਨ ਕੋਈ ਛਾਨੈਂ।—10
ਭਰਿ ਭਰਿ ਪੇਟ ਸਦਾ ਹੌ ਖਾਨੌਂ।
ਭੂਖੌਂ ਰਹੌਂ ਨ ਕਬਹੂੰ ਅਘਾਨੋਂ।
ਪੀਸਤ ਪੋਵਤ ਸਬ ਦਿਨ ਜਾਈ।
ਤਾ ਮੈ ਰਹੌਂ ਸਦੁਖੈ ਮਾਈ।—11
ਬਿਰਤ ਨ ਮਾਗੌਂ ਜੀਯੌਂ ਚਾਹੂੰ।
ਕੋਊ ਪ੍ਰੀਤਿ ਕਰੈ ਤੌਂ ਸਦਾ ਨਿਵਾਰਹੌਂ।
ਸੁਨਿ ਤ੍ਰਿਲੋਚਨ ਐਸੀ ਵਾਤਾ।
ਹਰਿਖ ਭਯੋ ਸੁਖ ਉਪਜੈ ਗਾਤਾ।—12
ਮੇਰੇ ਬਰਤਿਯੌ ਰਹੈ ਜੌ ਭਾਇ।
ਜਿਤਨੌ ਭਾਵੈ ਤਿਤਨੌ ਖਾਇ।
ਨਾਮ ਬਰਤਿਯਾ ਕਯੂੰ ਹੈ ਤੇਰਾ।
ਸਾਂਚੀ ਕਹੈ ਸੁਨੈ ਮਨ ਮੋਰਾ।—13
ਹੇਤ ਪ੍ਰੀਤਿ ਮੈਂ ਹੈਂ ਅਤਿ ਭਾਰੀ।
ਸਤਿ ਨਾਂਵ ਕੌ ਕਹਿ ਵਿਚਾਰੀ।
ਕਹੈ ਬਰਤਯੌ ਸੁਨੋ ਹੋ ਸਵਾਮੀ।

ਨਾਮ ਹਮਾਰੋ ਅੰਤਰਜਾਮੀ।—14
ਕਾਹੇ ਨ ਰਹੌ ਰਾਖਿ ਜੌ ਜਾਨੌਂ।
ਕਬਹੂੰ ਹਿਰਦੈ ਕਪਟ ਨ ਆਨੌਂ।
ਆਦਰ ਸਹਿਤ ਪੇਟ ਭਰਿ ਦੀਜੈ।
ਬਿਨਿ ਆਦਰ ਹਮ ਕੌ ਜਿਨਿ ਧੀਜੈ।—15
ਇਤਨੌ ਤੁਮਹ ਪਰਿ ਬੋਲ ਬੁਲਾਊਂ।
ਪ੍ਰੀਤਿ ਘਟੇਂ ਤਬ ਹੀ ਉਠਿ ਜਾਊਂ।
ਕੌਤਗ ਦੇਖੈ ਨਰ ਅਰੁ ਨਾਰੀ।
ਸੁਨਿ ਸੁਨਿ ਬਾਤ ਹੰਸੈ ਦੇ ਤਾਰੀ।—16
ਲੋਗ ਕਹੈਂ ਜਿਹਿ ਜੋ ਮਨ ਭਾਵੈ।
ਐਸੋ ਸੇਵਗ ਬਹੁਰਿ ਨ ਆਵੈ।
ਤਬੈ ਤ੍ਰਿਲੋਚਨਿ ਕੈ ਮਨਿ ਭਾਯੌ।
ਬਾਂਹ ਪਕੜਿ ਅਪਨੌ ਗ੍ਰਿਹ ਲਾਯੌ।—17
ਅਰਧੰਗੀ ਸੌਂ ਕਹਯੌ ਬੁਲਾਈ।
ਯਾ ਕੀ ਤੁਮ ਕੋ ਲਾਜ ਬੜਾਈ।
ਲਾਜ ਬੜਾਈ ਕਾਹੇ ਮੇਰੀ।
ਹੂੰ ਤੌ ਸਦਾ ਤੇ ਤੁਮਰੀ ਚੇਰੀ।—18
ਪੀਸਉਂ ਪੋਉਂ ਭਰੌਂ ਅਰੁ ਪਾਣੀ।
ਭਲੀ ਕਰਿ ਜੌ ਤੁਮ ਸੇਵਗ ਆਣੌਂ।
ਕਰੌਂ ਰਸੋਈ ਮੇਲਹੌਂਗੀ ਆਗੈ।
ਕਛੁ ਨ ਰਾਖੌਂ ਯਾ ਕੇ ਮਾਂਗੈ।—19
ਭੁਖੈ ਰਹੌਂ ਤੌ ਦੋਖ ਨ ਦੀਜੈ।
ਜੋ ਭਾਵੈਂ ਸੋ ਸੋ ਪੈ ਲੀਜੈ।
ਭਾਵ ਸਹਿਤ ਭੋਜਨ ਕਰਵਾਉਂ।
ਯਾ ਕੌ ਬੁਰੌ ਕਦੈ ਨ ਮਨਾਉਂ।—20
ਦੋਹਾ। ਜਪ ਤਪ ਸੰਜਮ ਸਾਥਿ ਕਰਿ, ਬਾਦ ਕਰੈ ਤਨ ਛੀਨ।
ਸੁਰ ਨਰ ਮਰਮ ਨ ਜਾਨਹਿ, ਪ੍ਰਭੁ ਭਗਤਨ ਕੌ ਅਧੀਨ।—21
ਚੌਪਈ। ਤਾਤੀ ਤਾਤੀ ਤੁਰਤ ਪਵਾਈ।
ਜੇਤੌ ਭਾਵੈ ਤੇਤੌ ਖਾਈ।
ਮਰਦਨ ਕਰਿ ਅਸਨਾਨ ਕਰਾਯੇ।
ਉਜਲ ਕਪੜਾ ਆਨਿ ਪਹਰਾਯੇ।—22

ਜਬ ਸੌ ਟਹਲ ਕਰਨ ਸਬ ਲਾਗੌ।
ਤ੍ਰਿਲੋਚਨ ਕੌ ਮਨਿ ਸੰਸੌ ਭਾਗੌ।
ਮੁਖ ਕੀ ਕਬਹੂੰ ਕਹਣ ਨ ਪਾਵੈ।
ਮਨ ਕੀ ਜਾਨਿ ਟਹਲ ਕਰਿ ਆਵੈ।—23
ਸਕਲ ਅੰਗ ਸੇਵਾ ਕੌ ਪੂਰੌ।
ਭਯੋ ਤ੍ਰਿਲੋਚਨਿ ਕੌ ਮਨ ਪੂਰੌ।
ਪੀਸਤ ਪੋਵਤ ਮਾਤਾ ਨਹੀਂ ਹਾਰੈ।
ਪਲ ਪਲ ਕੀ ਹਰਿ ਪ੍ਰੀਤਿ ਵਿਚਾਰੈ।—24
ਕਹੈ ਤ੍ਰਿਲੋਚਨ ਸੁਨਿ ਹਰਿ ਦਾਸੀ।
ਭਲੌ ਬਰਤਿਯਾ ਰਹੈ ਕਿ ਜਾਸੀ।
ਰਹਤ ਜਾਨ ਕਹੌ ਨਹਿੰ ਜਾਨੌਂ।
ਸ਼ਬਦ ਤੁਮਾਰੋ ਸਤਿ ਕਰਿ ਜਾਣੌਂ।—25
ਹੇਤ ਕਰੌਂ ਜੋ ਜਾਨ ਨ ਪਾਵੈ।
ਐਸੋ ਸੇਵਗ ਬਹੁਰਿ ਨ ਆਵੈ।
ਕਹਯਾ ਤ੍ਰਿਲੋਚਨ ਭਯਾ ਅਨੰਦਾ।
ਪੂਰੇ ਭਾਗ ਮਿਲੈ ਗੋਬਯੰਦਾ।—26
ਬਿਛਰਯੌ ਪੁਤ੍ਰ ਮਾਤ ਜੌ ਪਾਵੈ।
ਐਸੋ ਸੇਵਗ ਬਹੁਰਿ ਨ ਆਵੈ।
ਜਲ ਬਿਛੁਰਯਾ ਮਛਰਿ ਮਰਿ ਜਾਵੈ।
ਜਲ ਕੌ ਮਿਲਯਾ ਜੀਵ ਫਿਰਿ ਆਵੈ।—27
ਦਾਸੀ ਤ੍ਰਿਲੋਚਨ ਅਤਿ ਸੁਖ ਪਾਯੌ।
ਭਾਂਤਿ ਭਾਂਤਿ ਹਰਿ ਦਰਸ ਦਿਖਾਯੌ।
ਐਸੇ ਹੈ ਹਰਿ ਤਾ ਕੌ ਚੇਰੋ।
ਜੋ ਕੋ ਪਾਂਚੌ ਇੰਦ੍ਰੀ ਨਹੀਂ ਘੇਰੋ।—28
ਇੰਦ੍ਰੀ ਪਾਂਚ ਆਪ ਬਸਿ ਰਾਖੈ।
ਰਸਨਾ ਸਦਾ ਰਾਮ ਰਸ ਚਾਖੈ।
ਯੇਕ ਦਿਨਾ ਮਨਿ ਉਪਜੀ ਐਸੀ।
ਜਾਇ ਪੜੋਸਨਿ ਕੈ ਘਰਿ ਬੈਸੀ।—29
ਕਹੇ ਪੜੋਸਨਿ ਤਨ ਭਯੋ ਛੀਨਾ।
ਬਸਤਰ ਸਹਿਤ ਸਰੀਰ ਮਲੀਨਾ।
ਸਹਜਿ ਸੁਭਾਇ ਕਹੈ ਹਰਿ ਦਾਸੀ।

ਸੁਨੌ ਪੜੌਸਨਿ ਦੁਖ ਅਰੁ ਹਾਂਸੀ।–30
ਪੀਸਤ ਪੋਵਤ ਬਲ ਗਯੋ ਮੇਰੌ।
ਭੁਖੌਂ ਰਹੈ ਨ ਆਘਾਇ ਇਹ ਚੇਰੌ।
ਇਤਨੀ ਬਾਤ ਕਹਤ ਹੌਂ ਬਰਜੌਂ ਤੋਹੀ।
ਸਵਾਮੀ ਸੁਨੈ ਨ ਵਿਡਾਰੇ ਮੋਹੀ।–31
ਇਤਨੀ ਬਾਤ ਸੁਨਿ ਹਰਿ ਜਬ ਹੀ।
ਅੰਤਰ ਧਯਾਨ ਭਯੋ ਹਰਿ ਤਬ ਹੀ।
ਗਯੌ ਬਿਰਤਯੌ ਮਨਿ ਪਛਿਤਾਨੌ।
ਹਰਿ ਦਾਸੀ ਸੌਂ ਭਗਤ ਰਿਸਾਨੌ।–32
ਹੌਂ ਤੋ ਕਛੁ ਨ ਕਹਯੋ ਗੁਸਾਈ।
ਤਬੈ ਤ੍ਰਿਲੋਚਨ ਅੰਨ ਨ ਖਾਹਿ।
ਦਿਨੈ ਛ ਤਜਯੌ ਅੰਨ ਰੁ ਪਾਣੀ।
ਹਰਿ ਆਕਾਸ ਮੈਂ ਬੋਲੈਂ ਵਾਣੀ।–33
ਮੌਂ ਸੇਵਗ ਹ੍ਵੈ ਸੇਵਾ ਕੀਨ੍ਹੀ।
ਵਰਸ ਯੇਕ ਲੌ ਭਯੌ ਨ ਚੀਨ੍ਹੀ।
ਜੇ ਹਠ ਕਰੈਂ ਤੋ ਔਰੋਂ ਆਊਂ।
ਰਹੌਂ ਜਨਮ ਭਰਿ ਕਬਹੂੰ ਨ ਜਾਉਂ।–34
ਸੁਨੌਂ ਰਾਮ ਕੀ ਹਰਿ ਯੌਂ ਬੋਲਯੌ।
ਭਯੋ ਬਿਰਤਿ ਘਰਿ ਘਰਿ ਡੋਲਯੌਂ।
ਹਮ ਅਪਰਾਧੀ ਭਗਤਿ ਨ ਜਾਨੌਂ।
ਚਮ ਦ੍ਰਿਸਟਿ ਕੇਸੌਂ ਨ ਪਹਿਚਾਨਯੌਂ।–35
ਕੰਬਲਾਪਤਿ ਕੌਂ ਧਯਾਨ ਹਮਾਰੈ।
ਜਯੌਂ ਪਤਿਬ੍ਰਤਾ ਪੁਰਖ ਸੰਭਾਰੈ।
ਐਸੀ ਦ੍ਰਿਸਟਿ ਨ ਹਮਰੀ ਕੀਨੀ।
ਸਕਲ ਵਿਯਾਪੀ ਹਮ ਲੈ ਚੀਨ੍ਹੀ।–36
ਦਯਾ ਤੁਮਾਰੀ ਹੋਇ ਤੋ ਪਾਵੈ।
ਸਕਲ ਵਿਯਾਪੀ ਸਕਲ ਦਰਸਾਵੈ।
ਭਾਵ ਹਮਾਰਾ ਤੁਮ ਹੀ ਤਾਂਈ
ਤੁਮ ਬਿਨੁ ਅਵਰੁ ਦੂਸਰੋ ਨਾਹਿ।–37
ਭਾਵ ਗ੍ਰਹੀ ਭਾਵ ਨੂੰ ਲੈਹੀ।
ਜਯੋਂ ਜੋ ਧਯਾਵੈ ਤਯੋਂ ਸੁਖ ਲੇਹੀ।

ਉਪਜੈ ਵਿਨਸੈ ਆਵੈ ਜਾਇ।
ਆਗ ਉਪਜਯਾ ਸਰਵਤ ਸਮਾਇ।—38
ਜੈ ਤੁਮ ਹਮ ਕੌ ਦਰਸਨ ਦੀਨੌਂ।
ਕਾਹੇ ਨ ਰੂਪ ਚਤੁਰਭੁਜ ਕੀਨੌ।
ਐਸੀ ਬਾਤ ਨ ਹਮ ਕੌ ਭਾਈ।
ਸਕਲ ਰੂਪ ਮਹਿੰ ਦੇਹ ਦਿਖਾਈ।—39
ਮਰਯਾਦਾ ਵਿਨਿ ਭਗਤਿ ਨ ਹੋਈ।
ਸਵਾਮੀ ਸੇਵਗ ਮਿਟਿ ਜਾਈ ਦੋਈ।
ਐਸੋ ਹਰਿ ਦਾਸ ਕੌ ਚੇਰੋ।
ਜੇ ਕੋਈ ਪਾਂਚੋ ਇੰਦ੍ਰੋ ਘੇਰੋ।—40
ਉਠਿ ਤ੍ਰਿਲੋਚਨ ਭਯੇ ਅਨੰਦਾ।
ਪਰਮ ਭਗਤਿ ਤੇ ਮਿਲੈ ਗੋਬਯੰਦਾ।
ਐਸੀ ਭਗਤਿ ਕਰੈ ਜੋ ਕੋਈ।
ਤਾਕੀ ਸਦਾ ਸਹਾਈ ਵਹ ਹੋਈ।—41
ਦੋਹਾ। ਦਾਸ ਅਨੰਤ ਕਥਾ ਕਹੀ, ਤ੍ਰਿਲੋਚਨ ਜਸ ਗਾਇ।
ਪ੍ਰੀਤਿ ਸਹਿਤ ਹਰਿ ਸਿਮਰਯੇ, ਤਾ ਕੀ ਰਾਮ ਸਹਾਇ।—42
ਇਤਿ ਸ੍ਰੀ ਤ੍ਰਿਲੋਚਨ ਜੀ ਕੀ ਪਰਚਈ
ਸੰਪੂਰਣ ਭਵਤੇ। ਗ੍ਰੰਥ।28।

# ਭਲਕੇ ਉਠਿ ਤ੍ਰਿਲੋਚਨ ਆਵੈ

ਭਾਈ ਗੁਰਦਾਸ ਭੱਲਾ ਗੁਰੂ ਅਮਰਦਾਸ ਦੇ ਚਾਚੇ ਦਾ ਪੋਤਰਾ ਸੀ।[1] ਇਨ੍ਹਾਂ ਦੇ ਪਿਤਾ ਦਾ ਨਾਂ ਈਸ਼ਰਦਾਸ ਸੀ ਜੋ ਗੁਰੂ ਅਮਰਦਾਸ ਦੇ ਪਿਤਾ ਤੇਜਭਾਨ ਦੇ ਛੋਟੇ ਭਰਾ ਚੰਦਰਭਾਨ ਦੇ ਦੂਜੇ ਪੁੱਤਰ ਸਨ। ਇਨ੍ਹਾਂ ਦੀ ਜਨਮ ਮਿਤੀ ਹੋਰ ਤਾਂ ਕਿਤੇ ਨਹੀਂ ਮਿਲਦੀ ਪਰ ਗਿ. ਠਾਕੁਰ ਸਿੰਘ ਨੇ **ਸ੍ਰੀ ਗੁਰਦੁਆਰੇ ਦਰਸ਼ਨ** (1923) ਵਿਚ 1612 ਬਿ. ਕੱਤਕ ਦੂਜ ਸੋਮਵਾਰ ਦਿੱਤੀ ਹੈ।[2] ਪਰ ਇਸ ਵਰ੍ਹੇ 1612 ਵਿਚ ਦੋ ਕੱਤਕ ਬੁੱਧਵਾਰ 2 ਅਕਤੂਬਰ 1555 ਈ. ਕੱਤਕ ਵਦੀ ਦੂਜ ਨੂੰ ਸੀ।[3] ਗੁਰੂ ਅਰਜਨ ਦੇਵ ਦੇ ਗੁਰਗੱਦੀ ਉਪਰ ਬਿਰਾਜਮਾਨ ਹੋਣ ਸਮੇਂ ਜਦੋਂ ਭਾਈ ਗੁਰਦਾਸ ਅੰਮ੍ਰਿਤਸਰ ਆਏ ਇਨ੍ਹਾਂ ਨੇ ਬੀਬੀ ਭਾਨੀ ਨੂੰ ਮੱਥਾ ਟੇਕਿਆ।[4] ਇਸ ਤੋਂ ਭਾਈ ਵੀਰ ਸਿੰਘ ਨੇ ਅੰਦਾਜ਼ਾ ਲਾਇਆ ਹੈ ਕਿ ਇਹ ਬੀਬੀ ਭਾਨੀ ਤੋਂ ਛੋਟੇ ਸਨ।[5] ਬੀਬੀ ਭਾਨੀ ਦਾ ਜਨਮ 4 ਜੇਠ 1590 ਬਿ. ਨੂੰ ਹੋਇਆ ਸੀ।[6] ਉਪਰੋਕਤ ਅੰਦਾਜ਼ੇ ਨਾਲ ਸਹਿਮਤ ਹੋਇਆ ਜਾ ਸਕਦਾ ਹੈ ਕਿਉਂਕਿ ਪੰਜਾਬ ਵਿਚ ਛੋਟੇ ਭਰਾਵਾਂ ਵਲੋਂ ਵੱਡੀਆਂ ਭੈਣਾਂ ਨੂੰ ਮੱਥਾ ਟੇਕਣ ਦੀ ਪਰੰਪਰਾ ਰਹੀ ਹੈ। ਭਾਈ ਵੀਰ ਸਿੰਘ ਦਾ ਇਨ੍ਹਾਂ ਦੀ ਜਨਮ ਮਿਤੀ ਬਾਰੇ ਦੂਜਾ ਅੰਦਾਜ਼ਾ ਇਨ੍ਹਾਂ ਦੇ ਗੁਰਦਾਸ ਨਾਮ ਨਾਲ ਸੰਬੰਧਿਤ ਹੈ ਕਿ ਇਹ ਨਾਮ ਉਦੋਂ ਰੱਖਿਆ ਜਾ ਸਕਦਾ ਹੈ ਜਦੋਂ ਭਾਈ ਗੁਰਦਾਸ ਦੇ ਮਾਪੇ ਗੁਰੂ ਘਰ ਦੇ ਸ਼ਰਧਾਲੂ ਹੋ ਗਏ ਹੋਣ।[7] ਇਸ ਅੰਦਾਜ਼ੇ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ ਕਿਉਂਕਿ ਗੁਰੂ ਦਾ ਸੰਕਲਪ ਕੇਵਲ ਗੁਰਮਤ ਵਿਚ ਹੀ ਨਹੀਂ ਸਗੋਂ ਪੰਜਾਬ ਦੇ ਹੋਰ ਮਤਾਂ, ਜੋਗ, ਸੈਵ, ਵੈਸ਼ਣਵ ਆਦਿ ਵਿਚ ਵੀ ਹੈ। ਸ. ਰਣਧੀਰ ਸਿੰਘ ਨੇ ਇਨ੍ਹਾਂ ਦਾ ਜਨਮ ਸੰਮਤ 1608 (1541) ਦਿੱਤਾ ਹੈ ਅਤੇ ਸ. ਸਰਦੂਲ ਸਿੰਘ ਨੇ 1615 (1548) ਦਿੱਤਾ ਹੈ।[8] ਉਨ੍ਹਾਂ ਨੇ ਆਪਣੀ ਸੂਚਨਾ ਦੇ ਹਵਾਲੇ ਨਹੀਂ ਦਿੱਤੇ। ਇਸ ਲਈ ਇਨ੍ਹਾਂ ਦੋਹਾਂ ਨਾਲ ਸਹਿਮਤ ਨਹੀਂ ਹੋ ਸਕਦੇ।

ਭਾਈ ਗੁਰਦਾਸ ਦੇ ਮੁੱਢਲੇ ਜੀਵਨ ਬਾਰੇ ਵਾਕਫੀਅਤ ਨਹੀਂ ਮਿਲਦੀ। ਸ. ਰਣਧੀਰ ਸਿੰਘ ਨੇ ਇਨ੍ਹਾਂ ਦੀ ਗੋਇੰਦਵਾਲ ਤੇ ਸੁਲਤਾਨਪੁਰ ਲੋਧੀ ਤੋਂ ਕ੍ਰਮਵਾਰ ਦੇਸੀ ਭਾਸ਼ਾਵਾਂ ਤੇ ਇਸਲਾਮ ਸੰਬੰਧੀ ਸਿਖਿਆ ਪ੍ਰਾਪਤੀ ਬਾਰੇ ਬਿਨਾਂ ਕਿਸੇ ਹਵਾਲੇ ਤੋਂ ਲਿਖਿਆ ਹੈ।[9] ਕੁਝ ਸਮੇਂ ਬਾਅਦ ਇਨ੍ਹਾਂ ਨੂੰ ਆਗਰੇ ਵੱਲ ਧਰਮ ਪ੍ਰਚਾਰ ਲਈ ਭੇਜਿਆ ਗਿਆ।[10] 1638 (1581) ਨੂੰ ਗੁਰੂ ਰਾਮ ਦਾਸ ਦੇ ਦੇਹਾਂਤ ਸਮੇਂ ਇਹ

ਵਾਪਸ ਆਏ।[11] ਬਾਬਾ ਪ੍ਰਿਥੀ ਚੰਦ ਤੇ ਗੁਰੂ ਅਰਜਨ ਦੇਵ ਦੇ ਵਿਰੋਧ ਸਮੇਂ ਇਨ੍ਹਾਂ ਨੇ ਗੁਰੂ ਅਰਜਨ ਦੇਵ ਦੀ ਅਹਿਮੀਅਤ ਨੂੰ ਸੰਗਤਾਂ ਵਿਚ ਪ੍ਰਗਟ ਕੀਤਾ ਅਤੇ ਬਾਬਾ ਪ੍ਰਿਥੀਚੰਦ ਦੇ ਗੁਰਗੱਦੀ ਪ੍ਰਾਪਤ ਕਰਨ ਲਈ ਸਾਰੇ ਮਨਸੂਬੇ ਅਸਫਲ ਕਰ ਦਿੱਤੇ।[12]

**ਗੁਰੂ ਗ੍ਰੰਥ ਸਾਹਿਬ** ਦੀ ਸੰਪਾਦਨਾ ਸਮੇਂ ਇਨ੍ਹਾਂ ਨੇ ਲਿਖਾਰੀ ਵਲੋਂ ਸੇਵਾ ਨਿਭਾਈ।[13] ਅਕਾਲ ਬੁੰਗੇ ਦੀ ਉਸਾਰੀ ਤੋਂ ਬਾਅਦ ਇਹ ਗੁਰੂ ਹਰਿਗੋਬਿੰਦ ਵਲੋਂ ਉਥੋਂ ਦੇ ਪਹਿਲੇ ਸੇਵਾਦਾਰ ਨਿਯੁਕਤ ਕੀਤੇ ਗਏ।[14] ਜਦੋਂ ਗੁਰੂ ਹਰਿਗੋਬਿੰਦ ਦਿੱਲੀ ਗਏ ਤਾਂ ਗੁਰਗੱਦੀ ਦਾ ਸਾਰਾ ਕਾਰ ਵਿਹਾਰ ਭਾਈ ਗੁਰਦਾਸ ਤੇ ਬਾਬਾ ਬੁੱਢਾ ਜੀ ਨੂੰ ਸੌਂਪਿਆ ਗਿਆ।[15] ਜਦੋਂ ਗੁਰੂ ਹਰਿਗੋਬਿੰਦ ਨੇ ਸ਼ਸਤਰ ਬੱਧ ਹੋਣ ਦੀ ਨੀਤੀ ਧਾਰਨ ਕੀਤੀ ਤਾਂ ਉਸ ਸਮੇਂ ਵਿਰੋਧੀਆਂ ਵਲੋਂ ਇਸ ਨਵੀਂ ਨੀਤੀ ਉੱਪਰ ਸ਼ੰਕੇ ਉਠਣੇ ਸ਼ੁਰੂ ਹੋ ਗਏ। ਇਹ ਸ਼ੰਕੇ ਇਨ੍ਹਾਂ ਦੀ 24ਵੀਂ ਵਾਰ ਦੀ ਪਉੜੀ—ਧਰਮਸਾਲ ਕਰਿ ਬਹੀਦਾ—ਨ ਆਪ ਜਣਾਇਆ[16] ਵਿਚੋਂ ਪ੍ਰਗਟ ਹੁੰਦੇ ਹਨ।

ਇਨ੍ਹਾਂ ਦੀ ਦੇਹਾਂਤ ਮਿਤੀ, **ਗੁਰਬਿਲਾਸ ਪਾਤਸ਼ਾਹੀ ਛੇਵੀਂ** ਅਨੁਸਾਰ ਭਾਦੋਂ ਸੁਦੀ 5 (ਵੀਰਵਾਰ) 1686 (1629) ਹੈ।[17] ਇਸ ਸਮੇਂ ਦੇ ਹੋਰ ਵੇਰਵੇ 13 ਅਗਸਤ, 14 ਭਾਦੋਂ ਹਨ।[18] (161)

ਭਾਈ ਗੁਰਦਾਸ ਦੀ ਰਚਨਾ 556 ਕਬਿਤ ਤੇ 40 ਵਾਰਾਂ ਹਨ[19] ਪਰ ਭਾਈ ਵੀਰ ਸਿੰਘ ਨੇ ਕਿਸੇ ਹੱਥ ਲਿਖਤ ਵਿਚੋਂ 119 ਕਬਿੱਤ ਹੋਰ ਲੱਭ ਕੇ 1940 ਵਿਚ ਛਾਪੇ ਸਨ। ਇਉਂ, ਉਨ੍ਹਾਂ ਅਨੁਸਾਰ ਭਾਈ ਗੁਰਦਾਸ ਦੇ ਕਬਿਤ ਸਵਈਏ 675 ਹੋ ਜਾਂਦੇ ਹਨ। ਇਨ੍ਹਾਂ ਤੋਂ ਇਲਾਵਾ ਸੰਸਕ੍ਰਿਤ ਦੇ 6 ਸਲੋਕ ਜੋ **ਗੁਰਪ੍ਰਤਾਪ ਸੂਰਜ ਗ੍ਰੰਥ** ਵਿਚ ਪ੍ਰਾਪਤ ਹਨ ਅਸ਼ੁੱਧ ਦੱਸੇ ਜਾਂਦੇ ਹਨ।[20] ਪਰ ਉਨ੍ਹਾਂ ਦਾ ਹੋਰ ਕੋਈ ਸਰੋਤ ਨਹੀਂ ਮਿਲਦਾ। ਕਬਿਤਾਂ ਦੇ ਰਚਨਾ ਕਾਲ ਬਾਰੇ ਮਤਭੇਦ ਹੈ। ਡਾ. ਸੀਤਾਰਾਮ ਬਾਹਰੀ ਅਨੁਸਾਰ ਕਬਿਤ ਮੁੱਢਲੇ ਸਮੇਂ ਦੀ ਰਚਨਾ ਹੈ ਪਰ ਵਾਰਾਂ ਪ੍ਰੌੜ ਅਵਸਥਾ ਵਿਚ ਲਿਖੀਆਂ ਗਈਆਂ ਹਨ।[21] ਪਰ ਇਹ ਗੱਲ ਸਹੀ ਨਹੀਂ ਜਾਪਦੀ। ਵਧੇਰੇ ਸੰਭਵ ਹੈ ਕਿ ਬ੍ਰਜ ਭਾਸ਼ਾ ਵਿਚ ਰਚੇ ਗਏ ਇਹ ਕਬਿਤ ਆਗਰੇ ਵਿਚ ਪ੍ਰਚਾਰ ਕਰਨ ਸਮੇਂ ਲਿਖੇ ਗਏ ਹਨ।

ਵਾਰਾਂ ਦੇ ਰਚਨਾ ਕਾਲ ਬਾਰੇ ਨਾ ਤਾਂ ਵਾਰਾਂ ਵਿਚ ਅਤੇ ਨਾ ਹੀ ਬਾਹਰਲੀਆਂ ਗਵਾਹੀਆਂ ਤੋਂ ਪਤਾ ਚਲਦਾ ਹੈ। ਇੰਨਾ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਜਿਨ੍ਹਾਂ ਵਾਰਾਂ (1, 11, 13, 20, 24, 26, 38, 39) ਵਿਚ ਗੁਰੂ ਹਰਿ ਗੋਬਿੰਦ ਦਾ ਉਲੇਖ ਹੈ, ਉਹ ਉਨ੍ਹਾਂ ਦੇ ਸਮੇਂ ਰਚੀਆਂ ਗਈਆਂ ਹੋਣ।

ਇਸ ਰਚਨਾ ਦੀ ਮਹੱਤਾ ਇਸ ਗੱਲ ਵਿਚ ਹੈ ਕਿ ਇਸ ਵਿਚ ਗੁਰਬਾਣੀ

ਦੀ ਪ੍ਰਮਾਣਿਕ ਵਿਆਖਿਆ, ਗੁਰੂ ਸਾਹਿਬਾਨ ਦੀ ਉਤਰਾਧਿਕਤਾ ਦੀ ਮਾਨਤਾ, ਸਿਖ ਸੰਗਤਾਂ ਤੇ ਲਹਿਰ ਦੇ ਵਿਕਾਸ ਬਾਰੇ ਜਾਣਕਾਰੀ ਪ੍ਰਾਪਤ ਹੁੰਦੀ ਹੈ। ਗੁਰੂ ਹਰਿ ਗੋਬਿੰਦ ਸਾਹਿਬ ਦੇ ਜੀਵਨ ਦੀਆਂ ਕੁਝ ਅਹਿਮ ਘਟਨਾਵਾਂ ਬਾਰੇ ਇਹ ਸਭ ਤੋਂ ਮੁੱਢਲਾ ਸਰੋਤ ਹੈ। ਇਸ ਰਚਨਾ ਦੇ ਮੁਖ ਵਿਸ਼ੇ ਸਿੱਖ ਸੰਗਤ ਦੀ ਬਣਤਰ, ਵਿਕਾਸ ਤੇ ਅਹਿਮੀਅਤ, ਗੁਰਮੁਖ/ਗੁਰਸਿਖ ਦੀ ਪਰਿਭਾਸ਼ਾ, ਦੈਨਿਕ ਕ੍ਰਿਆ ਤੇ ਉਸ ਦਾ ਗੁਰੂ ਨਾਲ ਸੰਬੰਧ, ਸਦਾਚਾਰਿਕ ਜੀਵਨ ਤੇ ਪਰਮ ਸੱਤਾ ਦੀ ਸਾਧਨਾ ਦੀ ਵਿਧੀ ਹਨ। ਗੁਰਮੁਖ ਦੇ ਸੰਕਲਪ ਦਾ ਮਨਮੁਖ ਤੇ ਬੇਮੁਖ ਨਾਲ ਤੁਲਨਾਤਮਕ ਅਧਿਐਨ ਕੀਤਾ ਗਿਆ ਹੈ। ਛੇ ਗੁਰੂ ਏਕਾ ਜੋਤਿ ਦੇ ਸਿੱਧਾਂਤ ਦੇ ਪ੍ਰਗਟਾਅ ਤੋਂ ਇਲਾਵਾ ਗੁਰ ਉਪਮਾ ਵੀ ਕੀਤੀ ਗਈ ਹੈ। ਖਾਸ ਕਰਕੇ ਗੁਰੂ ਨਾਨਕ ਦੇਵ ਤੇ ਗੁਰੂ ਹਰਿ ਗੋਬਿੰਦ ਸਾਹਿਬ ਨਾਲ ਸੰਬੰਧਿਤ ਜ਼ਰੂਰੀ ਘਟਨਾਵਾਂ ਵੀ ਲਈਆਂ ਗਈਆਂ ਹਨ।

ਇਹ ਰਚਨਾ ਵਾਰਾਂ ਵਾਰ ਰੂਪ ਵਿਚ ਨਿਸ਼ਾਨੀ ਤੇ ਸਿਰਖੰਡੀ ਛੰਦਾਂ ਵਿਚ ਲਿਖੀ ਗਈ ਹੈ। ਇਸ ਦੀ ਵਿਲੱਖਣਤਾ ਇਹ ਹੈ ਕਿ ਇਸ ਵਿਚ ਦ੍ਰਿਸ਼ਟਾਂਤ ਅਲੰਕਾਰਾਂ ਦੀ ਭਰਮਾਰ ਹੈ। ਇਕ ਇਕ ਵਿਚਾਰ ਨੂੰ ਕਈ ਕਈ ਦ੍ਰਿਸ਼ਟਾਂਤਾਂ ਨਾਲ ਪ੍ਰਗਟਾਇਆ ਗਿਆ ਹੈ। ਇਸ ਦੀ ਬੋਲੀ ਵਿਚ ਕੇਂਦਰੀ ਪੰਜਾਬੀ ਦੀ ਬਹੁਲਤਾ ਹੈ। ਵਾਰ 10 ਦੀ 12 ਵੀਂ ਪਉੜੀ ਵਿਚ ਭਗਤ ਨਾਮਦੇਵ ਤ੍ਰਿਲੋਚਨ ਜੀ ਦਾ ਮਿਲਾਪ ਵਿਖਾਇਆ ਗਿਆ ਹੈ। ਤ੍ਰਿਲੋਚਨ ਜੀ ਨਾਮਦੇਵ ਜੀ ਤੋਂ ਪ੍ਰਭੂ ਦਰਸ਼ਨ ਦੀ ਵਿਧੀ ਪੁਛਦੇ ਹਨ। ਜੁਆਬ ਮਿਲਦਾ ਹੈ ਕਿ ਅਜਿਹਾ ਪ੍ਰਭੂ ਦੀ ਸਾਧਨਾ ਕਰਨ ਨਾਲ ਹੋ ਸਕਦਾ ਹੈ।

ਵਾਰ 23 ਦੀ 15 ਪਉੜੀ ਵਿਚ ਦੱਸਿਆ ਗਿਆ ਹੈ ਕਿ ਪ੍ਰਭੂ ਦੀ ਸਾਧਨਾ, ਹਉਮੈ ਮਾਰਨ ਨਾਲ ਹੀ ਪ੍ਰਾਪਤੀ ਹੁੰਦੀ ਹੈ, ਜਾਤਪਾਤ ਦੀ ਇਸ ਲਈ ਕੋਈ ਕੀਮਤ ਨਹੀਂ। ਤ੍ਰਿਲੋਚਨ, ਕਬੀਰ , ਰਵਿਦਾਸ, ਨਾਮਦੇਵ, ਧੰਨਾ, ਸਧਨਾ ਆਦਿ ਸਾਧਨਾ ਨਾਲ ਹੀ ਤਰ ਗਏ ਹਨ।

## ਟਿੱਪਣੀਆਂ ਤੇ ਹਵਾਲੇ

1. ਭਾਈ ਗੁਰਦਾਸ ਬਾਰੇ ਮਿਲਦੀ ਵਾਕਫੀਅਤ ਦੇ ਆਧਾਰ ਤੇ ਉਨ੍ਹਾਂ ਦਾ ਕੁਰਸੀਨਾਮਾ ਇਉਂ ਹੈ :

ਵਿਸ਼ਨਦਾਸ ਭੱਲਾ
|
ਹਰਿ ਜੀ
|
ਤੇਜਭਾਨ — ਚੰਦਰਭਾਨ — ਭਾਨਚੰਦ

ਚੰਦਰਭਾਨ
|
ਦਾਤਾਰਚੰਦ — ਈਸ਼ਰਚੰਦ

ਈਸ਼ਰਚੰਦ
|
ਗੁਰਦਾਸ

ਡਾ. ਰਤਨ ਸਿੰਘ ਜੱਗੀ, **ਭਾਈ ਗੁਰਦਾਸ ਜੀਵਨ ਤੇ ਰਚਨਾ**, ਪੰਜਾਬੀ ਯੂਨੀ. ਪਟਿਆਲਾ, 1974, ਪੰਨੇ 10-11

**ਬੰਸਾਵਲੀਨਾਮਾ** ਅਨੁਸਾਰ

ਭਾਈ ਗੁਰਦਾਸ ਈਸ਼ਰ ਭਲੇ ਦਾ ਬੇਟਾ

ਈਸ਼ਰ ਵਿਸ਼ਨੂਦਾਸ ਭੱਲੇ ਦੇ ਪਰਿਵਾਰ ਵਿਚੋਂ ਆਹਾ ਖਤਰੇਟਾ, 5, 100, ਪੰਨਾ 51

2. ਗਿ. ਠਾਕੁਰ ਸਿੰਘ, **ਸ੍ਰੀ ਗੁਰਦੁਆਰੇ ਦਰਸ਼ਨ**, ਪੰਨਾ 506
3. ਪਾਲ ਸਿੰਘ ਪੁਰੇਵਾਲ, **ਜੰਤਰੀ 500 ਸਾਲ**, ਪੰਨਾ 87
4. **ਗੁਰਪ੍ਰਤਾਪ ਸੂਰਜ ਗ੍ਰੰਥ**, ਜਿਲਦ 5, ਰਾਸਿ2, ਅੰਸੂ, 27 ਛੰਦ 17, ਪੰਨਾ 1754
5. **ਕਬਿਤ ਭਾਈ ਗੁਰਦਾਸ**, ਖਾਲਸਾ ਸਮਾਚਾਰ, ਅੰਮ੍ਰਿਤਸਰ, 1966, ਪੰਨਾ 26
6. **ਗੁਰਪ੍ਰਣਾਲੀਆਂ**, ਪੰਨੇ 124, 144, 174, 215
7. **ਕਬਿਤ ਭਾਈ ਗੁਰਦਾਸ**, ਪੰਨਾ 26
8. **ਭਾਈ ਗੁਰਦਾਸ**, ਪੰਨਾ 5, **ਭਾਈ ਗੁਰਦਾਸ ਅੰਕ : ਪੰਜਾਬੀ ਦੁਨੀਆਂ**, 1968, ਪੰਨਾ 2
9. **ਉਹੀ**, ਪੰਨਾ 3
10. **ਗੁਰਪ੍ਰਤਾਪ ਸੂਰਜ ਗ੍ਰੰਥ**, ਜਿਲਦ 5, ਰਾਸਿ 2, ਅੰਸੂ 26
11. ਨੰਬਰ 2
12. **ਗੁਰਪ੍ਰਤਾਪ ਸੂਰਜ ਗ੍ਰੰਥ**, ਜਿਲਦ 5 ਰਾਸਿ 2, ਅੰਸੂ 28, ਪੰਨੇ 1757-60
13. **ਗੁਰਬਿਲਾਸ ਪਾਤਸ਼ਾਹੀ**, 6, IV 225, ਪੰਨਾ 73
14. **ਉਹੀ**, VIII 92, ਪੰਨਾ 154
15. **ਉਹੀ**, VIII 226, ਪੰਨਾ 163
16. **ਵਾਰਾਂ ਭਾਈ ਗੁਰਦਾਸ**
17. **ਗੁਰਬਿਲਾਸ ਪਾਤਸ਼ਾਹੀ** 6, 18, 451-52, ਪੰਨਾ 396
18. ਪਾਲ ਸਿੰਘ ਪੁਰੇਵਾਲ, **ਜੰਤਰੀ 500 ਸਾਲ**, ਪੰਨਾ 161
19. **ਗੁਰਬਿਲਾਸ ਪਾਤਸ਼ਾਹੀ** 6, IV 393, ਪੰਨਾ 86
20. **ਕਬਿਤ ਭਾਈ ਗੁਰਦਾਸ**, ਪੰਨੇ 68-72
21. **ਪੰਜਾਬੀ ਦੁਨੀਆਂ**, 1968, ਪੰਨੇ 160-61

# ਪਾਠ

## ਵਾਰਾਂ ਭਾਈ ਗੁਰਦਾਸ ਵਾਰ 10 ਪਉੜੀ 12

ਦਰਸਨੁ ਦੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆਵੈ॥
ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ ਸੁਣਾਵੈ॥
ਮੇਰੀ ਭੀ ਕਰਿ ਬੇਨਤੀ ਦਰਸਨੁ ਦੇਖਾ ਜੇ ਤਿਸੁ ਭਾਵੈ॥
ਠਾਕੁਰ ਜੀ ਨੂੰ ਪੁਛਿਓਸੁ ਦਰਸਨੁ ਕਿਵੈ ਤ੍ਰਿਲੋਚਨ ਪਾਵੈ॥
ਹਸਿ ਕੇ ਠਾਕੁਰ ਬੋਲਿਆ ਨਾਮਦੇਉ ਨੂੰ ਕਹਿ ਸਮਝਾਵੈ॥
ਹਥਿ ਨ ਆਵੈ ਭੇਟੁ ਸੋ ਤੁਸਿ ਤ੍ਰਿਲੋਚਨ ਮੈ ਮੁਹਿ ਲਾਵੈ॥
ਹਉ ਅਧੀਨੁ ਹਾਂ ਭਗਤ ਦੇ ਪਹੁੰਚਿ ਨ ਹੰਘਾ ਭਗਤੀ ਦਾਵੈ॥
ਹੋਇ ਵਿਚੋਲਾ ਆਣਿ ਮਿਲਾਵੈ॥2॥

## ਵਾਰ 23 ਪਉੜੀ 15

ਗੁਰਮੁਖਿ ਸੁਖ ਫਲੁ ਪਾਇਆ ਸਾਧ ਸੰਗਤਿ ਗੁਰ ਸਰਣੀ ਆਏ।
ਧ੍ਰੂ ਪ੍ਰਹਿਲਾਦੁ ਵਖਾਣੀਅਨਿ ਅੰਬਰੀਕੁ ਬਲਿ ਭਗਤਿ ਸਬਾਏ।
ਜਨਕਾਦਿਕ ਜੈਦੇਉ ਜਗਿ ਬਾਲਮੀਕੁ ਸਤਿ ਸੰਗਿ ਤਰਾਏ।
ਬੇਣੁ ਤ੍ਰਿਲੋਚਨੁ ਨਾਮਦੇਉ ਧੰਨਾ ਸਧਨਾ ਭਗਤ ਸਦਾਏ।
ਭਗਤ ਕਬੀਰੁ ਵਖਾਣੀਐ ਜਨ ਰਵਿਦਾਸੁ ਬਿਦਰ ਗੁਰੁ ਭਾਏ।
ਜਾਤਿ ਅਜਾਤਿ ਸਨਾਤਿ ਵਿਚਿ ਗੁਰਮੁਖਿ ਚਰਣ ਕਵਲ ਚਿਤੁ ਲਾਏ।
ਹਉਮੈ ਮਾਰੀ ਪ੍ਰਗਟੀ ਆਏ॥25॥

# ਅਵਲੰਬਨ ਯੇ ਜਨ ਭਏ

ਨਾਭਾ ਦਾਸ ਰਾਮਾਨੰਦੀ ਸੰਪ੍ਰਦਾਇ ਨਾਲ ਸੰਬੰਧਿਤ ਸਨ। ਇਨ੍ਹਾਂ ਦੇ ਗੁਰੂ ਅਗਰ ਦਾਸ ਸਨ। ਇਨ੍ਹਾਂ ਦੀ **ਭਗਤ ਮਾਲ** ਦੇ 176 ਛਪੈ, 17 ਦੋਹੇ ਤੇ ਇਕ ਕੁੰਡਲੀਆ ਹੈ। ਮੁੱਢਲੇ ਚਾਰ ਦੋਹੇ ਗ੍ਰੰਥ ਰਚਨਾ ਬਾਰੇ ਹਨ। ਪੰਜਵੇਂ ਤੋਂ 26 ਛਪੈ ਤੱਕ ਸਤਿਜੁਗ, ਤ੍ਰੇਤਾ, ਦੁਆਪਰ ਦੇ ਭਗਤਾਂ ਦਾ ਉਲੇਖ ਹੈ। ਫਿਰ ਵੈਸ਼ਣਵ ਸੰਪ੍ਰਦਾਇ ਦੇ ਰਾਮਾਨੁਜ ਤੇ ਮਾਧਵਾਚਾਰੀਆ ਆਦਿ ਭਗਤਾਂ ਦਾ ਹਾਲ ਦਸਦਿਆਂ ਰਾਮਾਨੁਜੀ ਸੰਪ੍ਰਦਾਇ ਨੂੰ ਇਨ੍ਹਾਂ ਨਾਲ ਜੋੜਿਆ ਹੈ। 41ਵੇਂ ਛਪੈ ਵਿਚ ਸ਼ੰਕਰਾਚਾਰੀਆ ਦਾ ਵਰਣਨ ਹੈ। 181 ਛਪੈ ਤੱਕ ਕਲਿਜੁਗ ਦੇ ਭਗਤਾਂ ਬਾਰੇ ਜਾਣਕਾਰੀ ਮਿਲਦੀ ਹੈ। ਅਖੀਰ 12 ਦੋਹੇ ਪ੍ਰਭੂ ਭਗਤੀ ਦੇ ਉਪਦੇਸ਼ ਸੰਬੰਧੀ ਹਨ।

ਨਾਭਾ ਦਾਸ ਬਾਰੇ ਵਿਸ਼ੇਸ਼ ਜਾਣਕਾਰੀ ਨਹੀਂ ਮਿਲਦੀ। ਇਸ ਦੀ **ਭਗਤ ਮਾਲ** ਦੀ ਇਕ ਹੱਥ ਲਿਖਤ ਰਾਜਸਥਾਨ ਪ੍ਰਾਚਯ ਵਿਦਿਆ ਸ਼ੋਧ ਸੰਸਥਾਨ ਜੋਧਪੁਰ ਨੰ. 31203, 1699 ਸੰਮਤ ਦੀ ਹੈ।[1] ਇਉਂ ਇਹ ਰਚਨਾ ਇਸ ਵਰ੍ਹੇ ਤੋਂ ਪਹਿਲਾਂ ਦੀ ਹੈ। ਇਸ ਦੀਆਂ ਹੋਰ ਹੱਥ ਲਿਖਤਾਂ ਬਨਾਰਸ (1840 ਬਿ.), ਬ੍ਰਿੰਦਾਬਨ (1913 ਬਿ.), ਪਟਨਾ (1907 ਬਿ.), ਉਦੈਪੁਰ (1859 ਬਿ.) ਆਦਿ ਹਨ।

90ਵੇਂ ਛਪੈ ਵਿਚ ਮਾਇਆ ਦੇ ਭਵ ਪ੍ਰਵਾਹ ਵਿਚ ਵਹਿਣ ਵਾਲੇ ਜੀਵਾਂ ਦੇ ਉਦਾਰਕ ਭਗਤਾਂ ਵਿਚ ਸੋਝਾ, ਸਧਨਾ, ਸੋਭੂ, ਉਦਾਰਾਮ, ਕਾਸ਼ੀਸ਼ਵਰ, ਆਦਿ ਦੇ ਨਾਲ ਨਾਲ ਤ੍ਰਿਲੋਚਨ ਭਗਤ ਨੂੰ ਵੀ ਗਿਣਿਆ ਗਿਆ ਹੈ ਅਤੇ ਦੱਸਿਆ ਗਿਆ ਹੈ ਕਿ ਭਵ ਪ੍ਰਵਾਹ ਨਿਸਤਾਰ ਹਿਤ, ਅਵਲੰਬਨ ਯੇ ਜਨ ਭਯੇ।

## ਟਿੱਪਣੀਆਂ ਤੇ ਹਵਾਲੇ

1. **ਭਗਤ ਮਾਲ : ਪਾਠਾਨੁਸ਼ੀਲਨ ਏਵੰ ਵਿਵੇਚਨ**, ਪੰਨਾ 135
2. **ਉਹੀ**, ਪੰਨਾ 181-89

## ਨਾਭਾ ਦਾਸ

### ਭਕਤਮਾਲ

ਸੋਝਾ ਸੀਵਾ ਅਧਾਰ ਧੀਰ ਹਰਿਨਾਮ ਤ੍ਰਿਲੋਚਨ।
ਆਸਾਧਰ ਦਯੋਰਾ ਜਨੀਰ ਸਧਨਾ ਦੁਖ ਮੋਚਨ।
ਕਾਸ਼ੀਸ਼ਵਰ ਅਬਧੂਤ ਕ੍ਰਿਸ਼ਣ ਕਿੰਕਰ ਕਟਹਰਿਯਾ।
ਸੋਭੂ, ਊਦਾ ਰਾਮ ਨਾਮ ਡੂੰਗਰ ਬ੍ਰਤ ਧਰਿਯਾ।
ਪਦਮ ਪਦਾਰਥ ਰਾਮਦਾਸ ਵਿਮਲਾਨੰਦ ਅਮ੍ਰਿਤਸ੍ਰਯੇ।
ਭਵ ਪ੍ਰਵਾਹ ਨਿਸਤਾਰ ਹਿਤ ਅਵਲੰਬਨ ਯੇ ਜਨ ਭਏ।1-90

# ਮਿਹਰਬਾਨ ਜੀ, ਸਚਖੰਡ ਪੋਥੀ, 1650 ਈ ਤੋਂ ਪਹਿਲਾਂ

ਮਿਹਰਬਾਨ ਜੀ ਗੁਰੂ ਅਰਜਨ ਦੇਵ ਦੇ ਵੱਡੇ ਭਰਾ ਬਾਬਾ ਪ੍ਰਿਥੀ ਚੰਦ ਦੇ ਸਪੁੱਤਰ ਸਨ। ਪਿਤਾ ਦੇ ਦੇਹਾਂਤ ਤੋਂ ਬਾਅਦ 1662 ਬਿ. ਵਿਚ ਗੱਦੀ ਤੇ ਬੈਠੇ। ਇਨ੍ਹਾਂ ਦੀ ਜੀਵਨੀ ਤੇ ਸ਼ਖ਼ਸੀਅਤ ਬਾਰੇ **ਗੋਸਟਿ ਗੁਰੂ ਮਿਹਰਵਾਨੁ** ਵਿਚੋਂ ਜਾਣਕਾਰੀ ਮਿਲਦੀ ਹੈ।

**ਸਚਖੰਡ ਪੋਥੀ**, ਜਿਸ ਵਿਚ ਗੁਰੂ ਨਾਨਕ ਦੇਵ ਸੰਬੰਧੀ ਸਾਖੀਆਂ/ਗੋਸਟੀਆਂ ਦਰਜ ਹਨ, ਇਨ੍ਹਾਂ ਦੀ ਰਚਨਾ ਮੰਨੀ ਜਾਂਦੀ ਹੈ। ਇਸ ਵਿਚ ਜ਼ਿਆਦਾਤਰ ਗੁਰਬਾਣੀ ਦੀ ਵਿਆਖਿਆ ਸੰਬੰਧੀ ਗੋਸ਼ਟੀਆਂ ਹਨ। ਇਸ ਵਿਚ ਗੁਰੂ ਨਾਨਕ ਦੇਵ ਜੀ ਸ਼ਖ਼ਸੀਅਤ ਦੇ ਬਲਬੂਤੇ ਇਸ ਮਤ ਵਿਸ਼ੇਸ਼ ਦੇ ਸਿੱਧਾਂਤਾਂ ਦਾ ਪ੍ਰਚਾਰ ਕੀਤਾ ਗਿਆ ਹੈ।

**ਸਚਖੰਡ ਪੋਥੀ** ਦਾ ਰਚਨਾ ਕਾਲ **ਪੋਥੀ ਹਰਿ ਜੀ** (1701) ਬਿ ਤੋਂ ਪੂਰਬਲਾ ਹੈ। ਇਸ ਦੀਆਂ 167 ਗੋਸਟੀਆਂ ਵਿਚੋਂ 153 ਹੀ ਮਿਲਦੀਆਂ ਹਨ।[1] ਇਹ ਸੰਪ੍ਰਦਾਈ ਜਨਮ ਸਾਖੀਆਂ ਵਿਚੋਂ ਪਹਿਲੀ ਮੰਨੀ ਗਈ ਹੈ। **ਪੋਥੀ ਹਰਿ ਜੀ, ਪੋਥੀ ਚਤੁਰਭੁਜ** (1708 ਬਿ.) ਇਸ ਤੋਂ ਬਾਅਦਲੀਆਂ ਹਨ।

ਸੁਲਤਾਨਪੁਰ ਵਿਚ ਬਾਬਾ ਨਾਨਕ ਜੀ ਦੀ ਹਾਜਰੀ ਵਿਚ ਮਰਦਾਨਾ ਨਾਮਾ ਕਬੀਰ, ਰਵਿਦਾਸ, ਬੇਣੀ ਧੰਨੇ ਤੋਂ ਇਲਾਵਾ ਤ੍ਰਿਲੋਚਨ ਭਗਤ ਦੇ ਵੀ ਸ਼ਬਦ ਗਾਇਆ ਕਰਦਾ ਸੀ।[2]

ਅਜੋਧਿਆ ਵਿਚ ਸ੍ਰੀ ਪਾਰਬ੍ਰਹਮ ਦੀ ਆਗਿਆ ਪ੍ਰਾਪਤ ਕਰਕੇ ਨਾਮਾ, ਜੈਦੇਉ, ਕਬੀਰ, ਰਵਿਦਾਸ, ਸੈਨ, ਸਧਨਾ ਤੇ ਬੇਣੀ ਨਾਲ ਤ੍ਰਿਲੋਚਨ ਭਗਤ ਵੀ ਬਾਬਾ ਨਾਨਕ ਪਾਸ ਆਏ।[3]

ਬਾਬੇ ਨਾਨਕ ਦੀ ਕਮਲ ਨਾਲ ਗੋਸਟੀ ਵਿਚ ਦੱਸਿਆ ਗਿਆ ਹੈ ਕਿ ਨਾਮਾ, ਜੈਦੇਵ, ਕਬੀਰ ਰਵਿਦਾਸ, ਸੈਨ, ਸਧਨਾ, ਬੇਣੀ, ਧੰਨਾ ਦੇ ਨਾਲ ਨਾਲ ਤ੍ਰਿਲੋਚਨ ਭਗਤ ਵੀ ਪ੍ਰਭੂ ਦੀ ਸਾਧਨਾ ਕਰਕੇ ਪਰਮ ਸੱਤਾ ਵਿਚ ਵਿਲੀਨ ਹੋ ਗਏ ਹਨ।[4]

## ਹਵਾਲੇ ਤੇ ਟਿੱਪਣੀਆਂ

1. **ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ**, (ਲਿਖਤ ਮਿਹਰਬਾਨ ਸੋਢੀ), ਖ਼ਾਲਸਾ ਕਾਲਜ ਅੰਮ੍ਰਿਤਸਰ, 1961, ਪੰਨਾ 519.
2. **ਉਹੀ**, ਪੰਨਾ 73.
3. **ਉਹੀ**, ਪੰਨਾ 190.
4. **ਉਹੀ**, ਪੰਨਾ 252.

# ਪਾਠ

## ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਨੂੰ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ

73/ ਤਬ ਗੁਰੂ ਬਾਬੇ ਨਾਨਕ ਜੀ ਸਾਥਿ ਅਗੈ ਹੀ ਬਲਿਪਣ ਮੈ ਭੀ ਸਾਥੇ ਖੇਲਤਾ ਮਰਦਾਨਾ ਡੂਮੁ ਕਲਾਲਾਂ ਕਾ ਤਲਵੰਡੀ ਰਾਇ ਭੋਐ ਕੀ ਰਹਦਾ ਰਬਾਬ ਵਜਾਇਦਾ, ਨਾਮ ਕੰਬੀਰ, ਤਿਲੋਚਨ ਰਵਿਦਾਸ ਧੰਨੇ ਬੇਣੀ ਕੇ ਪਦੇ ਗਾਵਤਾ। ਗੁਰੂ ਨਾਨਕ ਕੈ ਅਗੈ ਪਦੇ ਗਾਵਤਾ।

## 109/ ਸ੍ਰੀ ਨਾਨਕ ਦੇਵ ਜੀ ਅਜੁੱਧਿਆ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਦੀ (ਭਗਤਾਂ ਨਾਲ)

ਤਬ ਬਾਬਾ ਨਾਨ ਜੁਹਦੀ ਅਜੋਧਿਆ ਮਹਿ ਬੈਠਾ ਪਰਲੀ ਦਖਣ ਕੀ ਤਰਫ, ਏਕੁ ਪੰਜ ਤੀਰਥੀ ਥੀ ਉਸ ਕੇ ਉਪਰਿ ਇਕ ਮਟ ਥਾ, ਉਸ ਹੀ ਮਹਿ ਬੈਠਾ ਰਾਮ ਸਿਮਰਨੁ ਕਰਤਾ ਥਾ। ਤਬ ਸ੍ਰੀ ਪਾਰਬ੍ਰਹਮ ਕੀ ਆਗਿਆ ਸਾਥਿ ਸਭਿ ਭਗਤ ਮਿਲੈ, ਮਿਲਿ ਕਰਿ ਮਿਲਨੈ ਆਏ ਨਾਮਾ, ਜੈਦੇਉ, ਕਬੀਰ, ਤਿਲੋਚਨ, ਰਵਿਦਾਸ, ਸੈਨ, ਸਧਨਾ, ਧੰਨਾ, ਬੇਣੀ, ਅਵਰ ਜਿ ਕੋਈ ਭਗਤ ਥਾ ਸਿ ਸਭ ਮਿਲਿ ਕਰਿ ਗੁਰੂ ਨਾਨਕ ਪਹਿ ਆਏ।

## 252/ ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਕਮਲ ਫੁੱਲਾਂ ਨਾਲ)

ਪਰਮੇਸੁਰ ਮਿਲੇ ਕਾ ਭਉ ਕਿਉ ਕਰਿ ਜਾਣੀਐ। ਜਿ ਪਰਮੇਸੁਰ ਕਿਉ ਸਿਮਰਤੇ ਹੈ ਜਿਨ ਕਾ ਮਨ ਮਿਲਿਆ, ਨਾਮੈ, ਜੈਦੇਵ, ਤਿਲੋਚਨ, ਕਬੀਰ, ਰਵਿਦਾਸ, ਸੈਨ, ਸਧਨੈ, ਧੰਨੇ, ਬੇਣੀ, ਏਨੀ ਪਰਮੇਸੁਰ ਜਿ ਪਾਇਆ ਉਹਿ ਪਰਮੇਸੁਰ ਸਉ ਮਿਲੈ।

# ਗੋਸਟਿ ਸ੍ਰੀ ਨਾਮੇ ਤ੍ਰਿਲੋਚਨ ਕੀ

ਗੋਸਟਿ ਸ੍ਰੀ ਨਾਮੇ ਤ੍ਰਿਲੋਚਨ ਕੀ ਭਾਸ਼ਾ ਵਿਭਾਗ ਪਟਿਆਲਾ ਦੀ ਲਾਇਬ੍ਰੇਰੀ ਦੇ ਨੰ. 359 ਵਾਲੀ ਹੱਥ ਲਿਖਤ ਵਿਚ ਜਿਸ ਦਾ ਨਾਂ ਸ. ਅਸ਼ੋਕ ਨੇ ਪੁਰਾਤਨ ਗੋਸਟਿ ਸੰਗ੍ਰਹਿ ਰਖਿਆ ਹੈ, ਦਰਜ ਹੈ।[1] ਇਹ ਉਸ ਹੱਥ ਲਿਖਤ ਦੇ 400-08 ਵਰਕਿਆਂ ਉੱਪਰ ਹੈ। ਇਸ ਵਿਚ ਜੋਗੀਆਂ, ਭਗਤਾਂ ਦੀਆਂ ਗੋਸਟੀਆਂ ਸ਼ਾਮਿਲ ਹਨ ਜਿਵੇਂ ਮਸਲੇ ਸ਼ੇਖ ਫਰੀਦ ਕੇ (199-256), ਕਥਾ ਧੰਨੇ ਦੇ ਜਨਮ ਕੀ (266-267), ਕਥਾ ਸ੍ਰੀ ਗੁਸਾਈਂ ਨਾਮਦੇਉ ਕੀ (348-49), ਕਥਾ ਸ੍ਰੀ ਗੁਸਾਈ ਕਬੀਰ ਕੀ (349-54), ਕਥਾ ਗੁਸਾਈ ਰਵਿਦਾਸ ਜੀ ਕੀ (355-58), ਕਥਾ ਗੁਸਾਈ ਧੰਨੇ ਕੀ (359-61), ਗੋਸਟਿ ਬੇਣੀ ਭਗਤ ਕੀ (361-62), ਗਿਆਨ ਤਿਲਕ ਰਾਮਾਨੰਦ ਗੁਸਾਈ ਕਾ, ਗੰਗਾ ਗਾਇਤ੍ਰੀ ਸਮੇਤ (378-80), ਗੋਸਟਿ ਸ੍ਰੀ ਨਾਮੇ ਤ੍ਰਿਲੋਚਨ ਕੀ (400-08)।

ਇਸ ਦੇ ਲਿਖਣ ਕਾਲ ਬਾਰੇ ਇਸ ਰਚਨਾ ਵਿਚ ਦੱਸਿਆ ਨਹੀਂ ਗਿਆ। ਇਸ ਵਿਚਲੀ ਵਿਆਖਿਆ ਸ਼ੈਲੀ ਸਚਖੰਡ ਪੋਥੀ, ਪੋਥੀ ਹਰਿ ਜੀ, ਆਦਿ ਨਾਲ ਮੇਲ ਖਾਂਦੀ ਹੈ।[2] ਕਈ ਅੱਖਰ ਜੋੜ ਪਰ ਦੀ ਥਾਂ ਪਣ, ਪਰਮੇਸ਼ਰ ਦੀ ਥਾਂ ਪਣਮੇਸ਼ਰ ਜਨਮ ਸਾਖੀ ਭਗਤ ਕਬੀਰ ਜੀ ਵਾਲੇ ਹਨ।[3] ਉਸੇ ਵਾਂਗ ਹੀ ਇਸ ਵਿਚ ਸ਼ਬਦਾਂ ਦੀ ਵਿਆਖਿਆ ਕੀਤੀ ਮਿਲਦੀ ਹੈ। ਮਿਹਰਬਾਨ ਸਮੇਂ ਗੋਸ਼ਟੀਆਂ ਰਚੇ ਜਾਣ ਬਾਰੇ ਵੀ ਪਤਾ ਚਲਦਾ ਹੈ।[4]

ਇਸ ਅਨੁਸਾਰ ਇਕ ਵਾਰ ਭਗਤ ਤ੍ਰਿਲੋਚਨ ਦੇ ਮਨ ਵਿਚ ਪ੍ਰਭੂ ਦੇ ਦਰਸ਼ਨ ਦੀ ਇੱਛਾ ਪੈਦਾ ਹੋਈ। ਉਹ ਆਪਣੇ ਗੁਰੂ ਨਾਮਦੇਵ ਜੀ ਪਾਸ ਗਏ। ਨਾਮਦੇਵ ਜੀ ਦਾ ਵਿਹਾਰਕ ਜੀਵਨ ਤ੍ਰਿਲੋਚਨ ਦੇ ਪਸੰਦ ਨਹੀਂ ਆਇਆ ਅਤੇ ਉਹ ਵਾਪਸ ਆਉਣ ਲੱਗਾ। ਇਥੇ ਭਗਤ ਕਬੀਰ ਬਾਣੀ ਵਿਚਲੇ, ਨਾਮਾ ਮਾਇਆ ਮੋਹਿਆ, ਅਤੇ ਨਾਮਾ ਕਹੈ ਤਿਲੋਚਨਾ (**ਗੁਰੂ ਗ੍ਰੰਥ ਸਾਹਿਬ**, ਪੰਨਾ 1375-76) ਸਲੋਕਾਂ ਦੀ ਵਿਆਖਿਆ ਕੀਤੀ ਗਈ ਹੈ।[5] ਆਪਣੇ ਵਿਹਾਰਕ ਜੀਵਨ ਦੇ ਪੱਖ ਵਿਚ ਨਾਮਦੇਵ ਜੀ ਵਲੋਂ 'ਐਸੇ ਰਾਮਾ ਮੈ ਐਸੋ ਹੇਰਉ....ਸ਼ਬਦ ਦੀ ਵਿਆਖਿਆ ਵੀ ਕਰਵਾਈ ਗਈ ਹੈ।[6] ਇਸ ਤੋਂ ਬਾਅਦ ਤ੍ਰਿਲੋਚਨ ਜੀ ਪਰਮ ਸੱਤਾ ਦੇ ਦਰਸ਼ਨ ਕਰਨਾ ਲੋਚਦੇ ਹਨ ਪਰ ਨਾਮਦੇਵ ਜੀ ਉਨ੍ਹਾਂ ਨੂੰ ਘੋੜੇ ਨੂੰ ਖਰਖਰਾ ਕਰਨ ਵਾਲੇ, ਭੈਂਸੇ ਨੂੰ ਪਾਣੀ ਪਿਆਉਣ ਵਾਲੇ ਵੱਲ ਭੇਜਦੇ ਹਨ ਪਰ ਤ੍ਰਿਲੋਚਨ ਜੀ ਨੂੰ ਪ੍ਰਭੂ ਦੇ ਇਨ੍ਹਾਂ ਰੂਪਾਂ

ਉਪਰ ਵਿਸ਼ਵਾਸ ਨਹੀਂ ਆਉਂਦਾ। ਇਕ ਕੁੱਤਾ ਆ ਕੇ ਰੋਟੀਆਂ ਲੈ ਕੇ ਭੱਜ ਜਾਂਦਾ ਹੈ ਤਾਂ ਨਾਮਦੇਵ ਜੀ ਘਿਉ ਲੈ ਕੇ ਉਸ ਦੇ ਮਗਰ ਦੌੜਦੇ ਹਨ। ਤ੍ਰਿਲੋਚਨ ਜੀ ਇਸ ਉਪਰ ਵੀ ਹੈਰਾਨ ਹੁੰਦੇ ਹਨ। ਫਿਰ ਅਖੀਰ ਨਾਮਦੇਵ ਜੀ ਕਹਣਾ (ਮਕੜੀ) ਨੂੰ ਵੀ ਭਗਵਾਨ ਮੰਨ ਕੇ ਉਸ ਅੱਗੇ ਰੋਟੀ ਦੀ ਥਾਲੀ ਰੱਖ ਦਿੰਦੇ ਹਨ। ਇਸ ਤੋਂ ਬਾਅਦ ਤ੍ਰਿਲੋਚਨ ਜੀ ਨਾਮਦੇਵ ਜੀ ਦੇ ਰਾਮ ਤੋਂ ਬਲਿਹਾਰ ਜਾਂਦੇ ਹਨ।

ਇਸ ਵਿਚ ਦੱਸਿਆ ਗਿਆ ਹੈ ਕਿ ਤ੍ਰਿਲੋਚਨ ਭਗਤ ਨਾਮਦੇਵ ਜੀ ਦੇ ਚੇਲੇ ਹਨ ਅਤੇ ਉਹ ਪਹਿਲਾਂ ਤਾਂ ਉਨ੍ਹਾਂ ਦੇ ਵਿਹਾਰਕ ਅਧਿਆਤਮਕ ਜੀਵਨ ਉਪਰ ਸ਼ੰਕਾ ਕਰਦੇ ਹਨ ਅਤੇ ਅਖੀਰ ਪ੍ਰਭੂ ਪ੍ਰਤੀ ਉਨ੍ਹਾਂ ਦੀ ਵਿਚਾਰਧਾਰਾ ਦੇ ਕਾਇਲ ਹੋ ਜਾਂਦੇ ਹਨ। ਇਸ ਤੋਂ ਤ੍ਰਿਲੋਚਨ ਭਗਤ ਦੀ ਅਧਿਆਤਮਕ ਪ੍ਰਾਪਤੀ ਦੀ ਯਾਤਰਾ ਦਾ ਪਤਾ ਲਗਦਾ ਹੈ।

## ਟਿੱਪਣੀਆਂ ਤੇ ਹਵਾਲੇ


1. **ਪੰਜਾਬੀ ਹੱਥ ਲਿਖਤਾਂ ਦੀ ਸੂਚੀ**, ਭਾਸ਼ਾ ਵਿਭਾਗ ਪੰਜਾਬ ਪਟਿਆਲਾ, 1963, ਭਾਗ ਦੂਜਾ, ਪੰਨਾ 232
2. **ਵੇਖੋ ਪੋਥੀ ਸਚਖੰਡ** ਅਤੇ **ਪੋਥੀ ਹਰਿ ਜੀ**
3. **ਮਿਹਰਬਾਨ ਵਾਲੀ ਜਨਮਸਾਖੀ ਭਗਤ ਕਬੀਰ ਜੀ ਕੀ** (ਸੰਪਾ. ਡਾ. ਨਰਿੰਦਰ ਕੌਰ ਭਾਟੀਆ), ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ, 1995, ਪੰਨਾ 238
4. **ਗੋਸਟਿ ਗੁਰੂ ਮਿਹਰਵਾਨੁ** (ਸੰਪਾ. ਗੋਬਿੰਦ ਨਾਥ ਰਾਜ ਗੁਰੂ), ਪੰਜਾਬ ਯੂਨੀ., ਚੰਡੀਗੜ੍ਹ, 1974, ਪੰਨਾ 336
5. **ਗੋਸਟੀਆਂ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970, ਪੰਨੇ 71-72
6. **ਉਹੀ**, ਪੰਨੇ 72-73

# ਪਾਠ

## ੴ ਸ੍ਰੀ ਸਤਿਗੁਰ ਪਰਸਾਦੁ

## ਗੋਸਟਿ ਸ੍ਰੀ ਨਾਮੇ ਤਿਲੋਚਨ ਕੀ

ਏਕ ਦਿਨਿ ਤਿਲੋਚਨ ਕੈ ਜੀ ਬਸੀ ਜਿ ਏ ਪਣਮੇਸਰੁ ਪਿਤਾ ਕੈ ਘਰਿ ਵਸਤੁ ਹੋਇ ਅਰੁ ਪੁਤ੍ਰ ਨ ਪਾਵੈ ਸੁ ਪੁਤ੍ਰ ਅਭਾਗਾ ਹੈ॥ ਮੇਰੇ ਗੁਰ ਕਉ ਪਣਮੇਸਰੁ ਸਾਵਧਾਨੁ ਮਿਲਤਾ ਹੈ ਅਰੁ ਮੈ ਦਰਸਨੁ ਨਾਹੀ ਦੇਖਾ ਠਾਕੁਰ ਜੀ ਕਸਿ ਮੈ ਨਿਹਭਾਗੁ ਹਉ ॥ ਚਾਹੀਐ ਜਿ ਮੈ ਆਪਨੇ ਗੁਰੂ ਪਹਿ ਜਾਉ। ਜਾਇ ਕਰਿ ਬੇਨਤੀ ਕਰਉ ਗੁਰੂ ਪਾਹਿ ਜਿ ਗੁਰੂ ਜੀ ਮੇਰੇ ਤਾਈ ਠਾਕੁਰ ਜੀ ਕਾ ਦਰਸਨੁ ਦਿਖਾਉ। ਜੇ ਤਉ ਦਰਸਨੁ ਦਿਖਾਵੈ ਤਉ ਅਤਿ ਭਲਾ॥ ਨਾਤਰਿ ਜਿਸ ਸੇਵ ਕਰਿ ਕਰਿ ਨਾਮ ਦੇ ਪਾਇਆ ਹੈ ਸਾਈ ਸੇਵਾ ਮੈ ਕਉ ਬਤਾਇ ਜੇ ਮੈ ਭੀ ਪਾਵਉ॥ ਤਬ ਚਲਤੇ ਚਲਤੇ ਨਾਮੇ ਜੀ ਪਾਸ ਆਇਆ ਆਇ ਕਰਿ ਨਮਸਕਾਰੁ ਕੀਆ॥ ਪਰਦਖਿਨਾ ਦੇ ਕਰਿ ਲਾਬੈਹਿ ਹੋਇ ਕਰਿ ਡੰਡੋਉਤਿ ਕਰੀ ਤਿਲੋਚਨ ਜੀ। ਤਬ ਨਾਮਾ ਦੇ ਜੀ ਕਹਿਆ ਜਿ ਤਿਲੋਚਨ ਭਗਤ ਆਵਹੁ॥ ਆਈਐ ਜੀ॥ ਆਈਐ ਜੀ ਬਾਬਾ ਜੀ ਭਲੇ ਹਉ॥ ਤਿਲੋਚਨ ਦਾਸ ਜੀ॥ ਤੇਰੇ ਦਰਸਨਿ ਦੇਖੇ ਭਲੇ ਹਾ ਤਬ ਨਾਮੇ ਕਹਿਆ ਜਿ ਹਾ ਬਾਬਾ ਜੀ ਤੁਮ ਬੈਸਹੁ ਹਮ ਕਿਛੁ ਟਹਲ ਗਿਰਸਤ ਕੀ ਕਰਤਾ ਹਾ॥ ਤਬ ਤਿਲੋਚਿਨ ਕਹਿਆ ਜਿ ਹਾ ਦਾਦਾ ਜੀ ਕਰੀਐ ਟਹਿਲ॥ ਤਬ ਏਕੁ ਦਿਨੁ ਅਰੁ ਏਕ ਰਾਤਿ ਤਿਲੋਚਨੁ ਨਾਮੇ ਕੇ ਗ੍ਰਿਹਿ ਰਹਿਆ॥ਆਠ ਪਹਰੁ ਮਾਹੇ ਨਾਮੇ ਕੀਰਤਨੁ ਕੀਆ। ਨ ਕਿਛੁ ਦੁਇ ਘੜੀਆ ਸੰਧਿਆ ਸਿਮਰਨੁ ਕੀਆ। ਅਠੇ ਹੀ ਪਹਰ ਨਾਮੇ ਜੀ ਏਹੀ ਧਾਵ ਰਹਿ ਹੀ ਕਰੀ। ਕਬਹੁ ਖੜੀ ਟਹਲ ਕਰੈ ਕਬਹੂ ਰਗਣਿ ਸਹਰ ਕਾ ਸੀਵਣਾ ਕਰੈ॥ ਕਬਹੁ ਨਗ੍ਰ ਮਾਹਿ ਤੇ ਮਜੂਰੀ ਲੈ ਆਵੈ। ਰਾਤਿ ਕਉ ਦਿਨ ਕਉ ਬਠਾ ਛਾਇਲਾ ਛਿਭੈ ਤਿਲੋਚਨੁ ਦੇਖਿ ਕਰਿ ਨਾਮੇ ਕੀ ਟਹਲ ਭ੍ਰਮਿ ਗਇਆ॥ ਤਬ ਤਿਲੋਚਨ ਜੀ ਕਹਿਆ ਜਿ ਲੋਕੁ ਜਿ ਕਹਤਾ ਥਾ ਜਿ ਨਾਮੇ ਜੀ ਪਣਮੇਸਰੁ ਪਾਇਆ ਹੈ॥ ਸਿ ਸਭ ਝੂਠ ਕਹਦਾ ਥਾ ਇਹੁ ਤਉ ਕੁੜੰਬੋ ਕੀ ਟਹਲ ਕਰਤਾ ਹੈ॥ ਮਾਇਆ ਹੀ ਮਾਹਿ ਗੁਲਤਾਨੁ ਰਹਤਾ ਹੈ। ਇਹੁ ਆਠੇ ਪਹਰ ਮਾਇਆ ਕੀ ਟਹਲ ਕਰਤਾ ਹੈ॥ ਪਣੁ ਏਹੁ ਪਣਮੇਸੁਰ ਕਉ ਕਦਿ ਸਿਮਰਤਾ ਹੈ॥ ਏਸ ਕਉ ਮਿਲਤਾ ਪਣਮੇਸਰੁ ਕਿਤੁ ਵਖਤਿ ਹੈ॥ ਲੋਕੁ ਜਿ ਕਹਤਾ ਹੈ ਜਿ ਨਾਮੇ ਠਾਕੁਰ ਪਾਇਆ ਸਿ ਸਭੁ ਝੂਠ

ਕਹਤਾ ਹੈ। ਤਿਲੋਚਨ ਉਠਿ ਕਰ ਚਲਿਆ॥ ਤਿਲੋਚਨ ਕਹਿਆ ਜਿ ਏਹੁ ਬਾਤ ਝੂਠੁ ਹੈ ਮੈ ਘਰਿ ਜਾਉ। ਤਬ ਤਿਲੋਚਨਿ ਨਾਮੇ ਸਉ ਕਹਿਆ ਜਿ ਹਾ ਦਾਦਾ ਜੀ ਮੇਰੀ ਰਾਮ ਰਾਮ ਹੈ ਤਬ ਨਾਮੇ ਜੀ ਕਹਿਆ ਜਿ ਕਉ ਰੇ ਤਿਲੋਚਨ ਤੂ ਆਇਆ ਕਿਉ ਅਰੁ ਚਲਿਆ ਕਿਉ। ਕਹੈ ਜੀ ਆਇਆ ਥਾ ਪਰਮੇਸਰੁ ਪਾਵਣੈ ਦੀ ਨਮਿਤਿ ਪਰ ਜਾਤਾ ਹਉ ਘਰਿ॥ ਕਹੈ ਰੇ ਪਰਮੇਸੁਰ ਇਵ ਸਹਲ ਪਾਈਤਾ ਹੈ॥ ਕਹੈ ਜੀ ਪਾਈਤਾ ਹੈ ਗੁਰੂ ਕੈ ਪਰਸਾਦਿ॥ ਜਿ ਪਿਤਾ ਕੈ ਘਰਿ ਬਸਤੁ ਹੈ ਸਿ ਪੂਤੁ ਕੈ ਕੰਮਿ ਆਵਤੀ ਹੈ॥ ਪਿਤਾ ਕਮਾਇ ਕਰਤਾ ਹੈ। ਅਰੁ ਬਿਨਾ ਕਮਾਈ ਹੀ ਤੇ ਪਾਵਤਾ ਹੈ॥ ਹਉ ਤੇਰਾ ਸਿਖੁ ਤੂ ਮੇਰਾ ਗੁਰੂ ਹੈ ਜੀ ਪਰਮੇਸਰੁ ਪਾਇਆ ਤਉ ਹਉ ਭੀ ਦੇਖਿਆ ਚਾਹਉ। ਤਬ ਨਾਮੇ ਜੀ ਤਿਲੋਚਨ ਕਉ ਕਹਿਆ ਜਿ ਬਾਬਾ ਜੀ ਇਬ ਜਿ ਤੂ ਚਾਲਿਆ ਸਿ ਤੈ ਕਿਆ ਦੇਖਿਆ॥ ਕਹੈ ਜੀ ਮੈ ਕਿਛੁ ਨ ਦੇਖਿਆ। ਤੂ ਮੈ ਮਾਇਆ ਹੀ ਕੀ ਟਹਲ ਕਰਤਾ ਦੇਖਿਆ॥ ਸਿ ਮਾਇਆ ਮਹਿ ਰਾਮੁ ਨਾਹੀ ਪਾਈਤਾ ਹੈ। ਲੋਕ ਜਿ ਕਹਤੇ ਹੈ ਤੇ ਪਾਇਆ ਸਿ ਤੇ ਕਿਉ ਕਰਿ ਪਾਇਆ।ਤੂ ਤਉ ਮਾਇਆ ਹੀ ਕੀ ਟਹਲ ਮਾਹਿ ਅਠੇ ਪਹਰ ਰਹੈ। ਕਬਹੁ ਸਾ ਸਮਰਣ ਸੰਧਿਆ, ਕਥਾ ਕੀਰਤਨ ਕਰਤਾ ਨਾ ਦੇਖਿਆ॥ਇਨਹੁ ਬਾਤਹੁ ਕਿਉ ਕਰਿ ਪਾਈਤਾ ਹੈ। ਨਾਮੈ ਕਹਿਆ ਜੀ ਏ ਤਿਲੋਚਨ ਤੈ ਸਾਚੀ ਕਹੀ ਜੇ ਤਉ ਪਿਤਾ ਨ ਸਮਝਿਆ ਹੋਇ॥ ਅਰੁ ਪੂਤੁ ਸਮਝਿਆ ਹੋਇ ਤਉ ਉਸੁ ਪਿਤਾ ਕਉ ਸਮਝਾਇਐ ਕਿਛੁ ਦੋਖ ਨਾਹੀ ਤੂ ਮੁਝ ਕਉ ਸਮਝਾਇ ਤਿਲੋਚਨ॥ ਤਬ ਤਿਲੋਚਨਿ ਕਹਿਆ। ਸਲੋਕੁ ਜਿ॥

ਸੁਨੁ ਨਾਮਾ ਇਕ ਬੇਨਤੀ
ਜਿ ਕਹੈ ਤਿਲੋਚਨੁ ਮੀਤੁ
ਕਿਆ ਤੂ ਛਿਪਹਿ ਛਾਇਲਾ
ਰਾਮਿ ਨ ਲਾਵਹਿ ਚੀਤਿ॥

ਤਬ ਨਾਮੇ ਕਹਿਆ ਜਿ ਸਾਧਾ ਕਾ ਇਹੁ ਗੁਣੁ ਹੈ ਜਿ ਜੈਸੀ ਕੋਈ ਮਨਸਾ ਆਵੈ ਸਾ ਮਨਸਾ ਪੂਰੀ ਹੋਇ॥ ਇਹ ਆਇਆ ਹੈ ਫਲ ਕੈ ਨਮਿਤ ਅਰੁ ਸਗਵਾ ਫਲੁ ਗਵਾਇ ਜਾਇਗਾ॥ ਨਿੰਦਿਆ ਕਰੇਗਾ ਸਾਧਾ ਪੁਰਖਾ ਕੀ ਤਬ ਇਸ ਮਾਹਿ ਏਸ ਕਾ ਦੋਖੁ ਹੋਇਗਾ। ਇਹੁ ਨਿਹਫਲੁ ਜਾਇਗਾ॥ ਪਰੁ ਚਾਹੀਐ ਜਿਤੁ ਮਨਸਾ ਤਿਲੋਚਨੁ ਆਇਆ ਹੈ ਉਹ ਮਨਸਾ ਤਿਲੋਚਨ ਕੀ ਪੂਰੀ ਹੋਇ। ਤਬ ਆਪਨੀ ਪਹੁਚ ਨਾਮਾ ਜੀ ਕਹਿ ਸੁਨਾਵਤਾ ਹੈ ਤਿਲੋਚਨ ਕਉ॥ ਕਿਆ ਕਹਤਾ ਹੈ॥ ਤਬ ਨਾਮੈ ਜੀ ਕਹਿਆ ਜਿ॥ ਸਲੋਕੁ ਜਿ॥

ਨਾਮਾ ਕਹੈ ਤਿਲੋਚਨੈ ਤੂ ਖਣਿ ਖਣਿ ਰਾਮ ਸਭਾਲਿ॥
ਕਰ ਮੇਰੇ ਧੰਧਾ ਕਰਹਿ ਜੀਉ ਨਿਰੰਜਨ ਨਾਲਿ॥1॥

ਜਿ ਸੁਨੁ ਹੋ ਤਿਲੋਚਨ ਇਹੁ ਜਿ ਤੂ ਮੇਰਾ ਧੰਧਾ ਦੇਖਦਾ ਹੈ ਸਿ ਏਹੁ ਧੰਧਾ

ਮੇਰੇ ਕਰ ਕਰਤੇ ਹੈ॥ ਜੀਉ ਮੇਰਾ ਨਿਰੰਜਨ ਕੈ ਸਾਥ ਰਹਤਾ ਹੈ। ਤਬ ਤਿਲੋਚਨ ਜੀ ਕਹਿਆ ਕਹੈ ਜੀ ਮੇਰੇ ਜੀ ਮਹਿ ਐਸੀ ਹੋਇ ਨਾਹੀ ਆਵਤੀ ਜੈਸੀ ਤੂ ਕਰਤਾ ਹੈ। ਕਹੈ ਤਿਲੋਚਨ ਕਿਉ। ਕਹੈ ਜੀ ਇਉ ਜਿ ਤੇਰੈ ਕਰ ਧੰਧਾ ਕਰਤੇ ਹੈ ਮਾਇਆ ਕਰ ਅਰੁ ਮਨੁ ਕਿਉ ਕਰਿ ਕਿਰਤਿ ਛਾਡਿ ਕਰਿ ਮਾਇਆ ਕੀ ਨਿਰੰਜਨ ਕਉ ਲਗਤਾ ਹੈ॥ ਤਬ ਨਾਮੇ ਜੀ ਕਹਿਆ॥ ਸਬਦ ਜਿ॥

ਐਸੇ ਰਾਮਾ ਸੈ ਐਸੋ ਹੇਰਉ॥
ਨਾਮ ਛਾਡਿ ਚਿਤੁ ਆਨਤ ਨ ਫੇਰਉ॥ਰਹਾਉ॥
ਨਾਦਿ ਭ੍ਰਮੇ ਜੈਸੇ ਮਿਰਗਾਏ॥
ਉਇ ਤਉ ਪ੍ਰਾਨ ਤਜਹਿ
ਉਨਿ ਕਾ ਧਿਆਨੁ ਨ ਜਾਏ॥1॥
ਤਿਸਕਾ ਪਰਮਾਰਥੁ॥

ਤਬ ਨਾਮੇ ਕਹਿਆ ਜਿ ਤਿਲੋਚਨ ਮੈ ਐਸਾ ਰਾਮੁ ਹੇਰਤਾ ਹਉ ਜਿ ਇਕ ਸਾਸ ਭਰਿ ਇਕ ਪਲਕ ਭਰਿ ਮੇਰਾ ਧਿਆਨੁ ਜੁਦਾ ਨਾਹੀ ਹੋਤਾ ਠਾਕੁਰ ਥੇ। ਕਿਸਕੀ ਨਿਆਈ ਜਿਉ ਪਰਾਧੀ ਘੰਡਾ ਹੇੜਾ ਬਜਾਵਤਾ ਹੈ ਅਰੁ ਉਸਕਾ ਸਬਦੁ ਸੁਨਿ ਕਰਿ ਮ੍ਰਿਗੁ ਮੋਹੀਤਾ ਹੈ। ਉਸ ਨਾਦ ਸੁਨਣੈ ਕਾ ਲੀਆ ਆਪਣੇ ਪ੍ਰਾਣ ਹੋਮਤਾ ਹੈ। ਪਣੁ ਉਸਤੇ ਧਿਆਨੁ ਦੂਰਿ ਨਾਹੀ ਕਰਤਾ। ਰੇ ਤਿਲੋਚਨ ਜਿਉ ਮ੍ਰਿਗੁ ਕਾ ਧਿਆਨ ਨਾਦ ਤੇ ਨਾਹੀ ਟਰਤਾ ਤਿਉ ਮੇਰਾ ਧਿਆਨੁ ਠਾਕੁਰ ਕੇ ਚਰਨ ਕਮਲਾ ਤੇ ਨਾਹੀ ਟਰਤਾ। ਅਵਰੁ ਕਿਸ ਕੀ ਨਿਆਈ।

ਜਿਉ ਮੀਨੇ ਹੇਰਤ ਪਸੁਆਰਾ॥
ਸੁਨਾ ਘੜਤ ਹਿਰਤ ਸੁਨਿਆਰਾ॥1॥
ਤਿਸਕਾ ਪਰਮਾਰਥੁ॥

ਸੁਨੁ ਹੋ ਤਿਲੋਚਨ ਜਿਉ ਦੋ ਧੀਰਾ ਮੀਨੇ ਮਛੀ ਕਉ ਆਗਾਸ ਤੇ ਤਕਤਾ ਹੈ ਪਾਨੀ ਮਾਝਤੇ। ਉਸਹੀ ਮਾਹਿ ਉਸਕਾ ਧਿਆਨੁ ਰਹਤਾ ਹੈ ਜਉ ਉਸ ਕਉ ਲੇਹੁ ਤਉ ਸੁਖੁ ਪਾਵੈ॥ ਤਿਉ ਇਉ ਮੇਰਾ ਧਿਆਨੁ ਠਾਕੁਰ ਕੇ ਚਰਨਾ ਸਾਥ ਰਹਤਾ ਹੈ। ਅਵਰੁ ਕਿਸਕੀ ਨਿਆਈ ਜਿਉ ਸੁਨਿਆਰਾ ਸੋਇਨਾ ਘੜਤਾ ਹੈ ਅਰੁ ਉਸ ਕਾ ਧਿਆਨੁ ਸੋਇਨੈ ਚੋਰਾਵਣ ਹੀ ਵਿਚਿ ਹੋਤਾ ਹੈ॥ ਜਉ ਲਉ ਨਾਹੀ ਹਿਰਤਾ। ਤਉ ਲਉ ਉਸ ਕਉ ਸਾਤਿ ਨ ਹੋਇ। ਇਉ ਮੇਰਾ ਜੀਉ ਠਾਕੁਰ ਕੇ ਚਰਨ ਕਮਲ ਸਉ ਰਹਤਾ ਹੈ। ਅਵਰੁ ਕਿਸਕੀ ਨਿਆਈ॥

ਜਿਉ ਬਿਖਈ ਹੇਰਤ ਪਰ ਨਾਰੀ॥
ਕਉਡਾ ਡਾਰਤਿ ਹਿਰੈ ਜੁਆਰੀ॥
ਤਿਸਕਾ ਪਰਮਾਰਥੁ॥

ਤਬ ਨਾਮੈ ਜਹ ਕਹਿਆ ਜਿ ਸੁਨਿ ਹੇ ਤਿਲੋਚਨ ਜਿਉ ਪਰ ਪੁਰਖ ਅਰ ਪਰ ਇਸਤ੍ਰੀ ਕੀ ਪ੍ਰੀਤਿ ਹੋਤੀ ਹੈ ਪਣੁ ਉਸ ਕਾ ਮਨੁ ਏਕਠਾ ਹੋਤਾ ਹੈ ਤਿਉ ਉਨ ਕੀ ਨਿਆਈ ਕਿਰਤਿ ਮਾਇਆ ਕੀ ਕਰਤਾ ਹਉ ਪਣੁ ਮਨੁ ਮੇਰਾ ਠਾਕੁਰ ਕਿਆ ਚਰਨਾ ਸਾਥਿ ਹੈ। ਅਵਰੁ ਕਿਸਕੀ ਨਿਆਈ ਜਿਉ ਜੁਆਰੀ ਕਉ ਜੂਐ ਸਾਥਿ ਪ੍ਰੀਤਿ ਖੇਲਨੈ ਕੀ ਹੋਤੀ ਹੈ ਉਹੁ ਕਵਡੇਂ ਹਾਰਿ ਡਾਰਿ ਦੇਤਾ ਹੈ ਪਣੁ ਉਸਕੀ ਪ੍ਰੀਤਿ ਖੇਲਣੈ ਕੀ ਉਸੁ ਜੂਐ ਮਾਹਿ ਰਹਤੀ ਹੈ ਉਸਕੀ ਨਿਆਈ ਮੇਰਾ ਮਨੁ ਠਾਕੁਰ ਕੇ ਚਰਨਾ ਸਾਥਿ ਰਹਤਾ ਹੈ। ਤਬ ਤਿਲੋਚਨਿ ਕਹਿਆ ਜਿ ਜੀ ਵਾਹੁ ਵਾਹੁ ਤੁਮ ਅਰੁ ਤੁਮਾਰਾ ਧਿਆਨੁ ਜਿ ਐਸੇ ਕਰਿ ਕਰਿ ਜਿ ਪਣਮੇਸਰੁ ਸਉ ਲਗਤਾ ਹੈ। ਪਣੁ ਜੀ ਬਲਿਹਾਰਿ ਜਾ ਜਹਾ ਤੁਮ ਧਿਆਨੁ ਲਗਾਵਤੇ ਹਉ॥ ਪਣਮੇਸਰੁ ਸਾਥਿ। ਉਹੁ ਠਵਰੁ ਮੁਝ ਕਉ ਬਤਾਇ ਦੇਹੁ ਜਿ ਕਿਸ ਠਵਰ ਬਸਤਾ ਹੈ ਕਹਾ ਬੈਠਤਾ ਹੈ॥ ਜਹਾ ਤੁਮ ਧਿਆਨੁ ਲਗਾਵਤੇ ਹਉ ਪਣਮੇਸਰੁ ਸਾਥਿ ਉਹ ਠਵਰ ਬਤਾਇ ਦੇਹੁ ਜੀ। ਤਬ ਨਾਮੈ ਜੀ ਕਹਿਆ ਜਿ

ਜਤ ਜਤ ਦੇਖਉ ਤਤੁ ਤਤੁ ਰਾਮਾ॥
ਹਰਿ ਕੇ ਚਰਨ ਸੇਵੇ ਚਿਤਿ ਨਾਮਾ॥4॥

ਤਿਸਕਾ ਪਰਮਾਰਥੁ॥

ਤਬ ਨਾਮੇ ਜੀ ਕਹਿਆ ਜਿ ਤਿਲੋਚਨ ਜਿ ਜੀਉ ਦੇਖਤਾ ਹਉ ਸਿ ਸਕਲ ਰਾਮ ਹੀ ਦੇਖਤਾ ਹਉ। ਜਿ ਠਵਰ ਦੇਖਤਾ ਹਉ ਸਿ ਸਕਲ ਹੀ ਮਾਹਿ ਰਾਮੁ ਦੇਖਤਾ ਹਉ॥ ਜਿ ਠਵਰ ਸਿ ਰਾਮ ਕੀ ਜਿ ਜੀਉ ਤਿਸੁ ਮਹਿ ਰਾਮੁ ਇਉ ਕਰਿ ਕਰਿ ਮਨਾ ਕੈ ਬਿਖੈ ਠਾਕੁਰ ਕੇ ਚਰਨ ਕਮਲ ਸੇਵਤਾ ਹਉ। ਤਬ ਤਿਲੋਚਨ ਕਹਿਆ ਜਿ ਜੀ ਵਾਹੁ ਜਿਉ ਤੈ ਸਹੀ ਕੀਆ ਹੈ ਤਿਉ ਹੀ ਤੂ ਮੁਝ ਕਉ ਭੀ ਦਿਖਾਉ ਕਹੈ ਜਿਉ ਮੈ ਸਹੀ ਕੀਆ ਹੈ ਤਿਉ ਤੂ ਮਾਨਿ ਲੇਹਿ ਮੈ ਤੇਰੇ ਤਾਈ ਠਾਕੁਰ ਦਿਖਾਵਤਾ ਹਉ। ਕਹੈ ਜੀ ਦਿਖਾਉ ਜਬ ਦੇਖਉਗਾ ਤਬ ਮਾਨਉਗਾ। ਤਬ ਨਾਮੈ ਜੀ ਕਹਿਆ ਜਿ ਏਹੁ ਜਿ ਪਾਹਿ ਗਾ ਬਾਧੀ ਹੈ, ਊਹਾ ਏਕ ਹਰਿਆ ਨੀਲਾ ਘੋੜਾ ਹੈ। ਭੂਰੇ ਕੀ ਗਲਤੀ ਬਾਧੀ ਹੈ ਘੋੜੇ ਕਉ ਖਰਹਰਾ ਕਰਤਾ ਹੈ ਉਹੀ ਠਾਕੁਰ ਹੈ ਜਾਇ ਕਰ ਉਸ ਹੀ ਕੀ ਚਰਨੀ ਲਾਗੂ। ਉਹੀ ਠਾਕੁਰ ਹੈ। ਤਬ ਤਿਲੋਚਨ ਚਲਿਆ॥ ਉਸ ਪਾਣੀ ਗਾਹਿ ਵਲਿ ਠਾਕੁਰ ਦੇਖਣੈ। ਜਬ ਦੇਖੈ ਤਬ ਜੈਸਾ ਨਾਮੈ ਕਹਿਆ ਸਾ ਓਵੇ ਹੀ ਘੋੜੇ ਕਉ ਖੜਾ ਖਰਹਰਾ ਕਰਤਾ ਹੈ॥ ਵੈਸਾ ਹੀ ਘੋੜਾ ਹੈ। ਤਬ ਤਿਲੋਚਨਿ ਕਹਿਆ ਜਿ ਰੇ ਜੈਸਾ ਨਾਮੈ ਕਹਿਆ ਵੈਸਾ ਹੀ ਪੁਰਖੁ ਤੈਸਾ ਹੀ ਘੋੜਾ ਪਣੁ ਠਾਕੁਰ ਕਉ ਕਿਆ ਹੂਆ। ਜਿ ਘੋੜੇ ਕਉ ਖਰਹਰਾ ਲਾਗਾ ਕਰਣੈ ਏਵ ਕਿਵ ਕਰਿ ਹੋਇ ਕਬਹੂ ਆਵੈ ਕਬਹੂ ਫਿਰਿ ਜਾਇ। ਤਬ ਉਨਹੁ ਤਬੇਲਦਾਰਹੁ ਕਹਿਆ ਜਿ ਰੇ ਇਹੁ ਕਵਣੁ ਹੈ ਜਿ ਆਵੇ ਜਾਇ ਉਰੈ ਪਰੈ ਦੇਖੈ ਏਹੁ ਕਵਣੁ

ਹੈ। ਤਬ ਤਿਲੋਚਨਿ ਕਹਿਆ ਜਿ ਇਬ ਬੁਰੀ ਹੂਈ ਜਿ ਏ ਮੁਝ ਕਉ ਮਾਰਹਿਗੇ। ਤਬ ਉਨਥੀ ਡਰਤਾ ਫੇਰਿ ਨਾਮੇ ਪਹਿ ਆਇਆ॥ ਤਬ ਨਾਮੈ ਜੀ ਕਹਿਆ ਜਿ ਕਉ ਰੇ ਤਿਲੋਚਨ ਠਾਕੁਰ ਦੇਖਿਆ॥ ਕਹੈ ਜੀ ਕਿਆ ਦੇਖਉ ਕਬਹੂ ਠਾਕੁਰ ਭੀ ਘੋੜਿਅਹੁ ਕਉ ਖਰਹਰਾ ਕਰਤੇ ਹੈ ਉਸ ਕਿਉ ਕਿਆ ਪਰਵਾਹ ਪੜੀ ਹੈ॥ ਜਿ ਖਰਹਰਾ ਘੋੜਿਆਹੁ ਕਉ ਕਰੇ॥ ਉਹ ਤਾਂ ਕੋਈ ਰੋਟੀ ਕਾ ਲੀਆ ਚਰਵਾਦਾਰੁ ਖਰਖਰਾ ਕਰੈ ਥਾ॥ ਉਹੁ ਕਿਆ ਠਾਕੁਰ ਹੋਇ। ਤਬ ਨਾਮੈ ਕਹਿਆ ਹਾਇ ਹਾਇ ਰੇ ਰਾਮ ਕੇ ਸਵਾਰੇ ਉਹੀ ਰਾਮ ਥਾ ਤੂ ਜਾਇ ਚਰਨੀ ਲਗਤਾ। ਕਹੈ ਨਾਹਿ ਜੀ ਐਸਾ ਠਾਕੁਰ ਮੁਝੈ ਨ ਮਾਨਉ। ਤਬ ਨਾਮੈ ਕਹਿਆ ਜਿ ਤੂ ਜਿ ਮਾਨਹਿ ਸਿ ਕਿਆ ਮਾਨਹਿ। ਕਹੈ ਜੀ ਜਿ ਠਾਕੁਰ ਹੋਇ ਤਉ ਤਿਸਹਿ ਮਾਨਉ॥ ਕਹੈ ਪਿਛਿ ਆਜੁ ਜਾਹੇ ਅਮਕਾ ਜਿ ਤਲਾਉ ਉਹੈ ਪਾਨੀ ਕਾ ਉਤੁ ਦੁਹੁ ਪਹਰਾ ਕਉ ਭੈਸਾ ਆਨਿ ਪੀਲਾਵੈਗਾ ਹਥਿ ਬਝਲੀ ਹੈ ਸਿਰਿ ਪਟੁਕਾ ਹੈ ਉਪਰਿ ਕੰਬਲੁ ਹੈ ਉਹੀ ਠਾਕੁਰ ਹੈ॥ ਤੂ ਜਾਹਿ ਜਾਇ ਕਰਿ ਚਰਨੀ ਲਾਗੁ। ਤਬ ਤਿਲੋਚਨ ਜਾਇ ਖੜਾ ਹੋਇ ਰਹਿਆ। ਖੜੋਇ ਕਰਿ ਖੜਾ ਤਾਕੈ॥ ਜਿ ਇਬ ਆਵਤਾ ਹੈ ਇਬ ਆਵਤਾ ਹੈ ਇਬ ਆਵਤਾ ਹੈ॥ ਤਾ ਤੋੜੀ ਭੈਸਾ ਲੀਤੀ ਆਇ ਗਇਆ। ਉਸਹੀ ਭਾਤਿ॥ ਜੈਸੀ ਭਾਤਿ ਨਾਮੇ ਬਤਾਇਆ ਥਾ ਵੈਸੀ ਸ੍ਰੀ ਠਾਕੁਰ ਆਏ ਪਣ ਤਿਲੋਚਨ ਕਾ ਮਨੁ ਨ ਮਾਨੈ ਜਿ ਇਹੁ ਠਾਕੁਰ ਹੈ॥ ਤਿਲੋਚਨਿ ਕਹਿਆ ਜਿਸ ਕਉ ਨਾਮੈ ਕਹਿ ਛੋਡਿਆ ਹੋਇਗਾ ਜਿ ਇਸ ਵਖਤਿ ਤੂ ਭੈਸਾ ਲੈ ਜਾਈ॥ ਉਹੁ ਉਸੀ ਵਖਤਿ ਏਹੁ ਆਇਆ ਹੈ ਠਾਕੁਰ ਜੀ ਕਿਆ ਭੈਸਾਹੁ ਸਾਥਿ ਕਿ ਬਝੁਲੀ ਸਾਥਿ ਕਿਆ ਦੋਹੜੇ ਸਾਥਿ ਉਹ ਠਾਕੁਰ ਕੈਸੇ ਹੋਇ॥ ਫਿਰਿ ਆਇਆ ਨਾਮੈ ਪਾਸਿ ਤਬ ਨਾਮੈ ਕਹਿਆ ਜਿ ਰੇ ਤਿਲੋਚਨ ਠਾਕੁਰ ਦੇਖਿਆ ਕਹੈ ਜੀ ਕਬਹੁ ਠਾਕੁਰ ਭੀ ਭੈਸਾ ਚਰਾਵੈ ਹੈ। ਮੇਰਾ ਮਨੁ ਇਉ ਨ ਮਾਨੈ। ਜਿ ਠਾਕੁਰ ਜੀ ਭੈਸਾ ਚਰਾਵੈ॥ ਤਬ ਨਾਮੇ ਜੀ ਕਹਿਆ ਜਿ। ਹਾਹਾ ਰੇ ਤਿਲੋਚਨ ਤੈ ਬੁਰਾ ਕੀਆ ਰੇ ਉਹੀ ਰਾਮੁ ਥਾ ਤੈ ਜਾਇ ਚਰਨੀ ਲਾਗਣਾ ਥਾ। ਕਹੈ ਜੀ ਇਹਿ ਠਾਕੁਰ ਮੈ ਨਾ ਮਾਨਉ ਜੈਸੇ ਤੂ ਕਹਤਾ ਹੈ ਕਹੈ ਰੇ ਤੂ ਕੈਸਾ ਠਾਕੁਰ ਕਹਤਾ ਹੈ ਕਹੈ ਜੀ॥

ਜਾਮਿ ਨ ਦੇਖਉ ਆਪਣੀ ਨੈਣੀ॥

ਤਾਮਿ ਨ ਪਤੀਜਉ ਗੁਰਕੀ ਬੈਣੀ॥

ਜਬ ਸਾਵਧਾਨੁ ਠਾਕੁਰ ਕਮਲ ਨੈਨ ਚਤੁਰ ਭੁਜ ਮੁਝ ਕਉ ਦਿਖਾਵਹਿ ਮੈ ਤਉ ਹੀ ਪਤੀਜਉ। ਨਾਤਰ ਏਉ ਨ ਪਤੀਜਉ॥ ਤਬ ਨਾਮੈ ਕਹਿਆ ਜਿ ਇਬ ਦੁਆਰਕਾ ਕਉ ਓਪਕੰਠਿ ਤੂ ਪਰਸਾਦੁ ਕਰਿ ਪਰਸਾਦੁ ਜੇਵਣੁ ਠਾਕੁਰ ਜੀ ਆਵਹਿਗੇ ਤਬ ਤਿਲੋਚਨਿ ਪਰਸਾਦੁ ਕੀਆ॥ ਨਾਮੈ ਜੀ ਕਉ ਕਹਿਆ ਜਿ ਨਾਮਾ ਜੀ ਅਬ ਪਰਸਾਦੁ ਹੂਆ ਹੈ। ਧੋਤੀ ਕਰੀਐ ਤਬ ਨਾਮੇ ਕਹਿਆ ਜਿ ਹਉ ਧੋਤੀ

ਤਬ ਕਰਊਗਾ ਜਬ ਠਾਕੁਰ ਜੀ ਆਵਹਿਗੇ। ਤਬ ਤਿਲੋਚਨਿ ਜੀ ਰੋਟੀ ਅਗੈ ਰਾਖਿ ਕਰਿ ਬੈਠ ਰਹਿਆ। ਤਾ ਤੋੜੀ ਸੁਆਨੁ ਆਇ ਕਰਿ ਤਿਲੋਚਨ ਕੇ ਆਗੈ ਥੇ ਰੋਟੀਆ ਲੇ ਭਾਗਾ ਪੀਛੈ ਤੇ ਘ੍ਰਿਤ ਲੇ ਕਰਿ ਨਾਮਾ ਭਾਗਾ॥ ਤਬ ਨਾਮੈ ਕਹਿਆ ਜਿ ਠਾਕੁਰ ਜੀ ਰੁਖੀ ਮਤੁ ਖਾਹੁ ਅਪਨਾ ਭਾਉ ਘ੍ਰਿਤ ਭੀ ਲੇ ਜਾਹੁ ਗੁਸਾਈ ਜੀ। ਰੁਖੀ ਰੋਟੀ ਮਤੁ ਖਾਹੁ॥ ਤਬ ਤਿਲੋਚਨਿ ਕਹਿਆ ਜਿ ਹਾਇ ਹਾਇ ਨਾਮਾ ਤੇਰੇ ਤਾਈ ਕਿਆ ਹੂਆ ਜਿ ਸੁਆਨੁ ਕੈ ਪੀਛੈ ਭਾਗਾ ਜਾਤਾ ਹੈ ਰੋਟੀ ਤਉ ਬਿਗੜੀ ਪਣੁ ਘੀਉ ਭੀ ਨ ਗਵਾਉ। ਘੀਉ ਤਉ ਰਹਿਣੇ ਦੇਹਿ। ਤਬ ਨਾਮੈ ਕਹਿਆ ਜਿ ਹਾਇ ਹਾਇ ਤਿਲੋਚਨ ਐਸੀ ਮਤੁ ਮਹਿ ਏਹੀ ਰਾਮੁ ਹੈ। ਕਹੈ ਰੇ ਰਾਮੁ ਖਾਇ ਤੇਰੇ ਘਰ ਕਉ ਤੈ ਕੂਤੇ ਬੀਲੇ ਸਭ ਹੀ ਰਮ ਕੀਏ॥ ਖੁਸਿ ਹਾਥ ਤੇ ਘੀਉ ਲੀਆ ਤਿਲੋਚਨਿ॥ ਤਬ ਨਾਮੈ ਕਹਿਆ ਹਾਇ ਹਾਇ ਤਿਲੋਚਨ ਇਹੁ ਰਾਮੁ ਥਾ॥

ਕਹੈ ਜੀ ਏਹੁ ਕੁਤਾ ਕਿਆ ਰਾਮ ਹੋਇ। ਅਵਰੁ ਆਟਾ ਲੈ ਕਰਿ ਤਿਲੋਚਨਿ ਅਵਰ ਰੋਟੀ ਪੋਈ॥ ਪੋਇ ਕਰਿ ਘੀਅ ਸਾਥਿ ਚੋਪੜੀ। ਚੋਪੜਿ ਕਰਿ ਥਾਲੀ ਲੇ ਕਰਿ ਨਾਮੈ ਜੀ ਕੈ ਆਗੈ ਰਾਖੀ। ਤਬ ਕਹਣਾ ਚਉਕੇ ਬੀਚਿ ਆਇ ਬੜਿਆ। ਨਾਮੈ ਲੈ ਥਾਲੀ ਉਸ ਕੀੜੇ ਕੇ ਆਗੈ ਰਾਖੀ।ਜਿ ਠਾਕੁਰ ਜੀ ਪਰਸਾਦੁ ਲੇਹੁ। ਕੀੜਾ ਇਉ ਫਿਰਿ ਚਲੈ। ਜਿਸ ਤਰਫ ਕੀੜਾ ਚਲੈ ਉਸੀ ਤਰਫ ਨਾਮਾ ਥਾਲੀ ਲੈ ਆਗੈ ਰਾਖੈ॥ ਠਾਕੁਰ ਜੀ ਪਰਸਾਦੁ ਲੇਹੁ॥ ਤਬ ਤਿਲੋਚਨ ਕਹਿਆ ਰੇ ਠਾਕੁਰ ਤੇਰੇ ਘਰ ਕਉ ਕਹਣਿ ਕਰਿ ਮਰਹਿ ਗਾ ਥਾਲੀ ਕਿਆ ਕੀੜੇ ਕੈ ਆਗੈ ਰਾਖਹਿ। ਲਕੜੀ ਉਪਰਿ ਚੜਾਇ ਕਰਿ ਉਹੁ ਸਟਿ ਡਾਰਿਆ ਤਬ ਪਰਸਾਦੁ ਜੇਮਿ ਕਰਿ ਉਠਿ ਖੜੇ ਹੋਇ॥ ਤਬ ਤਿਲੋਚਨਿ ਕਹਿਆ ਜਿ ਬਲਿਹਾਰ ਜਾਉ ਤੇਰੇ ਰਾਮ ਕਉ॥ ਬੋਲਹੁ ਰਾਮੁ ਸਤਿ ਰਾਮੁ ਬੋਲਹੁ ਵਾਹਗੁਰੂ ਗੁਰੂ ਗੁਰੂ ਗੁਰੂ ਗੁਰੂ ਗੁਰੂ ਗੁਰੂ ਗੁਰੂ ਗੁਰੂ ਰਾਮ ਸਤਿ ਗੁਰੂ ਸਤਿ ਸਤਿ ਨਾਮੁ ਕਰਤਾ ਪੁਰਖੁ॥

# ਨਵਕਾ ਸੇ ਜਨ ਜਾਨਿਯੋ

ਰਾਘੋਦਾਸ/ਰਾਘਵਦਾਸ ਦਾਦੂ ਪੰਥੀ ਸੰਤ ਹਰਿਦਾਸ ਦੇ ਚੇਲੇ ਸਨ।[1] ਨਾਭਾ ਦਾਸ ਦੀ **ਭਗਤ ਮਾਲਾ** ਇਨ੍ਹਾਂ ਦੀ ਰਚਨਾ ਦੀ ਪ੍ਰੇਰਣਾ ਸ੍ਰੋਤ ਜਾਪਦੀ ਹੈ। ਇਹ ਰਚਨਾ ਰਾਜਸਥਾਨ ਪ੍ਰਾਚਯ ਵਿਦਿਆ ਸ਼ੋਧ ਸੰਸਥਾਨ ਨੇ ਪ੍ਰਕਾਸ਼ਿਤ ਕੀਤੀ ਹੈ। ਇਸ ਵਿਚ ਪਹਿਲੇ ਤਿੰਨ ਜੁਗਾਂ ਦੇ ਭਗਤਾਂ, ਅਵਤਾਰਾਂ, ਰਾਜਰਿਸ਼ੀਆਂ, ਪਤਿਬਰਤ ਔਰਤਾਂ, ਬ੍ਰਹਮ ਰਿਸ਼ੀਆਂ, ਗ੍ਰਹਿਆਂ, ਨਛੱਤਰਾਂ, ਪੰਛੀ ਭਗਤਾਂ, ਸਿਮ੍ਰਿਤੀਆਂ, ਪੁਰਾਣਾਂ, ਸਤਦੀਪਾਂ, ਨੌਖੰਡਾਂ ਆਦਿ ਦੇ ਉਲੇਖ ਤੋਂ ਇਲਾਵਾ ਕਲਿਜੁਗ ਦੇ ਭਗਤਾਂ ਦਾ ਵਰਣਨ ਵੀ ਮਿਲਦਾ ਹੈ। ਰਾਮਾਨੰਦ ਦੇ ਸ਼ਿਸ਼ਾਂ, ਵਿਸ਼ਣੂ ਸੁਆਮੀ ਸੰਪ੍ਰਦਾਇ ਦੇ ਸੰਤਾਂ, ਮਾਧਵਾਚਾਰੀਆ ਸੰਪ੍ਰਦਾਇ, ਨਿੰਬਾਰਕ ਸੰਪ੍ਰਦਾਇ, ਨਉ ਨਾਥਾਂ, ਚਤੁਰ ਪੰਥ (ਗੁਰੂ ਨਾਨਕ, ਕਬੀਰ, ਦਾਦੂ, ਨਿਰੰਜਨੀ, ਆਦਿ ਬਾਰੇ ਵਿਸਤ੍ਰਿਤ ਜਾਣਕਾਰੀ ਇਸ ਰਚਨਾ ਵਿਚ ਪ੍ਰਾਪਤ ਹੈ। ਇਹ ਨਾਭਾਦਾਸ ਦੀ **ਭਗਤਮਾਲਾ** ਤੋਂ ਕਿਤੇ ਵੱਡੀ ਹੈ। ਇਸ ਦੇ ਕਰਤਾ ਦਾ ਨਜ਼ਰੀਆ ਨਾਭਾ ਦਾਸ ਤੋਂ ਉਲਟ ਵੈਸ਼ਣਵ ਭਗਤਾਂ ਤਕ ਹੀ ਸੀਮਤ ਨਹੀਂ, ਸਗੋਂ ਜ਼ਿਆਦਾ ਉਦਾਰ ਤੇ ਵਿਸ਼ਾਲ ਹੈ।

ਇਸ ਦਾ ਰਚਨਾ ਕਾਲ 1717 ਬਿ. ਮੰਨਿਆ ਗਿਆ ਹੈ।[2] ਇਸ ਰਚਨਾ ਕਾਲ ਨੂੰ ਦਾਦੂ ਪੰਥੀ ਸੰਤ ਮੰਗਲਦਾਸ ਵੀ ਸਹੀ ਮੰਨਦੇ ਹਨ।[3] ਇਸ ਦੇ 555 ਛੰਦ ਹਨ। ਇਸ ਦੀਆਂ ਹੱਥ ਲਿਖਤਾਂ ਜੋਧਪੁਰ ਨੰ. 11644 (1787 ਬਿ.), 28000 (1904), 31071 (1904 ਬਿ.) ਆਦਿ ਹਨ।

ਇਸ ਵਿਚਲੀ ਵੈਸ਼ਣਵ ਮਤ ਦੀਆਂ ਸੰਪ੍ਰਦਾਵਾਂ ਵਾਲੀ ਜਾਣਕਾਰੀ ਜ਼ਿਆਦਾਤਰ ਨਾਭਾ ਦਾਸ ਨਾਲ ਮਿਲਦੀ ਹੈ ਪਰ ਚਤੁਰ ਪੰਥ ਬਾਰੇ ਇਸ ਵਿਚ ਜ਼ਿਆਦਾ ਵਿਸਤਾਰ ਹੈ।

ਤਿਲੋਚਨ ਭਗਤ ਬਾਰੇ ਇਸ ਵਿਚ ਇਕ ਤਾਂ ਪ੍ਰਭੂ ਨੇ ਸੇਵਕ ਬਣ ਕੇ ਤਿਲੋਚਨ ਭਗਤ ਦੇ ਘਰ ਸੇਵਾ ਕਰਨ ਵਾਲੀ ਸਾਖੀ ਸੰਖੇਪ ਕਰ ਕੇ ਸ਼ਾਮਿਲ ਕੀਤੀ ਗਈ ਹੈ।[4]

ਦੂਜਾ ਇਸ ਵਿਚ, ਨਾਭਾ ਦਾਸ ਵਾਂਗ ਹੀ ਦੱਸਿਆ ਗਿਆ ਹੈ ਕਿ ਇਹ ਭਗਤ-ਸੰਸਾਰ ਸਲਿਲ ਨਿਸਤਾਰਨੇ ਨਵਕਾ ਯੇ ਜਨ ਜਾਨਿਯੋ।

# ਟਿੱਪਣੀਆਂ ਤੇ ਹਵਾਲੇ

1. ਰਾਘੋਦਾਸ, **ਭਗਤ ਮਾਲ**, ਛੰਦ, 548, ਪੰਨਾ 245
2. **ਉਹੀ**, ਛੰਦ 19, ਪੰਨਾ 246
3. ਲਾਲਤਾ ਪ੍ਰਸਾਦ ਦੂਬੇ, **ਹਿੰਦੀ ਭਕਤ ਵਾਰਤਾ ਸਾਹਿਤਯ**, ਪੰਨਾ 93
4. ਰਾਘਵਦਾਸ, **ਭਗਤ ਮਾਲਾ**, ਪੰਨਾ 93
5. **ਉਹੀ**, ਪੰਨਾ 120

## ਰਾਘਵਦਾਸ ਭਕਤਮਾਲ

### ਇੰਦਵ ਛੰਦ

ਸੰਤ ਇਸੋ ਸਦ ਰੂਪ ਹੈ ਸਾਹਿਬ, ਆਪ ਤਿਲੋਚਨ ਜੂ ਗੁਦਰਾਈ।
ਮੈਂ ਹੂੰ ਅਨਾਥ ਰਹੂੰ ਬ੍ਰਿਤਿ ਕਾਹੂੰ ਕੈ,ਜੋ ਕੋਇ ਪ੍ਰੀਤਿ ਨਿਬਾਹੈ ਰੇ ਭਾਈ।
ਦਾਸ ਤਿਲੋਚਨ ਲੈ ਗ੍ਰਹ ਆਏ ਹੈ, ਰਾਮ ਕੀ ਪੈ ਤਬ ਰੋਟੀ ਕਰਾਈ।
ਰਾਘੋ ਕਹੈ ਜਨ ਕੇ ਹਿਤ ਕੋ ਅੰਨ, ਸੁਧ ਮੈ ਰਾਮੋਟੀ ਸੋਲਕ ਪਾਈ। 204

### ਛਪੈ

ਸੰਸਾਰ ਸਲਿਤ ਨਿਸਤਾਰਨੈਂ, ਨਵਕਾ ਯੇ ਜਨ ਜਾਨਿਯੋ।
ਤਿਲੋਚਨ, ਹਰਿਨਾਭ, ਧੀਰ, ਆਧਾਰੂ, ਸੋਝਾ।
ਸੀਵਾਂ, ਸਧਨਾ, ਆਸਾਧਰ, ਡੰਗੂਰ, ਗੁਣ ਗੋਝਾ।
ਕਾਸ਼ੀਸ਼ਵਰ, ਅਵਧੂਤ, ਨੀਰਦਯੋ, ਰਾਜ, ਪਦਾਰਥ।
ਊਦਾ, ਸੋਭੂ, ਪਦਮ, ਕ੍ਰਿਸ਼ਣ, ਕਿੰਕਰ, ਪਰਸਵਾਰਥ।
ਬਿਮਲਾ ਨੰਦ, ਰਾਘੋ ਕਹੈਂ, ਰਾਮਦਾਸ ਪਰਮਾਨਿਯੋ।
ਸੰਸਾਰ ਸਲਿਤ ਨਿਸਤਾਰਨੈਂ, ਨਵਕਾ ਯੇ ਜਨ ਜਾਨਿਯੋ 1-238

# ਮਲੂਕ ਦਾਸ, ਗਯਾਨ ਬੋਧ, 1682 ਈ. ਤੋਂ ਪੂਰਬ

ਮਲੂਕ ਦਾਸ ਦਾ ਜਨਮ ਵੈਸਾਖ ਵਦੀ 5, 1631 ਬਿ. ਨੂੰ ਕੜਾ, ਜ਼ਿਲਾ ਇਲਾਹਾਬਾਦ ਵਿਚ ਹੋਇਆ।[1] ਮਧੁਰਾ ਦਾਸ ਦੀ ਪਰਚਈ ਅਨੁਸਾਰ ਇਨ੍ਹਾਂ ਦਾ ਪਿਤਾ ਜਠਰ ਮੱਲ ਸੀ। ਉਨ੍ਹਾਂ ਦੇ ਪਿਤਾ ਸੁੰਦਰ ਦਾਸ ਕੱਕੜ ਖੱਤਰੀ ਸਨ। ਇਨ੍ਹਾਂ ਦੇ ਦੀਖਿਆ ਗੁਰੂ ਮੁਗਰ ਸੁਆਮੀ ਸਨ।

ਇਨ੍ਹਾਂ ਨੇ ਜਗਨ ਨਾਥ ਪੁਰੀ, ਪੁਰਸ਼ੋਤਮ ਖੇਤਰ, ਕਾਲਪੀ, ਦਿੱਲੀ ਦੀ ਯਾਤਰਾ ਕੀਤੀ। ਅਖੀਰ 1739 ਬਿ. ਵਿਚ ਕੜਾ ਵਿਚ ਹੀ ਰਹਿੰਦਿਆ ਸੁਰਗਵਾਸ ਹੋ ਗਏ।[2]

ਇਨ੍ਹਾਂ ਦੀਆਂ ਰਚਨਾਵਾਂ ਅਲਖ ਬਾਵਨੀ, ਗੁਰਪ੍ਰਤਾਪ, ਗਯਾਨ ਬੋਧ, ਪੁਰਸ਼ ਵਿਲਾਸ, ਭਗਤ ਵਛਾਵਲੀ, ਭਗਤ ਵਿਰੁਦਾਵਲੀ ਆਦਿ ਹਨ।

ਇਨ੍ਹਾਂ ਦਾ ਸੰਪ੍ਰਦਾਇ ਮਲੂਕ ਪੰਥ ਸੀ। ਇਨ੍ਹਾਂ ਦਾ ਮਿਲਾਪ 1665 ਈ. ਵਿਚ ਗੁਰੂ ਤੇਗ ਬਹਾਦਰ ਨਾਲ ਕੜਾ ਇਲਾਹਾਬਾਦ ਵਿਚ ਹੋਇਆ ਸੀ।[3] ਇਨ੍ਹਾਂ ਦੇ ਮੱਠ ਪੁਰੀ ਪਟਨਾ ਤੋਂ ਲੈ ਕੇ ਮੁਲਤਾਨ, ਕਾਬੁਲ ਤਕ ਮਿਲਦੇ ਹਨ। ਇਨ੍ਹਾਂ ਦੀਆਂ ਹੋਰ ਗੱਦੀਆਂ ਜੈਪੁਰ, ਗੁਜਰਾਤ, ਵ੍ਰਿੰਦਾਬਨ, ਨੇਪਾਲ ਵਿਚ ਵੀ ਹਨ।

ਮਲੂਕ ਦਾਸ ਕ੍ਰਿਤ **ਗਯਾਨ ਬੋਧ** ਦੀ ਇਕ ਨਕਲ ਮਿਊਨਿਸਿਪਲ ਮਿਊਜ਼ੀਅਮ, ਪ੍ਰਯਾਗ ਵਿਚ ਹੈ, ਅਤੇ ਦੂਜੀ ਕੜਾ ਦੇ ਮਹੰਤ ਪਾਸ ਹੈ। ਇਸ ਦੀ ਕੜਾ ਵਾਲੀ ਨਕਲ 1784 ਬਿ. ਦੀ ਹੈ।[4]

ਇਸ ਵਿਚ ਨਾਮਦੇਵ, ਰਾਂਕਾ ਬਾਂਕਾ, ਸਾਧਨਾ ਕਸਾਈ, ਸੇਨ, ਮਾਧੋਦਾਸ, ਮੀਰਾ ਬਾਈ, ਧੰਨਾ ਜੱਟ, ਨਾਨਕ ਦਾਸ, ਰੈਦਾਸ, ਕਬੀਰ, ਪੀਪਾ, ਸੂਰਦਾਸ, ਪਰਮਾਨੰਦ, ਰਾਮਾਨੰਦ, ਤ੍ਰਿਲੋਚਨ, ਜੈਦੇਵ, ਦਾਦੂ, ਚਤੁਰ ਭੁਜ, ਕੇਵਲ, ਨਰਸੀ, ਤੁਲਸੀ, ਗੋਰਖ,ਰਾਮਾਨੁਜ ਆਦਿ ਦੇ ਉੱਲੇਖ ਮਿਲਦੇ ਹਨ।

**ਭਗਤ ਵਛਲ** ਗ੍ਰੰਥ ਦੀ ਨਕਲ ਕਾਸ਼ੀ ਨਰੇਸ਼ ਮਹਾਰਾਜਾ ਦੇ ਲਾਇਬ੍ਰੇਰੀ ਵਿਚ ਹੈ। ਇਸ ਦੇ 8 ਪੰਨੇ ਹਨ। ਇਸ ਦਾ ਨਕਲ ਸਮਾਂ 1871 ਬਿ. ਹੈ।[5] ਇਸ ਵਿਚਲੇ ਭਗਤਾਂ ਦੇ ਨਾਂ **ਗਯਾਨ ਬੋਧ** ਵਾਲੇ ਹੀ ਹਨ। ਇਸ ਵਿਚ ਕਬੀਰ, ਨਾਮਦੇਵ, ਮੀਰਾਂ, ਧੰਨਾ, ਮਾਧੋਦਾਸ, ਪੀਪਾ, ਸੇਨ, ਰਾਂਕਾ ਬਾਂਕਾ, ਸਦਨਾ ਕਸਾਈ, ਸੂਰਦਾਸ, ਆਦਿ ਦਾ ਉੱਲੇਖ ਹੈ।

# ਹਵਾਲੇ ਤੇ ਟਿੱਪਣੀਆਂ

1. ਪਰਸ਼ੂ ਰਾਮ ਚਤੁਰਵੇਦੀ, **ਉੱਤਰੀ ਭਾਰਤ ਕੀ ਸੰਤ ਪਰੰਪਰਾ**, ਭਾਰਤੀ ਭੰਡਾਰ, ਲੀਡਰ ਪ੍ਰੈਸ, ਇਹਾਲਾਬਾਦ, 1992, ਪੰਨਾ 569.
2. **ਉਹੀ**, ਪੰਨਾ 571.
3. **ਉਹੀ**, ਪੰਨਾ 516.
4. ਲਾਲਤਾ ਪ੍ਰਸਾਦ ਦੁਬੇ, **ਹਿੰਦੀ ਭਕਤ ਵਾਰਤਾ ਸਾਹਿਤਯ**, ਪੰਨਾ 151.
5. **ਉਹੀ**, ਪੰਨਾ 152.

# ਪਰਚੀ ਤ੍ਰਿਲੋਚਨ ਜੀ ਕੀ

ਪ੍ਰੇਮ ਅੰਬੋਹ/ਅੰਬੋਧ ਜਾਂ ਪਰਚੀਆਂ ਪ੍ਰੇਮ ਭਗਤਾਂ ਕੀਆਂ ਵਿਚ ਭਗਤਾਂ ਦੀਆਂ ਪਰਚੀਆਂ ਅੰਕਿਤ ਹਨ। ਇਨ੍ਹਾਂ ਵਿਚੋਂ ਕਬੀਰ, ਧੰਨਾ, ਤ੍ਰਿਲੋਚਨ, ਨਾਮਦੇਵ, ਜੈਦੇਵ, ਰਵਿਦਾਸ, ਮੀਰਾਂ, ਕਰਮਾਬਾਈ, ਪੀਪਾ, ਸੇਨ, ਸਧਨਾ, ਮੱਧਕਾਲੀ ਅਤੇ ਬਾਲਮੀਕ, ਸੁਖਦੇਵ, ਬਧਕ ਧ੍ਰੂ, ਪ੍ਰਹਿਲਾਦ ਪੌਰਾਣਿਕ ਹਨ। ਇਸ ਦਾ ਰਚਨਾ ਕਾਲ 1750 ਬਿ./1693 ਈ. ਦਿੱਤਾ ਗਿਆ ਹੈ।[1]

ਇਸ ਦੀਆਂ ਮੁੱਢਲੀਆਂ ਹੱਥ ਲਿਖਤਾਂ ਗੁ. ਨਾ. ਦੇ. ਯੂਨੀ. ਨੰ. 810 (1763), ਐਸ. ਐਚ. ਆਰ. ਨੰ. 2317 (1773), ਐਸ. ਐਚ. ਆਰ. ਨੰ. 1737 (1785) ਆਦਿ ਹਨ।

ਇਸ ਨੂੰ ਗੁਰੂ ਗੋਬਿੰਦ ਸਿੰਘ ਨਾਲ ਸੰਬੰਧਿਤ ਕੀਤਾ ਗਿਆ ਹੈ।[2] ਇਸ ਗੱਲ ਦਾ ਸੰਬੰਧ ਇਸ ਦੀ ਮੰਨਤਾ ਨਾਲ ਹੈ। ਇਸ ਦਾ ਕਰਤਿਵ ਸੰਦਿਗਧ ਹੈ, ਭਾਵੇਂ ਇਸ ਵਿਚ ਕੇਵਲ ਦਾਸ ਦਾ ਨਾਂ ਵੀ ਮਿਲਦਾ ਹੈ।[3]

ਇਸ ਵਿਚ ਭਾਵੇਂ ਪ੍ਰੇਮ ਭਗਤੀ ਨੂੰ ਮੁੱਖ ਰੱਖਿਆ ਗਿਆ ਹੈ ਪਰ ਇਸ ਵਿਚ ਗਿਆਨ, ਯੋਗ ਮਾਰਗ ਤੇ ਅਦ੍ਵੈਤ ਉਪਰ ਵੀ ਜ਼ੋਰ ਹੈ। ਇਸ ਦਾ ਕਰਤਾ ਭਗਵਾਨ ਦੇ ਕ੍ਰਿਸ਼ਣ ਰੂਪ ਵੱਲ ਝੁਕਾਅ ਰੱਖਦਾ ਹੈ।

ਤ੍ਰਿਲੋਚਨ ਭਗਤ ਬਾਰੇ ਪਰਚੀ ਧੰਨੇ ਜੀ ਕੀ ਅਤੇ ਪਰਚੀ ਤ੍ਰਿਲੋਚਨ ਜੀ ਕੀ ਵਿਚੋਂ ਜਾਣਕਾਰੀ ਮਿਲਦੀ ਹੈ

1. ਤ੍ਰਿਲੋਚਨ ਬਿਪ ਤੋਂ ਧੰਨੇ ਨੇ ਠਾਕੁਰ ਪੂਜਾ ਕਰਨ ਲਈ ਲਿਆ ਸੀ ਅਤੇ ਉਸ ਤੋਂ ਸਾਧਨਾ ਕਰਕੇ ਪਰਮ ਸੱਤਾ ਦੇ ਦਰਸ਼ਨ ਕੀਤੇ। ਦੱਸਿਆ ਗਿਆ ਹੈ ਕਿ ਠਾਕੁਰ ਨੇ ਧੰਨੇ ਦੀਆਂ ਗਊਆਂ ਚਾਰੀਆਂ। ਇਹ ਪਰਮ ਸੱਤਾ ਤੇ ਭਗਤ ਵਿਚਲਾ ਸੰਬੰਧ ਪ੍ਰਗਟ ਕਰਨ ਲਈ ਕਾਵਿ ਜੁਗਤ ਹੈ।

2. ਤ੍ਰਿਲੋਚਨ ਨੇ ਵੀ ਠਾਕੁਰ ਦੇ ਦਰਸ਼ਨ ਕਰਨ ਲਈ ਧੰਨੇ ਪਾਸ ਇੱਛਾ ਪ੍ਰਗਟ ਕੀਤੀ। ਧੰਨਾ ਉਸ ਨੂੰ ਭਗਵਾਨ ਪਾਸ ਲੈ ਕੇ ਗਿਆ, ਪਰ ਤ੍ਰਿਲੋਚਨ ਨੂੰ ਦਰਸ਼ਨ ਨਹੀਂ ਹੁੰਦੇ ਸਨ। ਅਖੀਰ ਧੰਨੇ ਦੇ ਬੇਨਤੀਆਂ ਕਰਨ ਤੇ ਭਗਵਾਨ ਨੇ ਤ੍ਰਿਲੋਚਨ ਨੂੰ ਵੀ ਦਰਸ਼ਨ ਦਿੱਤੇ।

3. ਇਸਤੋਂ ਬਾਅਦ ਭਗਵਾਨ ਨੇ ਤ੍ਰਿਲੋਚਨ ਨੂੰ ਪਰਮ ਸੋਝੀ ਦੇਣ ਵਾਸਤੇ ਟਹਿਲੂਏ ਦਾ ਰੂਪ ਧਾਰਿਆ ਅਤੇ ਤ੍ਰਿਲੋਚਨ ਤੇ ਉਸ ਦੀ ਪਤਨੀ ਦੀ ਸੇਵਾ ਕੀਤੀ।

ਇਕ ਦਿਨ ਅੱਕ ਕੇ ਤ੍ਰਿਲੋਚਨ ਦੀ ਪਤਨੀ ਨੇ ਆਪਣੀ ਗੁਆਂਢਣ ਪਾਸ ਕਹਿ ਦਿੱਤਾ ਕਿ ਇਹ ਸੇਵਕ ਬਹੁਤ ਹੀ ਖਾਂਦਾ ਹੈ। ਇਸ ਕਾਰਨ 'ਸੇਵਕ' ਅੰਤਰ ਧਿਆਨ ਹੋ ਗਿਆ। ਤ੍ਰਿਲੋਚਨ ਦੇ ਪ੍ਰੇਮ ਪ੍ਰਗਟ ਕਰਨ ਉਤੇ ਭਗਵਾਨ ਨੇ ਇਸ ਨੂੰ ਸਹੀ ਗਿਆਨ ਦੀ ਸੋਝੀ ਬਖਸ਼ੀ।

ਇਸ ਰਚਨਾ ਵਿਚ ਭਗਤ ਤ੍ਰਿਲੋਚਨ ਨੂੰ ਧੰਨੇ ਭਗਤ ਦੇ ਗੁਰੂ ਦੇ ਰੂਪ ਵਿਚ ਵੀ ਪੇਸ਼ ਕੀਤਾ ਗਿਆ ਹੈ, ਅਤੇ ਦੂਜੀ ਪ੍ਰਭੂ ਦੇ ਸੇਵਕ ਰੂਪ ਹੋ ਕੇ ਸੇਵਾ ਕਰਨ ਵਾਲੀ ਸਾਖੀ ਵੀ ਦਿੱਤੀ ਹੈ।

## ਟਿੱਪਣੀਆਂ ਤੇ ਹਵਾਲੇ

1. **ਪ੍ਰੇਮ ਅੰਬੋਧ**, ਪੰਜਾਬੀ ਯੂਨੀ. ਪਟਿਆਲਾ, 1989, ਪੰਨਾ 228
2. **ਉਹੀ**, ਪੰਨਾ 2
3. **ਉਹੀ**, ਪੰਨਾ 3

# ਪਾਠ

## ੧ੴ ਪਰਚੀ ਤ੍ਰਿਲੋਚਨ ਜੀ ਕੀ॥

ਚੌਪਈ॥ ਐਸੇ ਕਰਿ ਬਹੁ ਅਉਧ ਬੀਤਾਈ॥ ਦੇਊ ਓਰ ਪ੍ਰੇਮ ਅਧਿਕਾਈ॥
ਬਹੁਰਿਓ ਤਹਾ ਤ੍ਰਿਲੋਚਨੁ ਆਵਾ॥ ਕਹਿ ਇਸਨਾਨ ਤਿਨ ਘੰਟੁ ਬਜਾਵਾ॥
ਸੁਨਤ ਨਾਦ ਧੰਨਾ ਤਹ ਆਇਓ॥ ਕਰਿ ਨਮਸਕਾਰੁ ਤਿਨ ਬਚਨੁ ਸੁਨਾਇਓ॥
ਏ ਸੁਆਮੀ ਤੁਝ ਠਾਕੁਰ ਓਈ॥ ਤੋ ਸਿਉ ਪ੍ਰੇਮੁ ਕਰਿ ਮਿਲੈ ਨ ਕੋਈ॥
ਮੋ ਠਾਕੁਰ ਪਰਪੂਰਨ ਹੋਈ॥ ਬਛ ਚਰਾਵੈ ਪ੍ਰੇਮ ਸਿਉ ਸੋਈ॥1॥

ਦੋਹਰਾ॥ ਸੁਨ ਬਚਨ ਬਿਪ੍ਰ ਅਕੁਲਾਨਾ ਰਿਦ ਭਇਓ ਪ੍ਰੇਮ ਪ੍ਰਕਾਸੁ॥
ਮਾਨੋ ਗੁਰ ਕੇ ਗਿਆਨ ਤੇ ਰਿਜ ਪੰਕਜੁ ਕੀਓ ਬਿਗਾਸੁ॥

ਚੌਪਈ॥ ਬਹੁਰਿ ਬਿਪ੍ਰ ਆਸਨੁ ਲੇ ਬਾਧਾ॥ ਕਛਤਰਿ ਰਾਖਿ ਫੁਲਾਇਓ ਕਾਧਾ॥
ਚਲੁ ਧੰਨਾ ਜਹੇ ਠਾਕੁਰੁ ਤੋਰਾ॥ ਦਰਸਨ ਲੋਚਤੁ ਹੈ ਮਨੁ ਮੋਰਾ॥
ਮੋ ਸਿਉ ਬਚਨੁ ਤੈਨੈ ਹੈ ਕੀਨਾ॥ ਤਾ ਤੈ ਮੈ ਤੁਝ ਠਾਕੁਰੁ ਦੀਨਾ॥
ਜੋਈ ਲਾਭ ਠਾਕੁਰ ਤੇ ਪਾਵਉ॥ ਮੈ ਤੈ ਤੇਸੋ ਨਾਹਿ ਦੁਰਾਵਉ॥
ਦਰਸੁ ਲਾਭੁ ਠਾਕੁਰ ਤੇ ਪਾਇਆ॥ ਸੋ ਦਰਸਨੁ ਮੋਹਿ ਦੇਇ ਦਿਖਾਇਆ॥2॥

ਸੋਰਠਾ॥ ਲੇ ਚਲਿਓ ਜਹ ਸਿਆਮ ਬਛ ਚਰਾਵਤ ਪ੍ਰੇਮ ਸਿਉ॥
ਮਾਨੋ ਮੂਰਤਿ ਕਾਮ ਤ੍ਰਿਲੋਚਨ ਆਗੈ ਹੁਇ ਚਲਿਓ॥1॥

ਚੌਪਈ॥ ਬਹੁ ਬਛਰਨ ਮੈ ਹਰਿ ਸੁਖਦਾਈ॥ ਕਰੈ ਕੇਲ ਵੈ ਕੁਵਰ ਕਨਾਈ॥
ਤਹ ਧੰਨਾ ਦਰਸਨ ਕਉ ਪਾਵੈ॥ ਤ੍ਰਿਲੋਚਨ ਕਉ ਨਹੀ ਨੈਨ ਦਿਖਾਵੈ॥
ਬਾਹ ਪਕਰਿ ਤਿਸੁ ਆਗੈ ਰਾਖੈ॥ ਦੇਇ ਤ੍ਰਿਲੋਚਨ ਇਉ ਤਿਸੁ ਭਾਖੈ॥
ਪਕਰਿ ਭੂਜਾ ਤਾ ਕਉ ਪਕਰਾਵੈ॥ ਪਵਨ ਮੂਠ ਜਿਉ ਕਰਿ ਨਹੀ ਆਵੈ॥
ਜਬ ਨੀਚੈ ਹੋਇ ਦ੍ਰਿਸਟਿ ਲਗਾਈ॥ ਪਗ ਪਦਮ ਭੂਮ ਪਰ ਚਿਹਨੁ ਦਿਖਾਈ॥3॥

ਦੋਹਰਾ॥ ਚਿਹਨ ਚਰਨ ਦਰਸਨੁ ਭਇਓ ਉਮਗਿਓ ਪ੍ਰੇਮ ਪ੍ਰਵਾਹ॥
ਮਨੁ ਚਿਤੁ ਬੁਧਿ ਤਹ ਬੁਡਿ ਗਏ ਲਹੈ ਨ ਤਾ ਕੀ ਥਾਹ॥

ਚੌਪਈ॥ ਹਾਹਾਕਾਰ ਹੀਏ ਮਹਿ ਆਵਾ॥ ਆਸੂ ਬਹਿ ਪਰਵਾਹ ਬਹਾਵਾ॥
ਲੋਟਿਓ ਧਰਨ ਚਿਹਨ ਪਰ ਜਾਈ॥ ਖਿਨੁ ਜੀਵੈ ਖਿਨੁ ਮਰਿ ਮਰਿ ਜਾਈ॥
ਆਸਨੁ ਕਹੂ ਕਹੂੰ ਤਿਸੁ ਪਾਗਾ॥ ਕਹੁੰ ਪਰਿਓ ਤਿਸ ਗਲ ਕਾ ਬਾਗਾ॥

ਆਸੂ ਨੀਰ ਬਹੁ ਕੀਚ ਮਚਾਈ॥ ਤਨ ਮੁਖਿ ਮੈ ਵਹ ਲਪਟਿਓ ਆਈ॥
ਜਬ ਆਖੈ ਖੋਲਿ ਸੁਰਤਿ ਮਹਿ ਆਵੈ॥ ਠਾਕੁਰੁ ਠਾਕੁਰੁ ਕਰਿ ਗੁਹਰਾਵੈ॥4॥

ਦੋਹਰਾ॥ ਤਨ ਮਨ ਕੀ ਤਿਸੁ ਸੁਧਿ ਹਰੀ ਇਨ ਪ੍ਰੇਮੈ ਬੁਰੀ ਬਲਾਇ॥
ਜੈਸੇ ਮਛੁਲੀ ਨੀਰ ਬਿਨੁ ਤਰਫ ਤਰਫ ਤਰਫਾਇ॥

ਚੌਪਈ॥ ਜਬਹਿ ਪ੍ਰੇਮ ਨੈ ਖਰਾ ਝੰਝੋਰਾ॥ ਦੇਹ ਅਭਮਾਨ ਸਕਲ ਤਿਨ ਤੋਰਾ॥
ਗਲਤ ਭਏ ਦੇਹੀ ਕੇ ਅੰਗਾ॥ ਸੁਖ ਦੁਖ ਕੋ ਸਭੁ ਮਿਟਿਓ ਪ੍ਰਸੰਗਾ॥
ਪ੍ਰੇਮ ਅਗਨਿ ਮਨੁ ਤਨੁ ਸਭੁ ਦਹਾ॥ ਬਿਨਾ ਪ੍ਰੇਮ ਤਹ ਅਉਰ ਨ ਰਹਾ॥
ਜਬ ਧੰਨੈ ਇਹ ਬਚਨੁ ਬਖਾਨਾ॥ ਦੇਹੁ ਦਰਸੁ ਇਸੁ ਸ੍ਰੀ ਭਗਵਾਨਾ॥
ਤਬ ਹਰਿ ਦਰਸਨੁ ਦੀਓ ਦਿਖਾਈ॥ ਤ੍ਰਿਲੋਚਨ ਤਿਨ ਤਿਖਾ ਬੁਝਾਈ॥5॥

ਦੋਹਰਾ॥ ਤ੍ਰਿਲੋਚਨ ਦਰਸਨੁ ਦੇਖਿ ਕੈ ਅਤਿ ਸੁਖੁ ਪਾਇਓ ਮੀਤ॥
ਮਾਨੋ ਮਿਰਤਕ ਮੁਖਿ ਪਰਿਓ ਅਮੀ ਮਹਾਰਸੁ ਮੀਤ॥1॥

ਚੌਪਈ॥ ਧੰਨੈ ਆਨਿ ਨੀਰੁ ਸਿਰਿ ਢਾਰਿਆ॥ ਮੁਖ ਅੰਗੁ ਸਗਰਾ ਹਰੀ ਪਛਾਰਿਆ॥
ਲੇ ਪੀਤਾਂਬਰ ਮੁਖ ਕਉ ਪੋਛਾ॥ ਨੈਨਨ ਮਹਿ ਤਿਸੁ ਦਰਸਨ ਲੋਚਾ॥
ਆਨਿ ਪਾਗ ਸਿਰਿ ਉਪਰਿ ਧਰੀ॥ ਸ੍ਰੀ ਨਾਰਾਇਨ ਕੇਵਲ ਹਰੀ॥
ਲੇ ਕੇਸਰ ਹਰਿ ਟੀਕਾ ਧਾਰਾ॥ ਮਸਤਕ ਮਾਨੋ ਭਾਨ ਉਜੀਆਰਾ॥
ਤੀਨੋ ਮਿਲਿ ਕਰਿ ਕੇਲ ਕਰਾਹੀ॥ ਤ੍ਰਿਲੋਚਨ ਧੰਨਾ ਹਰੀ ਗੁਸਾਈ॥6॥

ਦੋਹਰਾ॥ ਸਕਲ ਦਿਵਸ ਕ੍ਰੀੜਾ ਕਰੀ ਨੈਨ ਪਰਸਪਰਿ ਜੋਰਿ॥
ਪੂਰਨ ਪ੍ਰੇਮ ਜਨਾਇਆ ਤਹ ਤੀਨੋ ਕੀ ਓਰ॥1॥

ਚੌਪਈ॥ ਬਹੁਰਿ ਸੂਰੁ ਅਸਤਾ ਚਲਿ ਗਇਓ॥ ਹਰਿ ਪ੍ਰਭ ਪਲਕਨ ਮੈ ਕਛੁ ਕਹਿਓ॥
ਪੁਨਿ ਹੋਇ ਹਰਿ ਅੰਤਰਿ ਧਿਆਨ॥ ਏ ਸਭ ਘਟ ਦੇਖਹਿ ਸ੍ਰੀ ਭਗਵਾਨ॥
ਲੇ ਬਛਰੇ ਧੰਨਾ ਘਰਿ ਆਇਆ॥ ਤ੍ਰਿਲੋਚਨ ਅਪੁਨੇ ਘਰਹਿ ਸਿਧਾਇਆ॥
ਜਹ ਤਹ ਤਿਨ ਕਉ ਬ੍ਰਹਮੁ ਦਿਖਾਵੈ॥ ਪ੍ਰੇਮ ਮਗਨ ਪ੍ਰੀਤਮ ਤਿਨ ਭਾਵੈ॥
ਸੋ ਪ੍ਰੀਤਮੁ ਅਪ ਮਾਹਿ ਨਿਹਾਰੈ॥ ਬਿਨੁ ਪ੍ਰੀਤਮ ਨਹੀ ਅਉਰੁ ਬਿਚਾਰੈ॥7॥

ਦੋਹਰਾ॥ ਰੇ ਮਨ ਤੈ ਕਛੁ ਬੂਝਿਆ ਨ੍ਰਿਖੀ ਪ੍ਰੇਮ ਕੀ ਚੋਟ॥
ਪ੍ਰੇਮ ਬਿਨਾ ਜਗ ਜੀਵਨਾ ਧ੍ਰਿਗੁ ਮੋ ਜੀਵਨ ਖੋਟ॥1॥

ਚੌਪਈ॥ ਜੋਈ ਪ੍ਰੇਮ ਤ੍ਰਿਲੋਚਨ ਝਾਗਾ॥ ਸੋਈ ਪ੍ਰੇਮ ਪੁਨਿ ਹਰਿ ਕਉ ਲਾਗਾ॥
ਤ੍ਰਿਲੋਚਨ ਘਰ ਇਕ ਨਾਰੀ ਰਹੈ॥ ਬਿਨਾ ਟਹਲੂਏ ਦੁਖ ਬਹੁ ਸਹੈ॥
ਹੋਇ ਬਿਰਤੀਆਂ ਤਹ ਚਲਿ ਆਵਾ॥ ਬਿਪ੍ਰ ਤ੍ਰੀਆ ਕਉ ਬਚਨੁ ਸੁਨਾਵਾ॥
ਮੈ ਤੁਮਰੈ ਘਰ ਟਹਲ ਕਮਾਵਉ॥ ਜੋ ਕਛੁ ਦੇਹ ਸੋਈ ਮੈਂ ਖਾਵਉ॥
ਨਾਹਿ ਨ ਕਰਉ ਨ ਭੋਜਨ ਮਾਗਉ॥ ਮਨੁ ਮਲੀਨ ਦੇਖਉ ਉਠਿ ਭਾਗਉ॥8॥

ਦੋਹਰਾ॥ ਤ੍ਰੀਆ ਤ੍ਰਿਲੋਚਨ ਸਿਉ ਕਹੈ ਤੁਮ ਇਹੁ ਦੀਨ ਗੁਪਾਲ॥
ਸਭ ਬਿਧਿ ਕਾਜੁ ਸਵਾਰਿਹੈ ਰਾਖਹੁ ਨਾਹ ਦਇਆਲ॥

ਚੌਪਈ॥ ਤ੍ਰਿਲੋਚਨ ਸੋ ਘਰਿ ਮਹਿ ਲੇ ਰਾਖਿਆ॥ ਅਮ੍ਰਿਤ ਬਚਨ ਸਦਾ ਮੁਖਿ ਭਾਖਿਆ॥
ਜੋਏ ਮਨਸਾ ਮਨ ਮੈ ਧਾਰੈ॥ ਸੋ ਪਹਿਲੇ ਹੀ ਹਰਿ ਕਾਜੁ ਸਵਾਰੈ॥
ਨਿਸ ਬਾਸੁਰ ਸੇਵਾ ਮਹਿ ਰਹੈ॥ ਭਲੀ ਬੁਰੀ ਕਛੁ ਸੁਨੈ ਨ ਕਹੈ॥
ਜੋ ਕਛੁ ਪਾਵੈ ਸੋਈ ਖਾਵੈ॥ ਬਸਿਨ ਕਰੈ ਤ੍ਰੀਆ ਥਕਿ ਜਾਵੈ॥
ਤਿਰੀਆ ਸੋਚ ਕਰੈ ਮਨ ਅੰਤਰਿ॥ ਮਤੁ ਇਹੁ ਭੁਖਾ ਰਹੈ ਨਿਰੰਤਰਿ॥9॥

ਦੋਹਰਾ॥ ਛਡੈ ਪਛੰਡੈ ਪੀਸਈ ਦਾਲੇ ਦਲੈ ਸੁਭਾਇ॥
ਸਕਲ ਦਿਵਸ ਤਿਸੁ ਨਾਰ ਕਉ ਪਕਾਵਤ ਜਾਤ ਬਿਹਾਇ॥1॥

ਚੌਪਈ॥ ਬਹੁਤ ਅਉਧ ਐਸੇ ਬੀਤਾਈ॥ ਨਹ ਕਿਸ ਸਿਉ ਤਿਨ ਬਾਤ ਚਲਾਈ॥
ਪੀਸ ਪਕਾਵਤ ਦਿਵਸ ਗਵਾਵੈ॥ ਟਹਲੀਆ ਮਤੁ ਭੂਖਾ ਰਹਿ ਜਾਵੈ॥
ਇਕ ਦਿਨ ਤਿਰੀਆ ਬਹੁ ਅਕੁਲਾਨੀ॥ ਲੀਏ ਅਟੇਰਨੁ ਨਿਕਸ ਸਿਧਾਨੀ॥
ਜਾਇ ਪਰੋਸਨ ਕੈ ਭਈ ਠਾਢੀ॥ ਤਿਨ ਪੂਛੀ ਬਾਤ ਤਾਹਿ ਗਾਢੀ॥
ਅਤਿ ਦੀਨ ਛੀਨ ਦੇਖਉ ਤਨੁ ਤੇਰਾ॥ ਕਹੁ ਕਾਰਨ ਸੋਚਤ ਮਨੁ ਮੇਰਾ॥10॥

ਦੋਹਰਾ॥ ਛਨੀ ਕਾ ਭੂਖਾ ਟਹਲੂਆ ਰਾਖਿਆ ਨਾਹ ਸੁਭਾਇ॥
ਪੀਸ ਪਕਾਵਤ ਖੁਆਵਤੇ ਇਹੁ ਤਨੁ ਬਹੁ ਅਕੁਲਾਇ॥1॥

ਚੌਪਈ॥ ਤਿਨ ਤਿਰੀਆ ਇਹ ਭਾਖੀ ਜਬਹੀ॥ ਹਰਿ ਅੰਤਰਿ ਧਿਆਨ ਹੋਇ ਗਏ ਤਬਹੀ॥
ਨਾਰਿ ਆਉ ਪੁਰਖ ਚਹੂ ਦਿਸ ਦੇਖੈ॥ ਵਹ ਸਿਆਮ ਸੁੰਦਰ ਮੂਰਤ ਨਹੀ ਪੇਖੈ॥
ਤਬਹਿ ਤ੍ਰਿਲੋਚਨ ਕਰੀ ਸਭਾਰਾ॥ ਹਰਿ ਨੈ ਏਹੁ ਚਲਿਤ੍ਰ ਧਾਰਾ॥
ਜਬਹਿ ਤ੍ਰਿਲੋਚਨ ਪ੍ਰੇਮੁ ਬਢਾਇਆ॥ ਤਬ ਹਰਿ ਆਇ ਇਕੁ ਸਬਦੁ ਬੁਝਾਇਆ॥
ਹਰਖ ਸੋਗ ਭਗਤਿ ਨਹੀ ਧਾਰੈ॥ ਜਤ ਕਤ ਆਤਮ ਰੂਪ ਨਿਹਾਰੈ॥11॥

ਦੋਹਰਾ॥ ਇਹੁ ਮਾਇਆ ਕਾ ਪਰਕਾਰੁ ਹੈ ਜੇਤਾ ਆਹਿ ਅਕਾਰ॥
ਰੂਪ ਨਾਮ ਗੁਨ ਰਹਤ ਜੋ ਦੇਖਹੁ ਆਪੁ ਸੁ ਧਾਰ॥1॥

ਚੌਪਈ॥ ਦੇਖਹੁ ਲੀਲਾ ਸ੍ਰੀ ਭਗਵਾਨਾ॥ ਸਭ ਘਟ ਮਾਹਿ ਹੈ ਆਪੁ ਲੁਕਾਨਾ॥
ਜਿਵ ਹਿਮ ਬੀਚ ਪਾਨੀ ਦੁਰ ਰਹਾ॥ ਅਦਭੁਤ ਬਚਨੁ ਨ ਜਾਈ ਕਹਾ॥
ਭੂਖਨ ਹੇਮ ਦੁਰਾਯੋ ਆਈ॥ ਤਿਉ ਆਤਮੁ ਬਪੁ ਲੀਓ ਛਪਾਈ॥
ਜਿਨ ਗੁਰ ਗਿਆਨੁ ਪਰਾਪਤ ਹੂਆ॥ ਤਿਨਹਿ ਨ ਸੂਝਤ ਏਕ ਅਰ ਦੂਆ॥
ਸਭ ਭੂਤਨ ਮਹਿ ਆਪ ਕਉ ਦੇਖੈ॥ ਆਉ ਆਪ ਮਾਹਿ ਸਭ ਭੂਤਨ ਪੇਖੈ॥12॥

ਦੋਹਰਾ॥ ਖਾਨੀ ਬਾਨੀ ਚਰ ਅਚਰ ਦਿਸਟਮਾਨ ਜੋ ਆਹਿ॥
ਆਤਮ ਤਤੁ ਨਿਹਾਰਹੀ ਪ੍ਰੇਮ ਰੂਪ ਅਵਗਾਹਿ॥

ਚੌਪਈ॥ ਤਤੁ ਗਿਆਨੁ ਹਰਿ ਦੀਓ ਬਤਾਈ॥ ਪੁਨਿ ਵਾਹੀ ਮਹਿ ਰਹਿਓ ਸਮਾਈ॥
ਨਿਸਚਲ ਮਤਿ ਤ੍ਰਿਲੋਚਨ ਭਈ॥ ਬੁਧਿ ਬੋਧਿ ਏਕੋ ਹੋਇ ਗਈ॥
ਭਾਉ ਦੂਸਰਾ ਗਇਆ ਬਿਲਾਈ॥ ਏਕੋ ਏਕੁ ਰਹਿਓ ਸਭੁ ਛਾਈ॥
ਰਾਗੁ ਦੁਏਖ ਤਿਹ ਘਟ ਤੇ ਭਾਗਾ॥ ਸਮਤਾ ਗਿਆਨੁ ਘਟ ਭੀਤਰਿ ਜਾਗਾ॥
ਭੇਦ ਭਾਵਨਾ ਤਿਹ ਤੇ ਗਈ॥ ਸਗਲ ਸਮਗ੍ਰੀ ਏਕਾ ਭਾਈ॥13॥

ਦੋਹਰਾ॥ ਅਦਭੁਤ ਅਨਭਵ ਸਾਧ ਜਨ ਕਿਆ ਕੋ ਕਹੈ ਬਨਾਇ॥
ਰੂਪ ਨਾਮ ਗੁਨ ਰਹਤ ਤਿਨ ਆਪੁਨਾ ਆਪੁ ਦਿਖਾਇ॥1॥

ਸੋਰਠਾ॥ ਪੂਰਨ ਭਈ ਸੁਜਾਨ ਤ੍ਰਿਲੋਚਨ ਧੰਨੇ ਕੀ ਕਥਾ॥
ਤਿਨ ਕੋ ਅਕਹ ਕਹਾਂਨ ਗੁਰ ਪ੍ਰਸਾਦਿ ਪਰਗਟ ਭਈ॥14॥1॥4॥(3)

# ਪ੍ਰਿਯ ਦਾਸ, ਭਗਤਿ ਰਸ ਬੋਧਨੀ ਟੀਕਾ ਭਗਤਮਾਲ, 1712 ਈ.

ਪ੍ਰਿਯਦਾਸ ਦੇ ਮਾਪਿਆਂ ਬਾਰੇ ਸੂਚਨਾ ਨਹੀਂ ਮਿਲਦੀ। ਇਸ ਦਾ ਜਨਮ ਸੂਰਤ ਨਗਰ ਵਿਚ ਹੋਇਆ ਦੱਸਿਆ ਗਿਆ ਹੈ।[1] ਇਹ ਵੈਸ਼ਣਵਾਂ ਦੇ ਚੈਤਨੰਯ ਸੰਪ੍ਰਦਾਇ ਦੇ ਭਗਤ ਮਨਹਰਣ ਜਾਂ ਮਨੋਹਰ ਦਾਸ ਦੇ ਸ਼ਿਸ਼ ਸਨ।[2] ਪ੍ਰਿਯਦਾਸ ਆਖਦੇ ਹਨ ਕਿ ਮੈਨੂੰ ਗੁਰੂ ਨਾਭਾ ਦਾਸ ਨੇ ਖੁਦ **ਭਗਤ ਮਾਲ** ਦੀ ਟੀਕਾ ਕਰਨ ਦਾ ਹੁਕਮ ਦਿੱਤਾ।[3] ਇਹ ਟੀਕਾਕਾਰੀ ਦੇ ਕਾਰਜ ਨੂੰ ਮੰਨਤਾ ਦੇਣ ਦੀ ਕਾਵਿ ਜੁਗਤ ਹੈ। ਇਸ ਰਚਨਾ ਦਾ ਰਚਨਾ ਕਾਲ 1769 ਬਿ./1712 ਬਿ. ਹੈ।[4]

ਪ੍ਰਿਯਦਾਸ ਨੇ ਨਾਭਾ ਦਾਸ ਦੇ 214 ਮੂਲ ਛੰਦਾਂ ਵਿਚੋਂ 115 ਛਪਿਆਂ ਦੀ ਟੀਕਾ 633 ਛੰਦਾਂ ਵਿਚ ਕੀਤੀ ਹੈ। 82 ਪਦੇ ਤੇ 17 ਦੋਹੇ ਉਸ ਨੇ ਛੱਡ ਦਿੱਤੇ ਹਨ। ਇਸ ਰਚਨਾ ਦੇ ਕੁਲ 654 ਛੰਦ ਹਨ।[5]

ਭਗਤਿ ਰਸ ਬੋਧਨੀ ਦੇ ਪਹਿਲੇ 8 ਛੰਦ ਭੂਮਿਕਾ ਦੇ ਹਨ। ਪਹਿਲੇ ਤਿੰਨ ਜੁਗਾਂ ਦੇ ਭਗਤਾਂ ਨਾਲ ਸੰਬੰਧਿਤ ਨਾਭਾ ਦਾਸ ਦੇ ਚਾਰ ਦੋਹੇ ਤੇ 26 ਛਪਿਆਂ ਲਈ ਪ੍ਰਿਯਦਾਸ ਨੇ 105 ਕਬਿਤ ਸਵੈਯੇ ਵਰਤੇ ਹਨ। ਬਾਅਦ ਵਿਚ ਕਲਿਜੁੱਗ ਦੇ ਭਗਤਾਂ ਦਾ ਉਲੇਖ ਹੈ ਅਤੇ ਆਖਰੀ ਦੋ ਛੰਦਾਂ ਵਿਚ ਗੁਰੂ ਮਹਿਮਾ ਤੇ ਸਮਾਪਤੀ ਦਾ ਵਰਣਨ ਹੈ।

ਇਸ ਟੀਕਾ ਦਾ ਆਧਾਰ ਭਗਤ ਮਾਲਾਵਾਂ ਤੇ ਪਰਿਚਯੀ ਸਾਹਿੱਤ ਹੈ। ਵਿਆਖਿਆ ਵਾਸਤੇ ਲੋਕ ਕਥਾਵਾਂ ਦਾ ਆਸਰਾ ਲਿਆ ਗਿਆ ਹੈ।

ਇਸ ਦੀਆਂ ਹੱਥ ਲਿਖਤਾਂ CPL-2723, CPL 2736 (ਦੋਵੇਂ ਮਿਤੀ ਰਹਿਤ) ਹਨ। GNDU R-2485 ਪੱਥਰ ਛਾਪੇ ਦਾ ਗ੍ਰੰਥ ਹੈ ਜੋ 1892 ਵਿਚ ਸਰਾਜਦੀਨ ਪ੍ਰੈਸ, ਲਾਹੌਰ ਵਿਚ ਛਪਿਆ।

ਇਸ ਰਚਨਾ ਵਿਚੋਂ ਇਹ ਜਾਣਕਾਰੀ ਪ੍ਰਾਪਤ ਹੁੰਦੀ ਹੈ

ਤ੍ਰਿਲੋਚਨ ਜੀ ਨਾਮਦੇਵ ਜੀ ਦੇ ਸ਼ਿਸ਼ ਹੋਏ। ਇਨ੍ਹਾਂ ਦੋਹਾਂ ਨੇ ਸੂਰਜ ਤੇ ਚੰਦ ਵਾਂਗ ਜਗਤ ਵਿਚ ਅਧਿਆਤਮਕ ਗਿਆਨ ਦਾ ਪ੍ਰਕਾਸ਼ ਕੀਤਾ। ਇਹ ਵਣਿਕ ਬੰਸ ਵਿਚ ਪੈਦਾ ਹੋਏ। ਇਨ੍ਹਾਂ ਨੇ ਸੰਪੂਰਣ, ਅਚੁੱਤ ਪਰਮ ਸੱਤਾ ਦੀ ਸੇਵਾ ਕੀਤੀ। ਇਹ ਆਪਣੀ ਪਤਨੀ ਸਮੇਤ ਰਿਹਾ ਕਰਦੇ ਸਨ। ਇਨ੍ਹਾਂ ਦੀ ਇੱਛਾ ਸੀ ਕਿ ਇਨ੍ਹਾਂ

ਦਾ ਕੋਈ ਟਹਿਲੂਆ ਹੋਵੇ।

ਇਨ੍ਹਾਂ ਦੇ ਦਰਵਾਜੇ ਤੇ ਪ੍ਰਭੂ ਟਹਿਲੂਏ ਦਾ ਰੂਪ ਧਾਰ ਕੇ ਪਾਟੀ ਕੰਬਲੀ, ਟੁੱਟੀ ਜੁੱਤੀ ਪਹਿਨ ਕੇ ਆ ਗਏ। ਉਨ੍ਹਾਂ ਦੇ ਮਾਪਿਆਂ ਬਾਰੇ ਪੁੱਛਗਿੱਛ ਕੀਤੀ ਗਈ। ਪ੍ਰਭੂ ਨੇ ਆਖਿਆ ਕਿ ਮੇਰੇ ਮਾਂ ਬਾਪ ਨਹੀਂ ਹਨ, ਮੈਂ ਪੰਜ ਸੇਰ ਖਾ ਕੇ ਟਹਿਲ ਕਰਦਾ ਰਹਾਂਗਾ ਨਹੀਂ ਤਾਂ ਰੁੱਸ ਕੇ ਚਲਾ ਜਾਵਾਂਗਾ। ਮੈਂ ਚਾਰ ਵਰਣ ਦੀ ਰੀਤ ਨਹੀਂ ਕਰਦਾ, ਮੈਂ ਭਗਤਾਂ ਦੀ ਸੇਵਾ ਕਰਕੇ ਉਮਰ ਲੰਘਾ ਲਈ ਹੈ। ਮੇਰਾ ਨਾਂ ਅੰਤਰਜਾਮੀ ਹੈ। ਮੈਂ ਤੇਰਾ ਨੌਕਰ ਹੋ ਗਿਆ ਹਾਂ ਪਰ ਰੱਜ ਕੇ ਖਾਵਾਂਗਾ। ਉਸਨੂੰ ਕੰਬਲੀ ਜੁੱਤੀ ਨਵੀਂ ਦੇ ਨੁਹਾ ਧੁਆ ਕੇ ਸੇਵਾ ਕੀਤੀ ਗਈ ਤੇ ਟਹਿਲੂਆ ਰੱਖ ਲਿਆ ਗਿਆ।

ਪ੍ਰਭੂ ਨੇ ਸੇਵਾ ਕਰਨੀ ਆਰੰਭ ਕਰ ਦਿੱਤੀ ਅਤੇ ਕੋਈ ਤੇਰਾਂ ਮਹੀਨੇ ਹੋ ਗਏ। ਇਕ ਵਾਰ ਭਗਤ ਦੀ ਪਤਨੀ ਗੁਆਂਢਣ ਦੇ ਘਰ ਗਈ। ਉਸ ਦੇ ਪੁੱਛਣ ਤੇ ਟਹਿਲੂਏ ਦੀਆਂ ਆਦਤਾਂ ਬਾਰੇ ਦੱਸ ਦਿੱਤਾ। ਭੇਦ ਖੁੱਲ੍ਹ ਜਾਣ ਤੋਂ ਬਾਅਦ, ਵਾਅਦੇ ਮੁਤਾਬਕ ਪ੍ਰਭੂ ਅੰਤਰ ਧਿਆਨ ਹੋ ਗਏ।

ਭਗਤ ਜੀ ਵਿਛੋੜੇ ਵਿਚ ਦੁਖੀ ਹੋਣ ਲੱਗੇ। ਪ੍ਰਭੂ ਨੇ ਸਾਰਾ ਮਾਜ਼ਰਾ ਸਮਝਾਇਆ ਅਤੇ ਅਕਾਸ਼ਬਾਣੀ ਰਾਹੀਂ ਦਰਸਾਇਆ ਕਿ ਭਗਤ ਚਿੰਤਾ ਨਾ ਕਰੇ, ਪ੍ਰਭੂ ਸਦਾ ਹੀ ਭਗਤਾਂ ਦੇ ਅਧੀਨ ਹੈ ਅਤੇ ਚਾਹੀਦਾ ਹੈ ਕਿ ਭਗਤ ਸਾਧ ਸੇਵਾ ਕਰੇ। ਭਗਤ ਜੀ ਨੇ ਦੁਖ ਮਹਿਸੂਸ ਕੀਤਾ ਕਿ ਉਹ ਪ੍ਰਭੂ ਦੀ ਪਛਾਣ ਕਿਉਂ ਨਾ ਕਰ ਸਕਿਆ। ਉਸ ਦੀ ਇੱਛਾ ਸੀ ਕਿ ਜੇ ਪ੍ਰਭੂ ਫਿਰ ਆਏ ਤਾਂ ਉਹ ਜੀਅ ਭਰ ਸੇਵਾ ਕਰੇ।

ਇਉਂ ਪ੍ਰਿਯ ਦਾਸ ਨੇ ਵੀ ਭਗਤ ਤ੍ਰਿਲੋਚਨ ਬਾਰੇ ਪ੍ਰਚਲਤ ਸਾਖੀ ਲੈ ਕੇ ਉਸ ਦੇ ਜੀਵਨ ਚਰਿਤ੍ਰ ਨੂੰ ਬਿਆਨ ਕੀਤਾ ਹੈ ਅਤੇ ਉਸ ਦੀ ਪ੍ਰਭੂ ਸਾਧਨਾ ਕਰਨ ਕਰਕੇ ਉਸਤਤ ਕੀਤੀ ਹੈ। ਭਗਤ ਦੇ ਪੁੱਛ ਗਿੱਛ ਕਰਨ ਤੇ ਪ੍ਰਭੂ ਟਹਿਲੂਏ ਦੇ ਜੁਆਬਾਂ—ਮੇਰੇ ਮਾਂ ਬਾਪ ਨਹੀਂ ਹੈ, ਮੇਰਾ ਨਾਂ ਅੰਤਰਜਾਮੀ ਹੈ—ਵਿਚ ਸ਼ਬਦਾਂ ਦੀ ਵਿਸ਼ੇਸ਼ ਭਾਵ ਦੇ ਅਰਥਾਂ ਦੇ ਰੂਪ ਵਿਚ ਵਰਤੋਂ ਦਾ ਪਤਾ ਚਲਦਾ ਹੈ ਅਤੇ ਪ੍ਰਸੰਗ ਕਾਫੀ ਦਿਲਚਸਪ ਬਣ ਗਿਆ ਹੈ।

## ਟਿੱਪਣੀਆਂ ਤੇ ਹਵਾਲੇ

1. ਲਾਲਤਾ ਪ੍ਰਸਾਦ ਦੂਬੇ, **ਹਿੰਦੀ ਭਕਤ ਵਾਰਤਾ ਸਾਹਿਤਯ**, ਪੰਨਾ 189
2. **ਉਹੀ**, ਪੰਨਾ 190
3. **ਭਗਤਿ ਰਸ ਬੋਧਨੀ ਟੀਕਾ ਭਗਤ ਮਾਲ**, ਕਬਿਤ, 1, 638
4. **ਉਹੀ**, ਕਬਿਤ 633
5. ਪ੍ਰਿਯਦਾਸ, **ਭਗਤਿ ਰਸ ਬੋਧਨੀ ਟੀਕਾ ਭਗਤ ਮਾਲ**, GNDU-R2485, ਪੰਨਾ 336

# ਪਾਠ

## ਟੀਕਾ ਸ੍ਰੀ ਤ੍ਰਿਲੋਚਨ ਜੀ ਕੀ

ਭਏ ਉਭੇ ਸਿੱਖ ਨਾਮਦੇਵ ਸ੍ਰੀ ਤ੍ਰਿਲੋਚਨ ਜੂ
ਸੂਰ ਸਸਿ ਨਿਆਈ ਕਿਯੋ ਜਗ ਮੈਂ ਪ੍ਰਕਾਸ਼ ਹੈ।
ਨਾਮਾ ਕੀ ਬਾਤ ਸੁਨਿ ਆਏ ਸੁਨੋ ਦੂਸਰੇ ਕੀ
ਸੁਨੇ ਈਬ ਨਿਤ ਭਕਤਿ ਕਥਾ ਰਸ ਰਾਸ ਹੈ।
ਉਪਜੇ ਬਨਕਿ ਕੁਲ ਸੇਵੇ ਕੁਲ ਅਚੁਤ ਕੋ
ਐਸੇ ਨਹੀਂ ਬਨੇ ਏਕ ਤਿਯਾ ਰਹੈ ਪਾਸ ਹੈ।
ਟਹਿਲੂ ਵਾਨ ਕੋਊ ਸਾਧ ਮਨਨ ਕੀ ਜਾਨ ਲੇਹ
ਹੀਅ ਅਭਿਲਾਖ ਸਦਾ ਦਾਸਨ ਸੋ ਦਾਸ ਹੈ।—175
ਆਏ ਪ੍ਰਭੂ ਟਹਿਲੂ ਆਸ ਰੂਪ ਧਰਿ ਦ੍ਵਾਰ ਪਰ
ਫਟੀ ਏਕ ਕਾਮਰੀ ਪਨਯਾ ਟੂਟੀ ਪਾਇਯੈ।
ਨਿਕਸਤ ਪੂਛੈ ਅਹੋ ਕਹਾਂ ਤੇ ਪਧਾਰੇ ਆਪ
ਬਾਪ ਮਹਿਤਾਰੀ ਔਰ ਦੇਖਿਯੇ ਨ ਗਾਇ ਹੈ।
ਬਾਪ ਮਹਿਤਾਰੀ ਮੇਰੇ ਕੋਉ ਨਾਹ ਸਾਚੀ ਕਹੋ
ਗਹੋ ਮੈਂ ਟਹਿਲ ਜੋ ਪੈ ਮਿਲਤ ਸੁਭਾਇ ਹੈ।
ਅਨ ਮਿਲ ਬਾਤ ਕੌਨ ਕੀਜੀਐ ਜਨਾਇ ਵਹੁ
ਪਾਊ ਪਾਚ ਸਾਤ ਸੇਰ ਉਠਤਿ ਰਿਸਾਇ ਹੈ।—176
ਚਾਰ ਹੋ ਵਰਣ ਕੀ ਜੁ ਰੀਤ ਸਭ ਮੇਰੇ ਹਾਥ
ਸਾਥ ਹੂੰ ਨ ਚਾਹੋਂ ਕਰੋਂ ਨੀਕੇ ਮਨੁ ਲਾਇ ਕੈ।
ਭਕਤਨ ਕੀ ਸੇਵਾ ਸੋ ਤੋ ਕਰਤ ਹੀ ਜਨਮ ਗਯੋ
ਕਯੋ ਕੁਛ ਨਾਹਿ ਡਾਰੇ ਵਰਸ ਵਿਹਾਇ ਕੈ।
ਅੰਤਰ ਜਾਮੀ ਨਾਮੁ ਮੇਰੋ ਚੇਰੇ ਭਯੋ ਤੇਰੋ ਹੋਤੋ
ਬੋਲਯੇ ਭਕਤਿ ਭਾਵ ਖਾਵੋ ਨਿਸੰਕ ਅਘਾਇ ਕੈ।
ਕਾਮਰੀ ਪਨਯਾ ਸਭ ਨਈ ਕਰ ਦਈ ਔਰ
ਮੀਡ ਕੈ ਨਵਾਯੋ ਤਨ ਮੈਲ ਕੋਂ ਛੁਟਾਇਕੈ।—177

ਬੋਲਯੋ ਘਰ ਦਾਸੀ ਸੋ ਤੂੰ ਰਹੈ ਯਾਂਕੀ ਦਾਸੀ ਹੋਇ
ਦੇਖੀਯੋ ਉਦਾਸੀ ਦੇਤ ਐਸੇ ਨਹੀਂ ਪਾਵਨੋ।
ਖਾਇ ਸੋ ਖੁਵਾਵੋ ਸੁਖ ਪਾਵੋ ਨਿਤਿ ਨਿਤਿ ਹਿਯੇ
ਜਿਯੋ ਜਗ ਮਾਹਿ ਸੌ ਲੌ ਮਿਲਿ ਗੁਨ ਗਾਵਨੋ।
ਆਵਤ ਅਨੇਕ ਸਾਧ ਭਾਵਤ ਟਹਿਲ ਹਿਯੇ
ਲਿਯੇ ਚਾਟ ਦਾਬੇ ਪਾਵ ਸਬਨ ਲਡਾਵਨੋ।
ਐਸੇ ਹੀ ਕਰਤ ਮਾਸ ਤੇਰਹਿ ਵਿਤੀਤ ਭਏ
ਗਏ ਉਠ ਆਪ ਨੇਕ ਬਾਤ ਕੋ ਚਲਾਵਨੋ।–178
ਏਕ ਦਿਨ ਗਈ ਹੀ ਪਰੋਸਨ ਕੈ ਭਕਤਿ ਬਧੂ
ਪੂਛ ਲਈ ਬਾਤ ਅਹੇ ਕਾਹੇ ਕੋ ਮਲੀਨ ਹੈ।
ਬੋਲੀ ਮੁਸਕਾਇ ਵੇ ਟਹਿਲੂਆ ਲਵਾਇ ਲਯਾਏ
ਕਿਹੂੰ ਨ ਅਘਾਪ ਪੋਟ ਪੀਸ ਤਨ ਛੀਨ ਹੈ।
ਕਾਹੂੰ ਸੋ ਨ ਕਹੀਯੋ ਯਹਿ ਕਾਹੋ ਮਨ ਮਾਝ ਏ ਗੀ
ਤੇਗੀ ਸੌਹੁ ਸੁਨੈ ਜੋ ਪੈ ਜਾਤ ਰਹੇ ਭੀਨ ਹੈ।
ਸੁਨਿ ਲਈ ਯਹੀ ਨੈਕ ਗਏ ਉਠ ਤਾਹੀ ਟੇਕ
ਦੁਖ ਹੂੰ ਅਨੇਕ ਜੈਸੇ ਜਲੁ ਬਿਨ ਮੀਨ ਹੈ।–179
ਬੀਤੇ ਦਿਨ ਤੀਨ ਅੰਨ ਜਲ ਕਰਿ ਹੀਨ ਭਏ
ਐਸੋ ਸੋ ਪ੍ਰਲੀਨ ਅਹੋ ਫਿਰਿ ਕਹਾ ਪਾਇ ਹੈ।
ਬਡੀ ਤੂੰ ਅਭਾਗੀ ਬਾਤ ਕਾਹੇ ਕੋ ਕਹਿਨ ਲਾਗੀ
ਰਾਗੀ ਸਾਧ ਸੇਵਾ ਸੋ ਜੁ ਕੈਸੇ ਕਰਿ ਲਯਾਇ ਹੈ।
ਭਈ ਨਭ ਬਾਨੀ ਤੁਮ ਖਾਵੋ ਪੀਵੋ ਪਾਣੀ ਯਾਹਿ
ਮੈਂ ਹੀ ਮਤਿ ਠਾਨੀ ਮੋ ਕੋ ਪ੍ਰੀਤ ਗੀਤ ਭਾਇਯੈ।
ਮੈ ਤੋ ਹੋ ਅਧੀਨ ਤੇਰੇ ਘਰਿ ਹੀ ਮੈਂ ਰਹੋ ਸਦਾ
ਜੋ ਪੈ ਕਹੈ ਸਾਧ ਸੇਵਾ ਕਰਿਬੇ ਕੋ ਆਇਯੈ।–180
ਕੀਨੈ ਹਰਿਦਾਸ ਮੈ ਤੋ ਦਾਸ ਹੂੰ ਭਯੋ ਨੈਕੁ
ਬਡੋ ਉਪਹਾਸ ਮੁਖਿ ਜਗ ਮੈਂ ਦਿਖਾਯੋ ਹੈ।
ਕਹੈ ਜਗ ਭਕਤ ਕਹਾਂ ਭਕਤ ਹਮ ਕਰੀ ਕਹੋ
ਅਹੋ ਅਗਤਾਈ ਗੀਤਿ ਮਨ ਮੈ ਨ ਆਇਯੈ।
ਉਨ ਕੀਤੋ ਬਾਤ ਬਨਿ ਆਵੈ ਸਭ ਉਨਹੀ ਸੋ
ਗ੍ਯਾਨ ਹੀ ਕੋ ਲੇਤ ਮੇਰੇ ਔਗੁਨ ਛਿਪਾਈਏ।
ਆਏ ਘਰ ਮਾਝ ਤਊ ਮੂਢ ਮੈ ਨ ਜਾਨ ਸਕਯੋ
ਆਵੈ ਅਬ ਕਯੋ ਹੂੰ ਧਾਇ ਪਗ ਲਪਟਾਇਯੈ।

# ਪੰਚ ਵਾਣੀ, 1733 ਈ.

ਪੰਚ ਵਾਣੀ ਦੇਵਨਾਗਰੀ ਲਿਪੀ ਵਿਚ 840 ਵਰਕਿਆਂ ਦਾ ਸੰਗ੍ਰਹਿ ਹੈ। ਇਹ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੀ ਲਾਇਬ੍ਰੇਰੀ ਵਿਚ MS-875 ਹੱਥ ਲਿਖਤ ਹੈ। ਇਸ ਦੇ ਅਖੀਰ ਵਿਚ ਵੱਖਰੀ ਕਲਮ ਵਾਲੀ ਵੱਖਰੀ ਲਿਖਤ ਵਿਚ ਪੁਸ਼ਪਿਕਾ ਹੈ, ਜਿਸ ਅਨੁਸਾਰ ਇਹ ਕਤਕ ਸੁਦੀ (ਰਾਮ ਜੀ) ਭਾਵ 3, 1790 ਬਿ. (1733 ਈ.) ਨੂੰ ਕਿਸੇ ਚਤੁਰਦਾਸ ਵੱਲੋਂ ਲਿਖਵਾਈ ਗਈ। ਪੁਸ਼ਪਿਕਾ ਵਿਚ ਹੋਰ ਜਾਣਕਾਰੀ ਨਹੀਂ ਮਿਲਦੀ।

ਇਸ ਵਿਚ ਦਾਦੂ ਦਿਆਲ (1-148) ਦੀ ਬਾਣੀ ਤੋਂ ਇਲਾਵਾ ਸਵਾਮੀ ਦਾਸ (149-264), ਕਬੀਰ (265-455), ਨਾਮਦੇਵ (455-479), ਰੈਦਾਸ (479-514), ਹਰਿਦਾਸ (514-542), ਗਰੀਬ ਦਾਸ (542-566), ਗੋਰਖ ਤੇ ਹੋਰ ਨਾਥ ਬਾਣੀ (568-712), ਤ੍ਰਿਲੋਚਨ (711-712), ਗੁਰੂ ਨਾਨਕ ਦੇਵ (714-724), ਸ਼ੇਖ਼ ਬਹਾਵਦੀ (731-733), ਸਧਨਾ (733), ਬੇਣੀ (743-753), ਰਾਮਾਨੰਦ (753-793), ਜੈਦੇਵ (768-779), ਸੈਣ (791-795), ਸ਼ੇਖ਼ ਫ਼ਰੀਦ (795-809), ਸੂਰਦਾਸ (809-834), ਪਰਮਾਨੰਦ (834-840) ਆਦਿ ਦੀ ਬਾਣੀ ਸ਼ਾਮਿਲ ਹੈ।

ਭਗਤ ਤ੍ਰਿਲੋਚਨ ਜੀ ਦੇ ਇਸ ਵਿਚ ਚਾਰ ਸ਼ਬਦ ਹਨ। ਇਹ ਤੋਡੀ (ਦੋ ਪਦੇ), ਗੁੰਡ ਤੇ ਰਾਮਗ੍ਰੀ (ਇਕ-ਇਕ) ਰਾਗਾਂ ਵਿਚ ਹਨ। ਤੋਡੀ ਵਿਚ ਛਿਪਦਾ ਤੇ ਦੁਪਦਾ, ਗੁੰਡ ਵਿਚ ਪੰਜ ਪਦਾ ਤੇ ਰਾਮ ਸ੍ਰੀ ਵਿਚ ਤਿੰਨ ਪਦੇ ਹਨ।

# ਪਾਠ

## ਤ੍ਰਿਲੋਚਨ ਜੀ ਦਾ ਪਦ ਰਾਗ ਤੋਡੀ

ਆਪੈ ਲੰਕ ਦਹਿਨਾ ਤਰ ਪੂਰਿ ਰਹਨਾਂ।
ਆਪਹਿ ਆਪ ਓਪਨਾ ਨਾ ਸਰਨਾ।
ਗਗਨ ਧਰਨਿ ਆਪੈ।
ਧਰਨਿ ਧਰੀਲੇ ਆਪੈ।
ਚੰਦ ਸੂਰ ਜਲ ਨਲ ਪਵਨਾ। ਟੇਕ।
ਆਦਿ ਅਨਾਦਿ ਆਪੈ।
ਵਾਸ਼ੁਰ ਰੈਣਿ ਆਪੈ।
ਆਪੈਂ ਹੀ ਨੌਂ ਨਿਧਿ ਮੇਰ ਧਰੀਲਾ।
ਤ੍ਰੀਆ ਪੁਰਸ਼ਿ ਆਪੈ ਜਾਮਣਾ ਮਰਣਾ ਆਪੈ।
ਤੀਨ ਲੋਕ ਚਾਰ ਜੁਗ ਧਰੀਲਾ। -1
ਦੇਵਤਾ ਦਾਰਾਰੁ ਪੁਣਿ ਆਪੈ।
ਸਾਤ ਸਮੁੰਦ੍ਰ ਆਪੈ।
ਆਪੈਂ ਹੀ ਸਿਧ ਵਚਨ ਫੁਰੀਲਾ।
ਜਾਗਤਾ ਸੋਵਤਾ ਆਪੈ
ਜੋਗਿਤਾ ਭੋਗਿਤਾ ਆਪੈ।
ਆਪੈਂ ਹੀ ਗੁਰ ਸ਼ਿਸ਼ ਤਿਰਣ ਪੂਰੀਲਾ। -2
ਅਰਜਨ ਤੇਜ ਲੁਕਾਇਲਾ।
ਗੋਪੀ ਤੈਂ ਆਪ ਲੁਟਾਇਲਾ।
ਕੈਰੂੰ ਪਾਂਡੂੰ ਆਪੈ ਹੀ ਆਪ ਲਰਾਇਲਾ।
ਆਪੈ ਹੀ ਨਾਨਾ ਰੋਰ ਚੁਕਾਇਲਾ।
ਨਾਰਦ ਦੋਸ ਲਾਇਲਾ।
ਆਪੈ ਬੈਠਾ ਆਪੈ ਊਲਾ।
ਆਪੈ ਹੀ ਜਗ ਧਯਾਇਲਾ। -3
ਆਪੈ ਸੰਤ ਵਾਧਿਲਾ।
ਆਪੈ ਲੰਕਾ ਲੁਟਾਇਲਾ।

ਸੋਵਰਨ ਰੂਪ ਮ੍ਰਿਘਾ ਆਪਣ ਹੀ ਤੈਲਾ। -4
ਆਪਣ ਹੀ ਡਉਰੂ ਵਜਾਇਲਾ।
ਰਾਵਣ ਦੋਸ ਲਾਇਲਾ।
ਤਪਸਯਾ ਕੇ ਰੂਪ ਸੀਤਾ ਆਪ ਹਰੀਲਾ। -5
ਜੇਤਾ ਸਵਾਮੀ ਤੇਤੀ ਵਾਰੀ।
ਆਪੈ ਹੀ ਆਪੈ ਚੇਤਿ ਮੁਰਾਰੀ।
ਸੰਗਤਿ ਤ੍ਰਿਲੋਚਨ ਨਾਰਾਇਨਾ।
ਜਗਤ ਉਧਾਰਿ ਮਯਾ ਕਰਿ ਹੰਮ ਦਯਾ।
ਦ੍ਵਾਰਿਕਾ ਦੇ ਪਾਯਾਰ ਤੇਰੇ ਪਾਇ ਸਰਨਾ। -6-1

ਹਨਤੇ ਰਾਕੇ ਤੂ ਮੇਰੀ ਕੋ।
ਸੰਸਾਰ ਸਾਰ ਵਟ ਉਵਾਲੋ। ਟੇਕ।
ਏਕਲ ਆਇਵੋ ਏਕਲ ਜਾਇਵੋ।
ਏਕਲ ਮਹਿ ਮੰਡਲ ਮੈ ਰਹਿਵੋ। -1
ਮੋਤਨ ਤੋਤਨ ਪੂਤ ਉਪਾਯਾ।
ਨਹਿ ਸੋ ਪੂਤ ਨਹੀ ਸੋ ਮਾਯਾ। -2
ਕਹੈ ਤ੍ਰਿਲੋਚਨ ਸੁਣਿ ਹੇ ਨਾਰੀ।
ਹਰਿ ਵਿਣ ਮੁਕਤਿ ਨ ਹੋਇ ਗੰਵਾਰੀ। -3

### ਰਾਗ ਗੂੰਡ

ਤਾਪਿਆ ਲੋਦਿਆ ਨੌ ਮਤ ਸਾਚੌ ਰੇ,
ਰਾਮ ਵਿਨਾ ਤੇ ਕਾਚੌ ਰੇ।
ਲੋਧਿਯੋ ਆਵੈ ਲੋਧ ਕਰੰਤੇ।
ਤਾਪਿਯੌਂ ਤੌਂ ਤਥਿ ਰਾਤੌ ਰੇ। ਟੇਕ।
ਕਹਾ ਤੇਰੀ ਧੁਣਹੀ ਕਹਾ ਤੇਰਾ ਪਾਸਾ।
ਕੈਤੈ ਹਾਟੜੈ ਸੁਰਤਿ ਵਿਸਾਰੀ ਰੇ।
ਕੈ ਤੇਰਾ ਕਾਯ ਕਉਵਾ ਲੇ ਗਯਾ।
ਕੈ ਘਰਿ ਰੂਠੀ ਨਾਰੀ ਰੇ। -।1।
ਦੋਇ ਜੀਵ ਤੂ ਨੈ ਜੀਵਤਾ ਆਪੂੰ।
ਦੋਇ ਜੀਵ ਧਯੌਂ ਮਾਰੀ ਰੇ।
ਚਯਾਰਿ ਕਾਯ ਤੂੰ ਨੈ ਆਧਯਾ ਆਯੋ।
ਸੂਣਾਹੀ ਧੂੰਣਹੀ ਨਾਰੀ ਰੇ। -।2।

ਮੂੰਨਿ ਵ੍ਰਤ ਛਾਡਿ ਕਰਿ ਤਾਪਿਯੋ ਬੋਲਿਯੋ।
ਲੋਧਿਯੋ ਤਾਪਿਯੋ ਸਾਈ ਰੇ।
ਸੰਖ ਚਕ੍ਰ ਗਦਾ ਪਦਮ ਆਵਧ।
ਸੌ ਸਾਵਜ ਧਯੋ ਸਾਹੀ ਰੇ। -।3।
ਡੂੰਗਰਾਂ ਪਰਵਤਾਂ ਲੋਧਿਯੋ ਪੁਲਾਨੋ।
ਲੋਧਿ ਯੇ ਦੇਵਨ ਲਾਸੌਂ ਰੇ।
ਕਾਂਯ ਕਾ ਢਿਗਲੇ ਮਾਰਿਵਾ ਲਾਗੌਂ।
ਤਵ ਤ੍ਰਿਹਨ ਵਾਛਾਵਲੀ ਵਾਧੌਂ ਰੇ।4।
ਆਗੈ ਲੋਦਿਯੋ ਗੈਲੈ ਨਾਰਾਇਣਾ।
ਤਾਪਿਯਾ ਥਾਨਿ ਪਹੰਤਾ ਰੇ।
ਤ੍ਰਿਲੋਚਨ ਕੋ ਸਵਾਮੀ ਸਾਰੰਗਧਰ।
ਦੋਊ ਵਰਾਵਰਿ ਕੀਧਾ ਰੇ।-।5।

## ਰਾਗ ਰਾਮਕਲੀ

ਸੁਣਿ ਹੋ ਰਾਜਾ ਅਵਧੂ ਬੋਲੇ।
ਇਨਿ ਨਗਰਿ ਅਨੂਪਮ ਵਾਣੀ।
ਤ੍ਰਿਗੁਣ ਨਾਰਿ ਸਯੋ ਨੇਹ ਕਰੰਤਾਂ।
ਕਵ ਕੈ ਰੈਣਿ ਵਿਹਾਂਣੀ। ਟੇਕ।
ਪਾਂਣੀਂ ਮਾਹੈ ਅਮਲੀ ਊਗੀ।
ਥਲਿਯੇ ਮਧਯਾ ਵਯਾਯਾ।
ਕੂਵਾਂ ਕਾਂਠੇ ਏਕ ਹਿਰਣੀ ਵਯਾਂਈ।
ਤਿਨਿ ਪਾਂਚੂ ਨਾਹਰਿਯਾ ਜਾਯਾ।-।1।
ਕੀੜੀਯੇਂ ਡੂੰਗਰ ਢੋਲਿ ਪਾਡਿੰਯੋ।
ਹਿਰਣੀਯੇ ਚੀਤੌਂ ਮਾਰਯੋ।
ਸਸਿਯੇ ਸ਼ੁਣਹਾ ਨੈਹਾਰਿ ਮੰਨਵੀ।
ਗਾਯੇਂ ਵਾਘ ਵਿਡਾਰਯੋ।-।2।
ਏਕ ਗਾਇ ਨਵ ਵਛਾ ਜਾਯਾ।
ਤ੍ਰਿਜਨ ਦੋਹਨ ਵੈਠਾ।
ਐਣਿ ਓਮਲਾਂਗੀ ਤਲਿ ਵੈਠੰਤਾ।
ਤ੍ਰਿਲੋਚਨਿ ਯੈ ਕੌਤਿਗ ਦੀਠਾ।-।3।

# ਭੀਖਾ ਦਾਸ ਰਾਜ ਹਿੰਡੋਲਾ, 1791 ਬਿ./1734 ਈ.

ਭੀਖਾ ਦਾਸ ਦਾ ਘਰੇਲੂ ਨਾਂ ਭੀਖਾ ਨੰਦ ਚੌਬੇ ਸੀ ਜੋ ਆਜ਼ਮਗੜ੍ਹ ਦੇ ਦੋਹਨਾ ਪਿੰਡ ਦੇ ਵਾਸੀ ਸਨ।[1] ਇਨ੍ਹਾਂ ਦਾ ਜਨਮ 1770 ਬਿ. ਦੇ ਲਗਭਗ ਹੋਇਆ।[2] ਇਨ੍ਹਾਂ ਨੇ ਪਿੰਡ ਭੁੜਕੁੜਾ, ਜਿਲਾ ਗਾਜੀਪੁਰ ਵਾਸੀ ਸੰਤ ਗੁਲਾਲ ਸਾਹਿਬ ਤੋਂ ਦੀਖਿਆ ਲਈ। ਇਹ 1871 ਬਿ ਵਿਚ ਗਦੀ ਤੇ ਬੈਠੇ ਅਤੇ 1848 ਬਿ. ਨੂੰ ਸੁਰਗਵਾਸ ਹੋ ਗਏ।[3]

ਇਨ੍ਹਾਂ ਦੀਆਂ ਰਚਨਾਵਾਂ **ਰਾਮ ਕੁੰਡਲੀਆ, ਰਾਮ ਸਹਸ ਨਾਮ, ਰਾਮ ਸ਼ਬਦ, ਰਾਮ ਰਾਜ, ਰਾਮ ਕਵਿਤ, ਭਗਤ ਵਛਾਵਲੀ ਜਾਂ ਰਾਜ ਹਿੰਡੋਲਾ ਸਨ।**

**ਰਾਜ ਹਿੰਡੋਲਾ** ਵਿਚ ਕਲਿਯੁਗ ਦੇ 50 ਤੋਂ ਜਿਆਦਾ ਭਗਤਾਂ ਦੇ ਨਾਂ ਆਏ ਹਨ। ਇਸ ਵਿਚ ਨਾਥ ਪੰਥੀ ਜੋਗੀਆਂ ਦੇ ਵੀ ਨਾਂ ਸ਼ਾਮਿਲ ਹਨ। ਸਾਰੇ ਭਗਤਾਂ ਨੂੰ ਸ਼ਬਦ ਹਿੰਡੋਲਾ ਉੱਪਰ ਝੁਲਾਇਆ ਹੈ।

ਕੁਝ ਭਗਤ ਮਾਧੋਦਾਸ, ਟੀਕਮ, ਜੈਦੇਵ, ਸੂਰ, ਤੁਲਸੀ, ਰੈਦਾਸ, ਧੰਨਾ, ਨਾਮਦੇਵ, ਤ੍ਰਿਲੋਚਨ, ਵਲਭ, ਗੁਰੂ ਨਾਨਕ, ਮੀਰਾ, ਕਾਨ੍ਹਾ, ਨਾਭਾ, ਕਨੇਰੀ, ਸਮਨ, ਸਧਨਾ ਆਦਿ ਹਨ।

ਇਨ੍ਹਾਂ ਸੰਬੰਧੀ ਕਿਸੇ ਪ੍ਰਸੰਗ ਜਾਂ ਘਟਨਾ ਦਾ ਉੱਲੇਖ ਨਹੀਂ, ਕੇਵਲ ਨਾਂ ਹੀ ਗਿਣਾਏ ਗਏ ਹਨ।

## ਹਵਾਲੇ ਤੇ ਟਿੱਪਣੀਆਂ

1. ਲਾਲਤਾ ਪ੍ਰਸਾਦ ਦੂਬੇ, **ਹਿੰਦੀ ਭਕਤ ਵਾਰਤਾ ਸਾਹਿਤਯ**, ਪੰਨਾ 176.
2. **ਉਹੀ**, ਪੰਨਾ 175.
3. ਪਰਸੂ ਰਾਮ ਚਤੁਰਵੇਦੀ, **ਉੱਤਰੀ ਭਾਰਤ ਕੀ ਸੰਤ ਪਰੰਪਰਾ**, ਪੰਨਾ 549.

# ਚੰਦ ਦਾਸ, ਭਗਤ ਵਿਹਾਰ, 1750 ਈ.

ਚੰਦ ਦਾਸ ਦਾ ਜਨਮ ਹੰਸਵਾ (ਫਤਹਿਪੁਰ) ਵਿਚ ਹੋਇਆ। ਇਹ ਸਹਿਗਲ ਖੱਤਰੀ ਸਨ।

ਗੰਗਾ ਯਮੁਨਾ ਮਧ ਮੇਂ ਹੰਸ ਧ੍ਵਜ ਕੋ ਗ੍ਰਾਮ।
ਹੰਸਪੁਰੀ ਸੁਭ ਨਾਮ ਤੇਹਿ; ਤਹਾ ਕਿਯੇ ਨਿਜਧਾਮ।
ਵਸੰਤ ਰਾਯ ਮਮ ਪਿਤਾਮਯ, ਪਿਤਾ ਸੋ ਸਾਹਬ ਰਾਯ।[1]
ਸਾਹਗਲ ਖਤ੍ਰੀ ਵੰਸ ਯੋ, ਕ੍ਰਿਤ ਸਰੀਰ ਸੁਖ ਪਾਯ।

ਇਹ ਸਰਾਫਾ ਦਾ ਕੰਮ ਛੱਡ ਕੇ ਭਗਤ ਬਣ ਗਏ। ਇਨ੍ਹਾਂ ਵੀ ਦੇਹਾਂਤ 1828 ਬਿ. ਵਿਚ ਹੋਇਆ।[2]

ਇਨ੍ਹਾਂ ਦੀਆਂ ਰਚਨਾਵਾਂ **ਰਾਮ ਵਿਨੋਦ** (1804), **ਕ੍ਰਿਸਨ ਵਿਨੋਦ** (1805), **ਭਾਗਵਤ ਗੀਤਾ** (1806), **ਭਗਤ ਵਿਹਾਰ** (1807), ਆਦਿ ਹਨ।

**ਭਗਤ ਵਿਹਾਰ** ਦੀ ਇਕ ਹੱਥ ਲਿਖਤ ਬੇਣੀ ਕਵੀ ਰਾਹੀਂ 1810. ਬਿ. ਦੀ ਮਿਲਦੀ ਹੈ। ਇਸ ਵਿਚ ਹੋਰ ਜੁਗਾਂ ਤੋਂ ਇਲਾਵਾ ਕਲਿਯੁਗ ਦੇ 125 ਭਗਤਾਂ ਦੇ ਨਾਵਾਂ ਦਾ ਉੱਲੇਖ ਮਿਲਦਾ ਹੈ।

**ਭਗਤਮਾਲ** (ਨਾਭਾ ਦਾਸ) ਵਿਚਲੇ ਭਗਤਾਂ ਤੋਂ ਇਲਾਵਾ ਇਸ ਵਿਚ ਗੁਰੂ ਨਾਨਕ, ਕੁੰਤਲ ਦਾਸ,ਅਚਰਜ ਦਾਸ, ਹਰਿਵਲਭ, ਬ੍ਰਹਮਰਾਜ, ਮਦਨ ਕਸਾਈ, ਰਾਜਾ ਰਾਮ, ਭਗਵਾਨ ਅਲੀ, ਰਾਜ ਨਾਰਾਇਣ ਦਾਸ, ਰਾਮ ਰਤਨ, ਉਤੰਕ ਜੂ, ਭ੍ਰਿਗੂ ਜੁ, ਕੋਲਾ ਆਲਾ, ਦਧੀ ਜੂ, ਰਾਜ ਨਾਥ, ਤੀਛੀ ਦਾਸ, ਸਮਨ ਜੂ, ਮਲੂਕ ਦਾਸ, ਰਾਮਦਾਸ, ਬਜੀਦਾ ਖਾਨ, ਮਿਰਜਾ ਖਾਨ, ਹਰਿਦਾਸ, ਚੰਦ ਸਖੀ, ਜਨਕੀਦਾਸ, ਚੰਦੂਦਾਸ ਦੇ ਨਾਂ ਆਏ ਹਨ।[3]

ਇਸ ਦੇ ਨਾਭਾ ਦਾਸ ਦੀ **ਭਗਤ ਮਾਲ** ਵਿਚਲੇ ਕੁਝ ਭਗਤਾਂ ਦਾ ਉੱਲੇਖ ਪ੍ਰਿਆ ਦਾਸ ਦੀ ਟੀਕਾ ਨਾਲ ਵੀ ਮੇਲ ਖਾਂਦਾ ਹੈ। ਜਿਵੇਂ ਰਮਾਨੰਦ, ਨਾਮਦੇਵ, ਕਬੀਰ, ਰੈਦਾਸ, ਪੀਪਾ, ਧੰਨਾ, ਜੈਦੇਵ, ਤ੍ਰਿਲੋਚਨ, ਸਦਨਾ ਕਸਾਈ ਆਦਿ।[4]

ਇਸ ਭਗਤਮਾਲ ਦੇ 82 ਸਰਗ ਹਨ।[5]

## ਹਵਾਲੇ ਤੇ ਟਿੱਪਣੀਆਂ

1. ਲਾਲਤਾ ਪ੍ਰਸਾਦ ਦੂਬੇ, **ਹਿੰਦੀ ਭਕਤ ਵਾਰਤਾ ਸਾਹਿਤਯ**, ਪੰਨਾ 124.
2. **ਉਹੀ**, ਪੰਨਾ 124. 3. **ਉਹੀ**, ਪੰਨਾ 126. 4. **ਉਹੀ**, ਪੰਨਾ 131. 5. **ਉਹੀ**, ਪੰਨਾ 125.

# ਖੁਸ਼ਹਾਲ ਚੰਦ, ਬਿਸਨਪਦੇ, 1754 ਈ, ਤਕ

ਰਾਜਾ ਖੁਸ਼ਹਾਲ ਚੰਦ ਦੀ ਇਹ ਰਚਨਾ ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ਦੀ ਹੱਥ ਲਿਖਤ 90 ਵਿਚ ਹੈ। ਇਸ ਦਾ ਕਰਤਾ ਖੁਸ਼ਹਾਲ ਚੰਦ ਬਾਦਸ਼ਾਹ ਮੁਹੰਮਦ ਸ਼ਾਹ ਦਾ ਸਮਕਾਲੀ ਮੰਨਿਆ ਜਾਂਦਾ ਹੈ।[1] ਇਸ ਦੇ ਨਾਂ ਖੁਸ਼ਹਾਲ ਤੇ ਖੁਸ਼ਵਕਤ ਚੰਦ ਵੀ ਹਨ।[2] ਇਸ ਦੀ ਰਚਨਾ ਰਾਗ ਬੱਧ ਹੈ ਜੋ 63 ਰਾਗਾਂ ਵਿਚ ਪੰਜਾਬੀ, ਫ਼ਾਰਸੀ ਤੇ ਹਿੰਦਵੀ ਵਿਚ 217, 57, 513 ਬੰਦ ਹਨ। ਇਨ੍ਹਾਂ ਦਾ ਜੋੜ 789 ਹੈ।[3] ਇਹ ਸਾਧਨਾ ਮੂਲਕ ਪਦ ਹਨ। ਜਿਨ੍ਹਾਂ ਵਿਚ ਗੁਰੂ ਸਾਹਿਬਾਨ, ਸੂਫ਼ੀ ਫ਼ਕੀਰ, ਦੇਵੀ ਦੇਵਤੇ, ਭਗਤਾਂ ਆਦਿ ਦੀ ਉਪਮਾ ਵੀ ਹੈ।

ਇਸ ਰਚਨਾ ਦਾ ਸਮਾਂ ਬਾਦਸ਼ਾਹ ਮਹੁੰਮਦਸ਼ਾਹ (1719-48) ਤੇ ਅਹਿਮਦ ਸ਼ਾਹ (1749-54) ਦਾ ਦੱਸਿਆ ਗਿਆ ਹੈ।[4]

ਇਸ ਦੇ ਗੌਰੀ ਰਾਮ ਦੇ ਇਕਤਾਲਾ ਸਿਰਲੇਖ ਹੇਠ ਦੱਸਿਆ ਗਿਆ ਹੈ ਕਿ ਪਰਮ ਸੱਤਾ-ਸੁਆਮੀ ਭਗਤਾਂ ਦੇ ਅਧੀਨ ਹੈ, ਉਸ ਦੀ ਸਾਧਨਾ ਕਰਨੀ ਚਾਹੀਦੀ ਹੈ। ਉਹ ਗੁਰੂ ਨਾਨਕ, ਰਾਮਾਨੰਦ, ਕਬੀਰ, ਗੁਰੂ ਅੰਗਦ ਦੇਵ ਤੋਂ ਗੁਰੂ ਤੇਗ਼ ਬਹਾਦਰ ਤਕ, ਧੰਨਾ, ਰਵਿਦਾਸ, ਨਾਮਦੇਵ, ਕੁਤਬਦੀਨ, ਫ਼ਰੀਦ, ਬਾਜੀਦ, ਆਦਿ ਦੇ ਨਾਲ ਨਾਲ ਤ੍ਰਿਲੋਚਨ ਭਗਤ ਨੂੰ ਵੀ ਮਿਲਿਆ ਹੈ।[5]

ਪਤਾ ਲੱਗਦਾ ਹੈ ਕਿ ਰਾਜਾ ਖੁਸ਼ਹਾਲ ਚੰਦ ਹੋਰ ਭਗਤਾਂ ਦੇ ਨਾਲ ਨਾਲ ਤ੍ਰਿਲੋਚਨ ਭਗਤ ਦੀ ਸ਼ਖਸੀਅਤ ਤੇ ਸਾਧਨਾ ਤੋਂ ਕਾਇਲ ਸੀ, ਅਤੇ ਉਹ ਇਨ੍ਹਾਂ ਦਾ ਵੀ ਹੋਰਨਾਂ ਮਹਾਪੁਰਖਾਂ ਵਾਂਗ ਪੂਰਣ ਸਤਿਕਾਰ ਕਰਦਾ ਸੀ।

## ਹਵਾਲੇ ਤੇ ਟਿੱਪਣੀਆਂ

1. **ਬਿਸ਼ਨਪਦੇ ਕਿਰਤ ਖੁਸ਼ਹਾਲ ਰਾਏ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1959, ਪੰਨਾ ਦਸ.
2. ਉਹੀ, ਪੰਨਾ 19.
3. ਉਹੀ, ਪੰਨਾ ਸੌ
4. ਉਹੀ, ਪੰਨਾ ਪੰਦਰਾਂ
5. ਉਹੀ, ਪੰਨਾ 225.

# ੴ ਸਤਿਗੁਰ ਪ੍ਰਸਾਦਿ

## ਰਾਗ ਗੌਰੀ

### ॥ ਇਕਤਾਲਾ॥

ਭਗਤਾਂ ਦੇ ਅਧੀਨ ਸੁਆਮੀ, ਜੈਂਦੇ ਖੇਲ ਅਪਾਰੇ।
ਸਾਸ ਸਾਸ ਤਿਸੈ ਧਿਆਵਹੁ, ਦਰਦ ਦੁਖ ਨਿਵਾਰੇ।੧। ਰਹਾਉ।
ਦੀਨ ਦਇਆਲ ਸੰਤਾਂ ਨੂੰ ਮਿਲਿਆ।
ਸਰਨ ਆਇਆ ਜੰਤਾਂ ਨੂੰ ਮਿਲਿਆ।
ਨਾਨਕ ਗਹਰ ਗੰਭੀਰ ਨੂੰ ਮਿਲਿਆ।
ਰਾਮਾਨੰਦ, ਕਬੀਰ ਨੂੰ ਮਿਲਿਆ।
ਅੰਗਦ, ਅਮਰਦਾਸ ਨੂੰ ਮਿਲਿਆ।
ਹਰਕਿਸ਼ਨ, ਰਾਮਦਾਸ ਨੂੰ ਮਿਲਿਆ
ਹਰਗੁਬਿੰਦ ਹਰਰਾਇ ਨੂੰ ਮਿਲਿਆ।
ਅਰਜਨ, ਗੋਬਿੰਦਰਾਇ ਨੂੰ ਮਿਲਿਆ।
ਤੇਗ ਬਹਾਦਰ ਸ਼ਾਹ ਨੂੰ ਮਿਲਿਆ।
ਸਚੇ ਬੇਪਰਵਾਹ ਨੂੰ ਮਿਲਿਆ।
ਨਾਮਦੇਵ, ਰਵਦਾਸ ਨੂੰ ਮਿਲਿਆ।
ਧੰਨੇ ਤੇ ਸੂਰਦਾਸ ਨੂੰ ਮਿਲਿਆ।
ਕੁਤਬ ਦੀਨ, ਫ਼ਰੀਦ ਨੂੰ ਮਿਲਿਆ।
ਸਧਨੇ ਤੇ ਬਾਜੀਦ ਨੂੰ ਮਿਲਿਆ।
ਬਹਾਉ ਦੀਨ ਨਕਸਬੰਦ ਨੂੰ ਮਿਲਿਆ।
ਬੇਣੀ ਪਰਮਾਨੰਦ ਨੂੰ ਮਿਲਿਆ।
ਮੀਰਾਂ ਬਾਈ, ਅਲਹਦਾਦ ਨੂੰ ਮਿਲਿਆ।
ਪੀਪੇ ਧਰੂ ਪ੍ਰਹਲਾਦ ਨੂੰ ਮਿਲਿਆ।
ਤ੍ਰਿਲੋਚਨ ਤੇ ਜੈਦੇਉ ਨੂੰ ਮਿਲਿਆ।
ਭੀਖਨ ਤੇ ਸਹਦੇਉ ਨੂੰ ਮਿਲਿਆ।
ਦਾਸਨ ਦਾਸ ਖੁਸ਼ਹਾਲ ਨੂੰ ਮਿਲਿਆ।੧।੨।

# ਪਰਚੀ ਬਾਬਾ ਹੰਦਾਲ, 1765 ਈ. ਤੋਂ ਪੂਰਬ

ਪਰਚੀ ਬਾਬਾ ਹੰਦਾਲ ਦੀਆਂ ਦੋ ਹੱਥ ਲਿਖਤਾਂ GNDU-MS ਨੰ 681 ਤੇ ਜੌੜਾ ਸਿੰਘਾ ਵਾਲੀ ਹੈ। ਪਹਿਲੀ ਹੱਥ ਲਿਖਤ ਦਾ ਲਿਖਾਰੀ ਬ੍ਰਹਮ ਦਾਸ ਹੈ ਅਤੇ ਦੂਜੀ ਦਾ ਰਤਨ ਦਾਸ।[1] ਦੂਜੀ ਦਾ ਲਿਖਣ ਕਾਲ 1883 ਬਿ. ਹੈ ਅਤੇ ਪਹਿਲੀ ਮਿਤੀ ਰਹਿਤ ਹੈ।[2] ਇਉਂ ਲੱਗਦਾ ਹੈ ਕਿ ਇਸ ਸੰਪ੍ਰਦਾਇ ਦੇ ਚੌਥੇ ਆਗੂ ਆਕਲ ਦਾਸ ਤੋਂ ਬਾਅਦ ਕਿਸੇ ਵਲੋਂ ਲਿਖੀ ਗਈ ਹੈ। ਇਸ ਦਾ ਰਚਨਾ ਕਾਲ ਆਕਲ ਦਾਸ ਦੀ ਮੌਤ (1713 ਈ.) ਤੋਂ ਬਾਅਦ ਅਤੇ ਸਿੱਖ ਮਿਸਲਾਂ ਦੇ ਰਾਜ ਤੋਂ ਪਹਿਲਾਂ (1765 ਈ.) ਤੋਂ ਪਹਿਲਾਂ ਦੇ ਸਮੇਂ ਦੇ ਵਿਚਕਾਰ ਹੈ।[3]

ਇਸ ਦੇ ਰਚਨਾ ਕਾਲ ਦੇ ਅਧਿਐਨ ਲਈ ਇਸ ਵਿਚਲੇ ਕੁਲ ਸ਼ਬਦਾਂ ਤੇ ਵਿਭਕਤੀ ਮੂਲਕ ਸ਼ਬਦਾਂ ਦੇ ਅਨੁਪਾਤ ਦੇ ਸੈਂਪਲ ਲਏ ਹਨ ਅਤੇ ਇਸ ਨੂੰ **ਮਹਿਮਾ ਪ੍ਰਕਾਸ਼** (ਸਰੂਪ ਦਾਸ ਭੱਲਾ-1776 ਈ.) ਵਿਚਲੇ ਅਜਿਹੇ ਸੈਂਪਲਾਂ ਨਾਲ ਤੁਲਨਾਇਆ ਗਿਆ ਹੈ। ਇਨ੍ਹਾਂ ਵਿਚਲੇ ਅੰਤਰ ਦੀ ਸਾਰਥਿਕਤਾ ਵੇਖਣ ਲਈ ਕਾਈ ਸੁਕੇਅਰ ਟੈਸਟ ਦੀ ਵਰਤੋਂ ਕੀਤੀ ਗਈ ਹੈ। ਸਿੱਟਾ ਇਹ ਨਿਕਲਿਆ ਹੈ ਕਿ ਇਹ ਦੋਵੇਂ ਰਚਨਾਵਾਂ ਇਕੋ ਸਮੇਂ ਦੀਆਂ ਹਨ। ਪਰ **ਪਰਚੀ ਬਾਬਾ ਹੰਦਾਲ** ਥੋੜਾ ਪਹਿਲਾਂ ਦੀ ਹੈ।[4]

ਇਸ ਰਚਨਾ ਦਾ ਮੰਤਵ ਬਾਬਾ ਹੰਦਾਲ ਦੀ ਸ਼ਖ਼ਸੀਅਤ ਦੀ ਪੰਜਾਬ ਦੇ ਲੋਕਾਂ ਵਿਚ ਮੰਨਤਾ ਨਾਲ ਸੰਬੰਧਿਤ ਹੈ। ਬਾਬਾ ਹੰਦਾਲ ਦੇ ਜਨਮ, ਉਨ੍ਹਾਂ ਨਾਲ ਸੰਬੰਧਿਤ ਕਰਾਮਾਤਾਂ, ਉਨ੍ਹਾਂ ਰਾਹੀਂ ਸਾਧਨਾ ਕਰਨ, ਪ੍ਰਭੂ ਤੋਂ ਆਸ਼ੀਰਵਾਦ ਲੈ ਕੇ ਆਪਣੇ ਮਤ ਦਾ ਪ੍ਰਚਾਰ ਕਰਨ ਅਤੇ ਉਨ੍ਹਾਂ ਦੀਆਂ ਯਾਤਰਾਵਾਂ ਦਾ ਇਸ ਰਚਨਾ ਵਿਚ ਉੱਲੇਖ ਮਿਲਦਾ ਹੈ। ਦੱਸਿਆ ਗਿਆ ਹੈ ਕਿ ਪਰਮਾਤਮਾ ਦੇ ਹੁਕਮ ਨਾਲ ਉਨ੍ਹਾਂ ਪਾਸ ਸੰਤ ਮਹਾਤਮਾ ਦਰਸ਼ਨ ਲਈ ਆਏ। ਉਨ੍ਹਾਂ ਨੇ ਪ੍ਰਭੂ ਉਸਤਤ ਵਿਚ ਬਾਣੀ ਉਚਾਰਨ ਆਰੰਭ ਕੀਤਾ। ਉਨ੍ਹਾਂ ਆਪਣੇ ਇਲਾਕੇ ਦੇ ਲੋਕਾਂ ਵਿਚ ਨੈਤਿਕਤਾ ਦਾ ਪ੍ਰਚਾਰ ਕੀਤਾ ਅਤੇ ਲੋਕਾਂ ਨੂੰ ਨਰਕ ਆਦਿ ਸਜਾਵਾਂ ਦਾ ਡਰ ਪਾਇਆ। ਇਉਂ ਇਹ ਰਚਨਾ ਬਾਬਾ ਹੰਦਾਲ ਦੀ ਸ਼ਖ਼ਸੀਅਤ ਅਤੇ ਮਤ ਦੇ ਪ੍ਰਗਟਾਅ ਦਾ ਯਤਨ ਹੈ।

ਇਸ ਲਈ ਹੋਰਨਾਂ ਭਗਤਾਂ ਤੋਂ ਇਲਾਵਾ ਤ੍ਰਿਲੋਚਨ ਸੰਬੰਧੀ ਉੱਲੇਖ ਮਿਲਦੇ ਹੈ।

ਪਰਮਾਤਮਾ ਪਾਸ ਬੇਨਤੀ ਕਰਨ ਕਰਕੇ ਬਾਬਾ ਹੰਦਾਲ ਪਾਸ ਦਰਸ਼ਨਾਂ ਹਿਤ ਪਰਮਸੱਤਾ ਨੇ ਹੋਰ ਦੇਵਤਿਆਂ, ਸੰਤਾਂ ਦੇ ਨਾਲ ਤ੍ਰਿਲੋਚਨ ਭਗਤ ਨੂੰ ਵੀ ਭੇਜਿਆ।[5]

ਇਸ ਰਚਨਾ ਵਿਚ ਤ੍ਰਿਲੋਚਨ ਭਗਤ ਦੀ ਸ਼ਖ਼ਸੀਅਤ ਨੂੰ ਮੰਨਤਾ ਦਿੱਤੀ ਗਈ ਹੈ ਅਤੇ ਉਸ ਨੂੰ ਆਪਣੇ ਪੰਥ ਦੀ ਮਾਨਤਾ ਲਈ ਵਰਤਿਆ ਹੈ। ਪਤਾ ਲੱਗਦਾ ਹੈ ਕਿ ਇਸ ਵਕਤ ਪੰਜਾਬ ਵਿਚ ਹੋਰਨਾਂ ਭਗਤਾਂ ਵਾਂਗ ਤ੍ਰਿਲੋਚਨ ਭਗਤ ਦਾ ਵੀ ਨਾਂ ਸੀ ਅਤੇ ਇਸ ਨੂੰ ਆਪਣੇ ਪ੍ਰਚਾਰ ਲਈ ਮਤ ਵਿਸ਼ੇਸ਼ ਵਾਲੇ ਸਾਧਨ ਬਣਾ ਰਹੇ ਸਨ।

## ਹਵਾਲੇ ਤੇ ਟਿੱਪਣੀਆਂ

1. **ਪਰਚੀ ਬਾਬਾ ਹੰਦਾਲ**, GNDU-MS. No. 681, ਪਤਰਾ 378 ੳ. **ਪਰਚੀ ਬਾਬਾ ਹੰਦਾਲ**, ਜੌੜਾ ਸਿੰਘਾ, ਨੰ. X 217 ੳ. (ਇਹ ਪ੍ਰੋ. ਬਲਵਿੰਦਰ ਸਿੰਘ ਜੌੜਾ ਸਿੰਘਾ, ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਦੇ ਯਤਨਾਂ ਨਾਲ ਪ੍ਰਾਪਤ ਹੋਈ)
2. **ਉਹੀ.**
3. **ਉਹੀ.**
4. ਵਰਿੰਦਰ ਕੌਰ, **ਪਰਚੀ ਬਾਬਾ ਹੰਦਾਲ : ਸੰਪਾਦਨ ਤੇ ਇਤਿਹਾਸਕ ਵਿਸ਼ਲੇਸ਼ਣ**, M. Phil. ਖੋਜ ਪ੍ਰਬੰਧ, GNDU ਅੰਮ੍ਰਿਤਸਰ, 1989, ਪੰਨਾ 14.
4. ਵੇਖੋ, ਭਗਤ ਨਾਮਦੇਵ, (ਸੰਪਾ. ਡਾ. ਰਾਏਜਸਬੀਰ ਸਿੰਘ)
5. ਵਰਿੰਦਰ ਕੌਰ, **ਉਹੀ ਪੁਸਤਕ**, ਪੰਨਾ 151.

# ਕੇਸਰ ਸਿੰਘ ਛਿੱਬਰ, ਬੰਸਾਵਲੀ ਨਾਮਾ ਦਸਾਂ ਪਾਤਸਾਹੀਆਂ ਕਾ, 1769 ਈ.

**ਬੰਸਾਵਲੀਆਂ ਦਸਾਂ ਪਾਤਸਾਹੀਆਂ ਕਾ** ਜਾਂ **ਬੰਸਾਵਲੀ ਨਾਮਾ** ਦਾ ਕਰਤਾ ਕੇਸਰ ਸਿੰਘ ਛਿੱਬਰ ਗੋਤ ਦਾ ਮੁਹੀਆਲ ਬ੍ਰਹਮਣ ਸੀ।[1] ਭੱਟ ਵਹੀਆਂ ਤੇ **ਬੰਸਾਵਲੀ ਨਾਮਾ** ਅਨੁਸਾਰ ਉਸ ਦੀ ਮੁੰਹੀ ਉਸ ਦੇ ਵਡੇਰੇ, ਗੌਤਮ ਛਿੱਬਰ ਨਾਲ ਜਾ ਮਿਲਦੀ ਹੈ।[2] ਕੇਸਰ ਸਿੰਘ ਦੇ ਪਿਤਾ ਦਾ ਨਾਂ ਗੁਰਬਖਸ਼ ਸਿੰਘ ਸੀ।[3] ਗੁਰੂ ਤੇਗ਼ ਬਹਾਦਰ ਨਾਲ ਸ਼ਹੀਦ ਹੋਣ ਵਾਲੇ ਦੋ ਵਿਅਕਤੀ ਮਤੀ ਦਾਸ ਤੇ ਸਤੀ ਦਾਸ ਉਸ ਦੇ ਬਜ਼ੁਰਗ ਸਨ। **ਬੰਸਾਵਲੀ ਨਾਮਾ** ਦੇ ਅੰਦਰਲੇ ਹਵਾਲਿਆ ਤੋਂ ਉਹ ਜੰਮੂੰ ਦਾ ਵਸਨੀਕ ਸਿੱਧ ਹੁੰਦਾ ਹੈ।[4] ਉਂਜ ਉਹ ਕਰਿਆਲਾ, ਜਿਲ੍ਹਾ ਜਿਹਲਮ ਦਾ ਵਾਸੀ ਸੀ। 1845 ਬਿ. ਵਿਚ ਉਸ ਨੇ ਹਰਿਦ੍ਵਾਰ ਜਾ ਕੇ ਦਰਘਾ ਮੱਲ ਤੋਂ ਆਪਣੇ ਆਪ ਤਕ ਇੰਦਰਾਜ ਪੰਡਾ ਵਹੀਆਂ ਵਿਚ ਕਰਵਾਏ। ਉਸ ਤੋਂ ਬਾਅਦ ਉਸ ਦਾ ਪੁੱਤਰ ਸੇਵਾ ਸਿੰਘ ਹਰਿਦ੍ਵਾਰ ਸੁਖ ਦੇ ਇਸਨਾਨ ਲਈ ਗਿਆ।[5] ਇਸ ਤੋਂ ਪਤਾ ਲੱਗਦਾ ਹੈ ਕਿ ਕੇਸਰ ਸਿੰਘ ਛਿੱਬਰ ਨੇ ਇਸ ਤੋਂ ਬਾਅਦ ਹੀ ਕਿਤੇ ਚਲਾਣਾ ਕੀਤਾ ਹੋਵੇਗਾ।

**ਬੰਸਾਵਲੀ ਨਾਮਾ** ਦੀ ਰਚਨਾ 1826 ਬਿ. ਦੀ ਸਾਵਣ ਸੁਦੀ 14 ਨੂੰ ਆਰੰਭ ਹੋਈ ਅਤੇ ਅਸੂ ਸੁਦੀ 11 ਨੂੰ ਸੰਪੂਰਣ ਹੋਈ।[6] ਇਸ ਵਿਚ ਗੁਰੂ ਸਾਹਿਬਾਨ ਤੋਂ ਇਲਾਵਾ ਬਾਬਾ ਬੰਦਾ ਸਿੰਘ ਬਹਾਦਰ, ਬਾਬਾ ਜੀਤ (ਅਜੀਤ) ਸਿੰਘ, ਮਾਤਾ ਸਾਹਿਬ ਦੇਵਾਂ ਤੇ ਤਤਕਾਲੀ ਸਿੱਖ ਸਥਿਤੀ ਨਾਲ ਸੰਬੰਧਿਤ ਕੁਝ ਘਟਨਾਵਾਂ, ਮਿਤੀਆਂ ਦੇ ਵੇਰਵੇ ਸਮੇਤ ਦਿੱਤੀਆਂ ਹੋਈਆਂ ਹਨ।

ਗੁਰੂ ਨਾਨਕ ਦੇਵ 153 ਛੰਦ, ਗੁਰੂ ਅੰਗਦ ਦੇਵ 142 ਛੰਦ,
ਗੁਰੂ ਅਮਰਦਾਸ 102 ਛੰਦ, ਗੁਰੂ ਰਾਮ ਦਾਸ 37 ਛੰਦ,
ਗੁਰੂ ਅਰਜਨ ਦੇਵ 143 ਛੰਦ, ਗੁਰੂ ਹਰਿਗੋਬਿੰਦ 169 ਛੰਦ,
ਗੁਰੂ ਹਰਿ ਰਾਇ 18 ਛੰਦ, ਗੁਰੂ ਹਰਿ ਕ੍ਰਿਸ਼ਨ 42 ਛੰਦ,
ਗੁਰੂ ਤੇਗ਼ ਬਹਾਦਰ 167 ਛੰਦ, ਗੁਰੂ ਗੋਬਿੰਦ ਸਿੰਘ 731 ਛੰਦ,
ਬੰਦ ਸਿੰਘ ਬਹਾਦਰ 68 ਛੰਦ, ਬਾਬਾ ਜੀਤ ਸਿੰਘ 104 ਛੰਦ,
ਮਾਤਾ ਸਾਹਿਬ ਦੇਵਾਂ 36 ਛੰਦ, ਤਤਕਾਲੀ ਸਿੱਖ ਸਥਿਤੀ 646 ਛੰਦ।

ਇਸ ਦੀਆਂ ਦੋ ਹੱਥ ਲਿਖਤਾਂ ਹਨ ਪਹਿਲੀ SRL—5290 (1902 ਬਿ.)

ਹੈ, ਦੂਜੀ SHR ਨੰ. 103 ਹੈ।

ਛਿੱਬਰ ਦਾ ਆਧਾਰ ਮੁੱਖ ਤੌਰ ਤੇ ਉਹ ਗਿਆਨ ਹੈ ਜੋ ਉਸ ਨੇ ਆਪਣੇ ਵਡੇਰਿਆਂ ਤੇ ਸੰਗੀ ਸਿੱਖਾਂ ਮਾਮਾ ਕਿਰਪਾਲ ਸਿੰਘ, ਭਾਈ ਮਨੀ ਸਿੰਘ ਤੋਂ ਪ੍ਰਾਪਤ ਕੀਤਾ ਸੀ।[7] ਆਪਣੀ ਬੰਸਾਵਲੀ ਦਾ ਆਧਾਰ ਉਸ ਨੇ, ਗੁਰੂ ਗੋਬਿੰਦ ਸਿੰਘ ਦੇ ਖਜਾਨੇ ਦੀ ਜਿਸ ਵਹੀ ਨੂੰ ਦਸਿਆ ਹੈ ਉਹ ਉਸ ਦੇ ਜੰਮੂੰ ਵਾਲੇ ਘਰ ਨੂੰ ਅੱਗ ਲੱਗਣ ਕਰਕੇ ਸੜ ਗਈ ਸੀ।[8] ਇਹ, ਸੰਭਵ ਹੈ ਕਿ, ਉਸ ਨੇ ਆਪਣੀ ਰਚਨਾ ਨੂੰ ਪ੍ਰਮਾਣਿਕਤਾ ਦੇਣ ਲਈ ਕਾਵਿ ਜੁਗਤ ਵਜੋਂ ਵਰਤਿਆ ਹੋਵੇ।

ਇਹ ਰਚਨਾ ਛੰਦ ਬੱਧ ਹੈ। ਵਧੇਰੇ ਕਰਕੇ ਦੋਹੇ, ਚੌਪਈਆਂ ਵਰਤੀਆਂ ਗਈਆਂ ਹਨ। ਲੋੜ ਅਨੁਸਾਰ ਛੰਦਾਬੰਦੀ ਵਿਚ ਖੁੱਲ੍ਹ ਲਈ ਗਈ ਹੈ। ਵਿਚਾਰਾਂ ਦੀ ਪੁਸ਼ਟੀ ਲਈ ਦ੍ਰਿਸ਼ਟਾਂਤ ਤੇ ਉਦਾਹਰਣ ਵਰਤੇ ਗਏ ਹਨ, ਜੋ **ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਰਾਮ ਚਰਿਤ ਮਾਨਸ,** ਪੁਰਾਣ ਗ੍ਰੰਥਾਂ ਆਦਿ ਵਿਚੋਂ ਹਨ। ਬੋਲੀ ਜ਼ਿਆਦਾ ਕਰਕੇ ਪੰਜਾਬੀ ਹੈ, ਕਿਤੇ ਕਿਤੇ ਪ੍ਰਸੰਗ ਮੁਤਾਬਿਕ ਹਿੰਦੀ ਤੇ ਫ਼ਾਰਸੀ ਸ਼ਬਦ ਵੀ ਮਿਲਦੇ ਹਨ।

ਕੇਸਰ ਸਿੰਘ ਛਿੱਬਰ ਨੇ ਯਤਨ ਕੀਤਾ ਹੈ ਕਿ ਘਟਨਾਵਾਂ ਦੇ ਕਾਰਨ ਜ਼ਰੂਰ ਦਿੱਤੇ ਜਾਣ। ਬਹੁਤੀ ਵਾਰੀ ਉਸ ਨੂੰ ਕਾਰਨ ਖੁਦ ਘੜਨੇ ਪੈਂਦੇ ਹਨ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਸਹੀ ਕਾਰਨ ਨੂੰ ਉਹ ਨਹੀਂ ਸਮਝ ਸਕਿਆ ਪਰ ਇਸ ਵਾਸਤੇ ਉਸ ਨੇ ਇਹ ਕਾਰਨ ਦਸਿਆ ਹੈ ਕਿ ਗੁਰੂ ਸਾਹਿਬ ਦਾ ਪ੍ਰਿਥੀਏ ਨਾਲ ਪਿਛਲੇ ਜਨਮ ਦਾ ਵੈਰ ਸੀ। ਛਿੱਬਰ ਅਨੁਸਾਰ ਅਰਜਨ ਪਾਂਡੋ ਨੇ ਮੇਘ ਨੂੰ ਬਾਣ ਮਾਰਨਾ ਸੀ। ਪਰ ਉਹ ਅਚਾਨਕ ਪ੍ਰਿਥੀਏ ਸਹੇ ਨੂੰ ਲਗ ਗਿਆ ਅਤੇ ਪ੍ਰਿਥੀਏ ਸਹੇ ਨੇ ਇਸ ਜਨਮ ਵਿਚ ਅਰਜਨ ਦੇ ਗੁਰੂ ਅਰਜਨ ਦੇਵ ਅਵਤਾਰ ਤੋਂ ਬਦਲਾ ਲੈ ਕੇ ਇਨ੍ਹਾਂ ਦੀ ਸ਼ਹੀਦੀ ਕਰਵਾਈ। ਇਸ ਦੀ ਪੁਸ਼ਟੀ ਲਈ ਭਗਤ ਤ੍ਰਿਲੋਚਨ ਦੇ ਸ਼ਬਦ ਨਾਰਾਇਣ ਨਿੰਦਸਿ ਕਾਈ ਭੂਲੀ ਗਵਾਰੀ---ਸ਼ਬਦ **ਗੁਰੂ ਗ੍ਰੰਥ ਸਾਹਿਬ** 695 ਸ਼ਬਦ ਦੀ ਵਰਤੋਂ ਕੀਤੀ ਹੈ।[9] ਇਸ ਸ਼ਬਦ ਦਾ ਭਾਵ ਕਰਮ ਮੇਟਣ ਲਈ ਬ੍ਰਾਹਮਣ ਧਰਮ ਜਾਲ ਦੀ ਥਾਂ ਪਰਮਸੱਤਾ ਦੀ ਸਾਧਨਾ ਦਾ ਮਾਰਗ ਸੁਝਾਉਣਾ ਹੈ ਪਰ ਇਥੇ ਸ਼ਬਦ ਦੀ ਗਲਤ ਪ੍ਰਸੰਗ, ਕਰਮ ਦੀ ਪ੍ਰਬਲਤਾ ਦਰਸਾਉਣ, ਵਿਚ ਵਰਤੋਂ ਹੋਈ ਹੈ।

ਇਸ ਤਰ੍ਹਾਂ ਕੇਸਰ ਸਿੰਘ ਛਿੱਬਰ ਨੇ ਭਗਤ ਤ੍ਰਿਲੋਚਨ ਦੀ ਬਾਣੀ ਨੂੰ ਆਪਣੇ ਬ੍ਰਾਹਮਣ ਵਾਦੀ ਸਿੱਧਾਂਤਾਂ ਦੀ ਪੁਸ਼ਟੀ ਲਈ ਇਸਤੇਮਾਲ ਕੀਤਾ ਹੈ।

## ਹਵਾਲੇ ਤੇ ਟਿੱਪਣੀਆਂ

1. *A Glossary of Tribes and castes of Punjab and NWFP*, Vol. 2, p 166.
2. **ਬੰਸਾਵਲੀ ਨਾਮਾ ਦਸਾਂ ਪਾਤਸਾਹੀਆਂ ਕਾ : ਸੰਪਾਦਨ ਤੇ ਇਤਿਹਾਸਕ ਅਧਿਐਨ**, (ਸੰਪਾ, ਡਾ. ਰਾਏਜਸਬੀਰ ਸਿੰਘ), ਗੁਰੂ ਨਾਨਕ ਦੇਵ ਯੂਨੀ., ਅੰਮ੍ਰਿਤਸਰ, 2001, 13.15, ਪੰਨਾ 143, 10.27., ਪੰਨਾ 28, **ਭੱਟ ਵਹੀ ਤਲਾਉਡਾ (ਜੀਂਦ) ਖਾਤਾ ਜਲਹਣਾ ਬਲਉਤੋਂ ਕਾ**,
3. **ਬੰਸਾਵਲੀਨਾਮਾ**, 13.15, ਪੰਨਾ 143.
4. **ਉਹੀ**, 10 ਪੰਨਾ 3.
5. ਸ. ਮੋਤਾ ਸਿੰਘ ਵਲੋਂ ਡਾ. ਬਲਵੰਤ ਸਿੰਘ ਢਿਲੋਂ ਨੂੰ ਪੱਤਰ, ਮਿਤੀ 3.7.1979.
6. **ਬੰਸਾਵਲੀਨਾਮਾ**, 9,10, ਪੰਨਾ 3, 14.626, ਪੰਨਾ 186.
7. **ਉਹੀ**, 14.190-192, ਪੰਨਾ 159.
8. **ਉਹੀ**, 14.189-90, ਪੰਨਾ 159.
9. **ਉਹੀ**, 5.119-131, ਪੰਨੇ 42-43.

# ਮੱਕੇ ਮਦੀਨੇ ਦੀ ਗੋਸਟਿ, 1776 ਈ. ਤੋਂ ਪੂਰਬ

ਇਸ ਰਚਨਾ ਵਿਚ ਗੁਰੂ ਨਾਨਕ ਦੇਵ ਦੀਆਂ ਮੁਸਲਿਮ ਫ਼ਕੀਰਾਂ ਨਾਲ ਮੱਕੇ ਤੇ ਮਦੀਨੇ ਵਿਚ ਗੋਸਟੀਆਂ ਵਿਖਾਈਆਂ ਗਈਆਂ ਹਨ। ਇਨ੍ਹਾਂ ਦਾ ਵਿਸ਼ਾ ਵਸਤੂ ਇਸਲਾਮੀ ਕਰਮਕਾਂਡ ਤੇ ਰਹੁਰੀਤਾਂ ਦੀ ਥਾਂ ਅਜਿਹਾ ਧਰਮ ਮਾਰਗ ਦਰਸਾਉਣਾ ਹੈ ਜਿਸ ਦੇ ਬਾਰੇ ਗੁਰੂ ਸਾਹਿਬ ਦੀ ਰਚਨਾ ਵਾਰ ਮਾਝ ਕੀ ਵਿਚ ਗੁਰੂ ਜੀ ਦੇ ਸਲੋਕਾਂ-ਮੁਸਲਮਾਣੁ ਕਹਾਵਣ ਮੁਸਕਲੁ....., ਪੰਜਿ ਨਿਵਾਜਾ ਵਖਤ ਪੰਜਿ...., ਮਿਹਰ ਮਸੀਤ ਸਿਦਕੁ ਮੁਸਲਾ.....,[1] ਆਦਿ ਵਿਚ ਦਰਸਾਇਆ ਗਿਆ ਹੈ। ਇਸ ਤੋਂ ਇਲਾਵਾ ਗੁਰੂ ਨਾਨਕ ਦੇਵ ਤੇ **ਗੁਰੂ ਗ੍ਰੰਥ ਸਾਹਿਬ** ਨੂੰ ਇਸਲਾਮੀ ਰਵਾਇਤ ਨਾਲ ਜੋੜਿਆ ਗਿਆ ਹੈ।[2] ਇਹ ਸੰਭਵ ਹੈ ਕਿ ਸਿੱਖ ਮਿਸਲਾਂ ਸਮੇਂ ਪੰਜਾਬ ਦੇ ਮੁਸਲਿਮ ਬਹੁ ਸੰਮਤੀ ਵਾਲੇ ਇਲਾਕਿਆ ਵਿਚ ਰਾਜ ਕਰਨ ਦੀ ਲੋੜ ਤੋਂ ਉਪਜਿਆ ਹੋਵੇ।

ਇਸ ਵਿਚਲੀ ਸਾਮਗ੍ਰੀ-ਸਤਰਾਂ ਦੀਆਂ ਸਤਰਾਂ **ਮਹਿਮਾ ਪ੍ਰਕਾਸ਼** ਦੀਆਂ ਮੱਕੇ ਮਦੀਨੇ ਵਾਲੀਆ ਸਾਖੀਆਂ ਨਾਲ ਮਿਲਦੀ ਹੈ।[3] ਇਸ ਦੀਆਂ ਹੱਥ ਲਿਖਤਾਂ SRL-1162, SRL-6137 (1932), SRL-6535 (1873), SRL-21246 (1856 ਬਿ.) ਆਦਿ ਹਨ। ਹੱਥ ਲਿਖਤਾਂ ਵਧੇਰੇ ਕਰਨੇ ਮਿਤੀ ਰਹਿਤ ਹਨ। ਮਿਤੀ ਵਾਲੀਆਂ ਹੱਥ ਲਿਖਤਾਂ **ਮਹਿਮਾ ਪ੍ਰਕਾਸ਼** ਤੋਂ ਬਾਅਦਲੀਆਂ ਹਨ। ਅਸੀਂ ਦੋਹਾਂ ਰਚਨਾਵਾਂ ਦੇ ਕੁਲ ਸ਼ਬਦਾਂ ਤੇ ਵਿਭਕਤੀ ਮਲੂਕ ਸ਼ਬਦਾਂ ਦੇ ਅਨੁਪਾਤ ਦੇ ਸੈਂਪਲ ਲੈ ਕੇ ਇਨ੍ਹਾਂ ਵਿਚਲੇ ਅੰਤਰ ਦੀ ਸਾਰਥਿਕਤਾ ਵੇਖਣ ਲਈ ਅੰਕੜਾ ਵਿਗਿਆਨ ਦੇ ਕਾਈ ਸੁਕੇਅਰ ਟੈਸਟ ਦੀ ਵਰਤੋਂ ਕੀਤੀ ਹੈ। ਇਸ ਦਾ ਸਿੱਟਾ ਇਹ ਨਿਕਲਿਆ ਹੈ ਕਿ ਇਹ ਦੋਵੇਂ ਰਚਨਾਵਾਂ ਇਕੋ ਸਮੇਂ ਦੀਆਂ ਹਨ, ਪਰ ਗੋਸਟੀਆਂ ਕੁਝ ਪਹਿਲੇ ਦੀਆਂ ਹਨ।[4]

ਮਦੀਨੇ ਵਾਲੀ ਸਾਖੀ ਵਿਚ ਬਾਬਾ ਨਾਨਕ ਜੀ ਪੀਰ ਬਹਾਉਦੀਨ ਨਾਲ ਗੋਸਟਿ ਕਰਦੇ ਹਨ। ਉਸ ਦੇ ਸੁਆਲ ਕਿ ਤੁਸੀਂ ਆਪਣੇ ਮਜਹਬ ਦੇ ਇਮਾਮ ਜ਼ਾਹਿਰ ਕਰੋ, ਦੇ ਜੁਆਬ ਵਿਚ ਉਹ ਹੋਰਨਾਂ ਭਗਤਾਂ ਦੇ ਨਾਲ ਤ੍ਰਿਲੋਚਨ ਭਗਤ ਦਾ ਵੀ ਉੱਲੇਖ ਕਰਦੇ ਹਨ। ਇਨ੍ਹਾਂ ਦਾ ਨੰਬਰ ਯਾਰਵਾਂ ਹੈ।[5]

ਇਉਂ ਭਗਤ ਤ੍ਰਿਲੋਚਨ ਜੀ ਨੂੰ ਗੁਰੂ ਨਾਨਕ ਦੇਵ ਦੇ ਮਤ ਦੇ ਇਮਾਮਾਂ ਵਿਚੋਂ ਦੱਸਿਆ ਗਿਆ ਹੈ। ਪਤਾ ਲੱਗਦਾ ਹੈ ਕਿ ਉਸ ਸਮੇਂ ਦੇ ਸਾਂਝੇ ਪੰਜਾਬੀ

ਸਭਿਆਚਾਰ ਦੀ ਉਸਾਰੀ ਦੇ ਯਤਨਾਂ ਵਿਚ ਹੋਰ ਭਗਤਾਂ ਦੇ ਨਾਲ ਨਾਲ ਤ੍ਰਿਲੋਚਨ ਜੀ ਦੀ ਅਹਿਮੀਅਤ ਮੰਨੀ ਗਈ ਹੈ।

## ਹਵਾਲੇ ਤੇ ਟਿੱਪਣੀਆਂ

1. **ਗੁਰੂ ਗ੍ਰੰਥ ਸਾਹਿਬ**, ਪੰਨੇ 140-41.
2. **ਮੱਕੇ ਮਦੀਨੇ ਦੀ ਗੋਸਟਿ**, ਪੰਜਾਬੀ ਯੂਨੀ. ਪਟਿਆਲਾ, 1988, ਪੰਨੇ 60,192,
3. **ਵੇਖੋ ਉਹੀ**, ਪੰਨਾ 193 ਅਤੇ ਸਰੂਪ ਦਾਸ ਭੱਲਾ, **ਮਹਿਮਾ ਪ੍ਰਕਾਸ਼**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 190, ਭਾਗ 1, ਪੰਨੇ 258-59.
4. **ਭਗਤ ਨਾਮਦੇਵ**, ਸੰਪਾ. ਡਾ. ਰਾਏਜਸਬੀਰ ਸਿੰਘ।
5. **ਮੱਕੇ ਮਦੀਨੇ ਦੀ ਗੋਸਟਿ**, ਪੰਨਾ 212 .

## ਸੁਆਲੁ ਕਾਜੀ ਪੀਰ ਬਹਾਵਦੀ। ਸੂਰਾ।

ਆਖੇ ਪੀਰ ਬਹਾਵਦੀ ਸੁਣਹੋ ਨਾਨਕ ਪੀਰ।
ਖਬਰ ਸੁਣਾਵਹੁ ਦੀਨ ਦੀ ਕਰਕੇ ਸਚੁ ਤਦਬੀਰ।
ਇਕੋ ਇਕ ਖੁਦਾਇ ਹੈ ਹਰ ਜਮਾਨੇ ਸਾਹ।
ਕਲਜੁਗ ਅੰਦਰ ਬਹੁਤ ਹੈ ਮਨ ਸਮਝੈ ਕਿਉ ਨਾਹਿ।
ਅਵਲ ਜੁਗ ਮਨਸੂਖ ਕਰ ਹੁਣ ਕਾ ਕਰਹੁ ਬਿਆਨ।
ਇਸ ਜਮਾਨੇ ਜੋ ਥੀਏ ਹਿੰਦੂਆ ਦੇ ਇਮਾਮ।
ਜਿਤੀ ਅਸਾਡੇ ਇਮਾਮ ਹੈਨਿ ਸਭੇ ਹਾਜਰੁ ਡੇਖ।
ਉਹੀ ਇਮਾਮ ਸਹਾਬ ਹੈਨਿ ਉਹੀ ਕਾਜੀ ਸੇਖ।
ਅਗੇ ਥੀਏ ਫਉਤ ਜੋ ਤਿਹਿ ਪਰ ਬੈਠੇ ਅਉਰ।
ਓਹੋ ਕੁਤਬਾ ਹੁਕਮੁ ਓਹੁ ਓਹੇ ਕਾਇਮ ਦਉਰ।
ਵਡਿਆ ਬਾਹਰ ਜੋ ਕਰੇ ਤਿਨਾ ਮਾਰੀਐ ਕਖੀ ਸਾੜ।
ਇਕੋ ਹੁਕਮੁ ਪੈਕੰਬਰੀ ਦੂਜਾ ਨਾਹੀ ਬੀਚਾਰੁ।
ਤੁਸੀ ਭੀ ਆਪਣੇ ਮਜਬ ਦੇ ਜਾਹਰ ਕਰਹੁ ਇਮਾਮੁ।
ਸਭਣਾ ਨਾਇਬ ਤੁਹੀ ਹੈ ਓਨਾ ਜਾਹਰ ਕਰਹੁ ਕਲਾਮੁ॥ ੩੬॥

**ਜਵਾਬੁ ਨਾਨਕ ਸਾਹ। ਸੂਰਾ॥**

ਆਖੇ ਨਾਨਕ ਸਾਹ ਸਚੁ ਸੁਣਹੁ ਬਹਾਵਦੀ ਸਾਹ।
ਅਸਾ ਵਲਿ ਜੋ ਭਗਤ ਹੈਨਿ ਤਿਨਾਹ ਦੇ ਸੁਣਹੁ ਸਨਾਹਿ।
ਤੁਰਕਾ ਵਿਚ ਇਮਾਮ ਹੈਨਿ ਹਿੰਦੂ ਭਗਤ ਕਹਾਨ।
ਆਖਣ ਅੰਦਰ ਦੋਇ ਹੈ ਇਕੋ ਭੇਦ ਡਸਾਨ।
ਆਪੋ ਆਪਣੇ ਮਜਬ ਦੇ ਸਭੇ ਹਨਿ ਸਿਰਦਾਰ।
ਜਿਤੀ ਭਗਤ ਅਸਾ ਵਲਿ ਕਰਹੋ ਨਾਮ ਉਚਾਰ।
ਅਵਲ ਭਗਤੁ ਕਬੀਰ ਹੈ ਪਿਛੇ ਰਾਮਾ ਨੰਦ।
ਪਾਇਆ ਕਬੀਰ ਮਰਾਤਬਾ ਗੁਰ ਮਿਲਿਆ ਰਾਮਾ ਨੰਦ।
ਕਾਇਮ ਜੁਸਾ ਕਬੀਰ ਦਾ ਰਹਿਆ ਵਿਚ ਜਹਾਨ।
ਨ ਦਬਿਆ ਨਾ ਸਾੜਿਆ ਨਾ ਹਿੰਦੂ ਮੁਸਲਮਾਨ।
ਗੁਰ ਕੋਲੋ ਉਕੜਾ ਥੀਆ ਸਿਖੁ ਪਰਵਾਨੁ।

ਸਾਰੇ ਬਰਹ ਭਗਤ ਹਨਿ ਮੀਰਾ ਬਾਈ ਅਧ ਪਛਾਨੁ।
ਤੀਜਾ ਭਗਤੁ ਰਵਿਦਾਸ ਹੈ ਚਉਥਾ ਹੈ ਨਾਮ ਦੇਉ।
ਪੀਪਾ ਨਾਮਾ ਪੰਜਵਾਂ ਛੇਵਾਂ ਬੇਣੀ ਸਤਵਾਂ ਹੈ ਜੈ ਦੇਉ।
ਅਠਵਾਂ ਬਾਲਮੀਕ ਭਗਤ ਹੈ ਨਾਵਾ ਸਧਨਾ ਜਾਨ।
ਦਸਵਾ ਧੰਨਾ ਜਟੂ ਹੈ ਜਿਸ ਠਾਕੁਹ ਮਿਲਿਆ ਅਜਾਨ।
ਭਗਤ ਤ੍ਰਿਲੋਚਨ ਯਾਰਵਾ ਸੈਣਿ ਬਾਰਵਾ ਜਾਨ।
ਸਭ ਭਗਤ ਸਿਰ ਗੁਰੂ ਹੈ ਨਾਮਾਨੰਦ ਪਛਾਨ।
ਮੀਰਾਂ ਬਾਈ ਭਗਤ ਹੈ ਅਧਾ ਕਰਕੇ ਨਾਰਿ।
ਨਾਨਕ ਆਖੇ ਪੀਰ ਜੀ ਸਭ ਮਜਬ ਦੇ ਸਿਰਦਾਰ।
ਗੋਰਖੁ ਈਸਰ ਮਛੰਦ੍ਰ ਨਾਥ ਚਰਪਟ ਗੋਪੀ ਚੰਦੁ।
ਰਾਜਾ ਭਰਥਰ ਅਮਰ ਸਿਧ ਜਿਸ ਕੀਤਾ ਇਸਥਿਰ ਪਿੰਡ।
ਸਿਧ ਚਉਰਸੀ ਅਮਰ ਹੈਨਿ ਭਗਤਾ ਵਿਚ ਨਰਿੰਦ।
ਇਹ ਰਹਸਨ ਜਗ ਅਮਰ ਸਿਧ ਜਬ ਲਗ ਸੂਰਜ ਚੰਦ।
ਵਡਾ ਭਗਤ ਫਰੀਦ ਹੈ ਸੇਖਾ ਅੰਦਰ ਸੇਖ।
ਜੁਹਦੀ ਕਰਿ ਤਨਿ ਸਾਧਿਆ ਵਸ ਕੀਤਸੁ ਨਫਸ ਵਿਸੇਖੁ।
ਸਭ ਪਹੁਤੇ ਖੁਦਾਇ ਨਾਲ ਸਭ ਮਹਿ ਇਕੁ ਪਛਾਨ।
ਜੁਗਹ ਜੁਗੰਤਰ ਅਮਰੁ ਹੈਨ ਗਾਵਨਿ ਬੇਦ ਪੁਰਾਨ।
ਸਾਖ ਉਨਾਹ ਦੀ ਪੀਰ ਜੀ ਲਿਖੀਐ ਵਿਚਿ ਕਿਤਾਬ।
ਇਮਾਮ ਸਿਰਿ ਇਮਾਮ ਹੈਨ ਇਸਹਾਬਾ ਸਿਰਿ ਸਹਾਬ॥ ੩੭॥

# ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, 1776 ਈ

ਸਰੂਪ ਦਾਸ/ਸਰੂਪ ਚੰਦ ਭੱਲਾ ਦੀ ਇਕ ਰਚਨਾ **ਮਹਿਮਾ ਪ੍ਰਕਾਸ਼** ਲਿਖੀ ਮਿਲਦੀ ਹੈ। ਇਹ ਗੁਰੂ ਅਮਰਦਾਸ ਦੇ ਬੰਸ ਵਿਚੋਂ ਨੌਵੇਂ ਥਾਂ ਸਨ।[1]

ਮਹਿਮਾ ਪ੍ਰਕਾਸ਼ ਦੀਆਂ ਮੁੱਢਲੀਆਂ ਹੱਥ ਲਿਖਤਾਂ B-V (1857 ਬਿ.) ਤੇ Pb. Ar. M-792 (1853 ਬਿ.) ਹਨ। ਇਸ ਵਿਚ ਦਸ ਗੁਰੂ ਸਾਹਿਬਾਨ ਤੋਂ ਇਲਾਵਾ ਬੰਦਾ ਬਹਾਦਰ ਦੇ ਜੀਵਨ ਨਾਲ ਸੰਬੰਧਿਤ ਸਾਖੀਆਂ ਵੀ ਮਿਲਦੀਆਂ ਹਨ। ਇਨ੍ਹਾਂ ਸਾਖੀਆਂ ਵਿਚ ਪੁਰੋਹਿਤ ਵਰਗ ਦੇ ਕਰਮਕਾਂਡ ਤੇ ਰਹੁਰੀਤਾਂ ਸ਼ਾਮਿਲ ਹਨ। ਕਿਤੇ ਕਿਤੇ ਵਰ ਸਰਾਪ, ਭਵਿੱਖ ਬਾਣੀਆਂ ਤੇ ਕਰਾਮਾਤਾਂ ਦਾ ਵੀ ਉੱਲੇਖ ਹੈ।[2]

ਸਰੂਪ ਦਾਸ ਭੱਲਾ ਨੇ **ਮਹਿਮਾ ਪ੍ਰਕਾਸ਼** ਵਿਚ ਦਸ ਗੁਰੂ ਸਾਹਿਬਾਨ ਦੀ ਉਸਤਤ ਕੀਤੀ ਹੈ। ਇਸ ਤੋਂ ਬਿਨਾਂ ਉਹ ਆਪਣੇ ਭੱਲਾ ਬੰਸ ਦੀ ਵਡਿਆਈ ਵੀ ਕਰਦਾ ਹੈ ਅਤੇ ਉਸਨੇ ਆਪਣੇ ਪੂਰਬਜਾਂ ਨੂੰ ਗੁਰੂ ਘਰ ਨਾਲ ਸੰਬੰਧਿਤ ਕਰਨ ਦੇ ਯਤਨ ਵੀ ਕੀਤੇ ਹਨ।[3] ਇਸ ਵਾਸਤੇ ਸਰੂਪ ਦਾਸ ਨੇ ਕੁਝ ਅਜਿਹੀਆਂ ਘਟਨਾਵਾਂ **ਮਹਿਮਾ ਪ੍ਰਕਾਸ਼** ਵਿਚ ਸ਼ਾਮਿਲ ਕੀਤੀਆਂ ਹਨ ਜੋ ਨਾ ਤਾਂ ਅਸੰਭਵ ਹਨ ਅਤੇ ਨਾ ਹੀ ਤਤਕਾਲੀ ਵਿਵਸਥਾ ਦੇ ਪ੍ਰਭਾਵ ਹੇਠ ਹਨ, ਪਰ ਉਹ ਹੋਰ ਰਚਨਾਵਾਂ ਵਿਚ ਨਹੀਂ ਮਿਲਦੀਆਂ।

ਇਸ ਦੀ ਰਚਨਾ ਦੀ ਸਾਮਗਰੀ ਦਾ ਸ੍ਰੋਤ ਗੁਰੂ ਨਾਨਕ ਦੇਵ ਦੇ ਸੰਦਰਭ ਵਿਚ ਆਦਿ ਸਾਖੀਆਂ ਤੇ ਪੁਰਾਤਨ ਜਨਮ ਸਾਖੀਆਂ ਹਨ।[4] ਪਰ ਬਾਕੀ ਗੁਰੂ ਸਾਹਿਬਾਨ ਨਾਲ ਸੰਬੰਧਿਤ ਸਾਮਗਰੀ ਉਸ ਨੇ ਗੁਰੂ ਘਰ ਦੇ ਵਿਅਕਤੀਆਂ ਤੇ ਗੁਰੂ ਸਿੱਖਾਂ ਤੋਂ ਸੁਣੀਆਂ ਸਾਖੀਆਂ ਤੋਂ ਹਾਸਲ ਕੀਤੀ।[5]

ਤ੍ਰਿਲੋਚਨ ਭਗਤ ਬਾਰੇ ਇਨ੍ਹਾਂ ਦੀ ਰਚਨਾ ਵਿਚ ਇਹ ਜਾਣਕਾਰੀ ਮਿਲਦੀ ਹੈ -

ਜਦੋਂ ਭਾਈ ਗੁਰਦਾਸ ਨੇ ਸ਼ੰਕਾ ਕੀਤੀ ਕਿ ਗੁਰੂ ਅਰਜਨ ਦੇਵ ਬਾਣੀ ਤਾਂ ਆਪ ਰਚਦੇ ਹਨ ਪਰ ਨਾਂ ਭਗਤਾਂ ਦਾ ਵਰਤਦੇ ਹਨ ਤਾਂ ਉਸ ਦੀ ਸ਼ੰਕਾ ਦੂਰ ਕਰਨ ਵਾਸਤੇ ਬਾਕੀ ਭਗਤਾਂ ਦੇ ਨਾਲ ਤ੍ਰਿਲੋਚਨ ਭਗਤ ਨੇ ਵੀ ਉਸ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ।[6] ਇਹ ਘਟਨਾ ਮੱਧਕਾਲੀ ਸੋਚ ਅਨੁਸਾਰ ਗੁਰੂ ਸਾਹਿਬਾਨ ਦੀਆਂ ਕਰਾਮਾਤੀ ਸ਼ਕਤੀਆਂ ਦੱਸਣ ਲਈ ਸ਼ਾਮਿਲ ਕੀਤੀਆਂ ਗਈਆਂ

ਹਨ ਜੋ ਉਸ ਸਮੇਂ ਦੇ ਸਮਾਜ ਵਿਚ ਉਨ੍ਹਾਂ ਦੀ ਵਡਿਆਈ ਕਰਨ ਤੇ ਮਹੱਤਾ ਦਰਸਾਉਣ ਲਈ ਲਾਭਦਾਇਕ ਸਾਬਤ ਹੁੰਦੀਆਂ ਹਨ। ਇਹ ਵੀ ਪਤਾ ਲੱਗਦਾ ਹੈ ਕਿ ਹੋਰ ਭਗਤਾਂ ਦੇ ਨਾਲ ਨਾਲ ਤ੍ਰਿਲੋਚਨ ਭਗਤ ਦਾ ਨਾਂ ਤੇ ਅਹਿਮੀਅਤ ਉਸ ਸਮੇਂ ਦੇ ਲੋਕਾਂ ਵਿਚ ਘਰ ਕਰ ਚੁੱਕੀ ਸੀ।

## ਹਵਾਲੇ ਤੇ ਟਿੱਪਣੀਆਂ


1. ਡਾ. ਰਾਇਜਸਬੀਰ ਸਿੰਘ, **ਗੁਰੂ ਅਮਰਦਾਸ, ਸ੍ਰੋਤ ਪੁਸਤਕ**, ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ, 1986, ਪੰਨਾ 267
2. **ਉਹੀ**, ਪੰਨਾ 271.
3. **ਉਹੀ**, ਪੰਨਾ 271.
4. **ਉਹੀ**, ਪੰਨਾ 268.
5. **ਉਹੀ**, ਪੰਨਾ 268.
6. ਸਰੂਪ ਦਾਸ ਭੱਲਾ, **ਮਹਿਮਾ ਪ੍ਰਕਾਸ਼**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971, ਭਾਗ ਦੂਜਾ, ਪੰਨਾ 371.

## ਸਾਖੀ

ਆਗੇ ਸਾਖੀ ਭਾਈ ਗੁਰਦਾਸ ਗ੍ਰਿੰਥ ਲਿਖਤੇ ਜਬ ਭਗਤਾ ਕੀ ਬਾਨੀ ਲਿਖੀ ਤਬ ਮਨ ਕੋ ਸੰਕਾ ਭਈ ਜੋ ਸਤਿਗੁਰ ਆਪ ਬਾਨੀ ਕਰਤੇ ਹੈ ਅਰੁ ਭਗਤਾ ਕਾ ਭੋਗ ਦੇਤੇ ਹੈਂ। ਗੁਰ ਅੰਤਰਜਾਮੀ ਗੁਰਦਾਸ ਕੀ ਸ਼ੰਕਾ ਨਿਵਰਤ ਕੀਆ ਸੋ ਨਿਰੂਪਣ ਹੋਵੈਗੀ :

ਦੋਹਰਾ॥ ਲਿਖੇ ਗੁਰਦਾਸ ਗ੍ਰਿੰਥ ਕੋ ਗੁਰਬਾਨੀ ਮਿਸਲ ਬਨਾਇ।
ਜਬ ਭਗਤ-ਬਾਨੀ ਲਿਖਨੇ ਲਗਾ ਤਬ ਸੰਕਾ ਉਪਜੀ ਆਇ।੧।

ਚੌਪਈ॥ ਲਿਖੇ ਗੁਰਦਾਸ ਹਜ਼ੂਰ ਗੁਰਬਾਨੀ।
ਪੜਦੇ ਮੋ ਬੈਠੇ ਗੁਰ ਗਿਆਨੀ।
ਭਗਤਨ ਕੀ ਮਿਸਲ ਲਿਖਨੇ ਜਬ ਲਗਾ।
ਤਬ ਮਨ ਬੁਧ ਸੰਕਾ ਮੋ ਪਗਾ।੨।
ਬਾਨੀ ਆਪ ਗੁਰ ਮੁਖੋ ਉਚਾਰੇ।
ਅੰਤ ਭੋਗ ਭਗਤਨ ਕਾ ਡਾਰੇ।
ਸੰਤਨ ਕੀ ਬਡਿਆਈ ਕਰੇ।
ਇਹੁ ਚਿੰਤਾ ਗੁਰਦਾਸ ਮਨ ਧਰੇ।੩।
ਬੂਝਾ ਸਤਿਗੁਰ ਅੰਤਰਿਜਾਮੀ।
ਮਨ ਧਰੀ ਸੰਕ ਗੁਰਦਾਸ ਨਿਕਾਮੀ।
ਇਹ ਮਮ ਸਿਖ ਬਡਾ ਪਰਬੀਨ।
ਇਸ ਦੇਉ ਪ੍ਰਤੀਤ ਸੰਕਾ ਹੋਇ ਛੀਨ।੪।
ਕੇਤਕ ਕਾਲ ਲਿਖੀ ਤਹ ਬਾਨੀ।
ਤਬ ਗੁਰ ਦਿਖਾਇਆ ਅਲਖ ਬਿਡਾਨੀ।
ਨਿਕਸੇ ਪੜਦੇ ਸੌ ਬਹੁ ਸੰਤ।
ਸੁੰਦਰ ਮੂਰਤਿ ਨਿਰਮਲ ਕ੍ਰਿਤ।੫।

ਦੋਹਰਾ॥ ਅਤ ਸੋਭਾ ਸੁੰਦਰ ਮਹਿਮਾ ਅਮਿਤ ਬਿਸਾਲ।
ਤੁਲਸੀ ਮਾਲਾ ਕੰਠ ਮੋ ਸੁੰਦਰ ਤਿਲਕ ਸੁਭਾਲ।੬।

ਚੌਪਈ॥ ਜਬ ਗੁਰਦਾਸ ਸੰਤਨ ਕੋ ਦੇਖਾ।

ਅਪਨੇ ਮਨ ਗਨੇ ਭਾਗ ਬਸੇਖਾ।

ਤਬ ਸਤਿਗੁਰ ਕਹਾ ਗੁਰਦਾਸ ਬੁਲਾਇ।

ਇਨ ਸੰਤਨ ਕੇ ਸੰਗ ਤੂੰ ਜਾਇ।੭।

ਆਗੇ ਪਹੁਚਾਇ ਬਿਦਾ ਕਰ ਆਵਹੁ।

ਸੰਤਨ ਸੇਵ ਮਹਾ ਸੁਖ ਪਾਵਹੁ।

ਚਲੇ ਗੁਰਦਾਸ ਸੰਤ ਸੰਗ ਲੀਨਾ।

ਦੂਰਿ ਜਾਇ ਬਿਦਾ ਤਿਨ ਕੀਨਾ।੮।

ਸੰਤ ਚਰਨ ਪਰ ਮਾਥਾ ਟੇਕਾ।

ਸੀਸ ਉਠਾਇ ਫਿਰ ਕਛੂ ਨ ਦੇਖਾ।

ਅਦਭੁਤ ਚਰਿਤ੍ਰ ਕਛੁ ਲਖਾ ਨਾ ਜਾਇ।

ਸਭ ਕਹੀ ਕਥਾ ਸਤਿਗੁਰ ਪਹਿ ਆਇ।੯।

ਸੁਨ ਹਸੇ ਦਿਆਲ ਮੁਖ ਬਚਨ ਉਚਾਰਾ।

ਤੁਮ ਗੁਰਦਾਸ ਸੰਕਾ ਜੋ ਧਾਰਾ।

ਸ੍ਰੀ ਰਾਮਾਨੰਦ ਥੇ ਸੰਤ ਬਿਨਾਨੀ।

ਸੰਗ ਕਬੀਰ ਰਵਿਦਾਸ ਗਿਆਨੀ।੧੦।

ਦੋਹਰਾ॥ ਨਾਮਦੇਵ ਸੰਗ ਸਧਨਾ ਸੈਨ ਅਵਰ ਤ੍ਰਿਲੋਚਨ ਸੰਤ।

ਪੀਪਾ ਜੈ ਦੇਵ ਧਨਾ ਭਗਤ ਬੇਨੀ ਸੰਤ ਅਨੰਤ।੧੧।

ਚੌਪਈ॥ ਪਰਮਾਨੰਦ ਅਉ ਮੀਰਾਬਾਈ।

ਭੀਖਨ ਸੂਰਦਾਸ ਸੁਖਦਾਈ।

ਕਾਮਲ ਆਰਫ ਸੇਖ ਫਰੀਦ।

ਤੁਮ ਦੇਖੇ ਸਭ ਦੀਦ-ਬ-ਦੀਦ।੧੨।

ਇਹ ਸਭ ਸੰਤ ਮੋ ਪੈ ਥੇ ਆਏ।

ਹਮ ਸਬਹਨ ਸੁਨਾ ਤੁਮ ਗ੍ਰਿੰਥ ਬਨਾਏ।

ਹਮਰੀ ਬਾਨੀ ਤਹਾ ਲਿਖੀਜੇ।

ਨਿਕਟ ਆਸਨ ਹਮ ਕੋ ਭੀ ਦੀਜੇ।੧੩।

ਜਿਹ ਕਾਰਨ ਤੁਮ ਸੰਕਾ ਕੀਨੀ।

ਬੂਝੀ ਨਾਹਿ ਸਿਖ ਪਰਬੀਨੀ।

ਸਭ ਸੰਤਨ ਬਾਨੀ ਗ੍ਰਿੰਥ ਲਿਖਾਈ।

ਜੈਸੇ ਖਤ ਪਰ ਪੜ ਗਵਾਹੀ।੧੪।

ਤਬ ਗੁਰਦਾਸ ਗੁਰਚਰਨਨ ਪਰੇ।

ਸਭ ਬਿਭੇਦ ਮਨ ਸੋ ਪਰਹਰੇ।
ਸੰਤ ਅਨੰਤ ਏਕ ਕਰ ਜਾਨਾ।
ਤਬ ਗੁਰਦਾਸ ਭੇਦ ਪਹਚਾਨਾ।੧੫।

ਦੋਹਰਾ॥ ਸੰਤ ਅਨੰਤ ਨ ਭੇਦ ਹੈ ਜੁ ਪੂਰਨ ਗਿਆਨ ਧਿਆਨ।
ਨਿਰਗੁਣ ਸਰਗੁਣ ਬਪੁ ਧਰਾ ਸੰਤ ਰੂਪ ਭਗਵਾਨ।੧੬।

ਸਾਖੀ ਪੂਰਨ ਹੋਈ।੧੩੪।
ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

# ਜਬ ਲੂੰ ਨਿਤ ਨਾਮ ਤਿਲੋਚਨ ਬੋਲਯੋਂ

ਚਾਰਣ ਬ੍ਰਹਮਦਾਸ ਦਾਦੂ ਪੰਥੀ ਦੀਆਂ ਛੇ ਸੰਖੇਪ ਭਗਤਮਾਲਾਵਾਂ ਚਾਰਣ ਕਵੀ ਉਦੈ ਰਾਜ ਜੀ ਉਜਵਲ ਨੇ ਸੰਪਾਦਨ ਕੀਤੀਆਂ ਅਤੇ ਰਾਜਸਥਾਨ ਪੁਰਾਤੱਤਵ ਅਨੁਵੇਸ਼ਣ ਮੰਦਰ, ਜੋਧਪੁਰ ਨੇ ਪ੍ਰਕਾਸ਼ਿਤ ਕੀਤੀਆਂ ਹਨ। ਇਹ ਇਕੋ ਜਿਲਦ ਵਿਚ ਹਨ।

ਬ੍ਰਹਮਦਾਸ ਦੇ ਗੁਰੂ ਦਾ ਨਾਂ ਹਰ ਨਾਥ ਜੀ ਸੀ। ਇਹ ਪੋਕਰਣ, ਮਾਰਵਾੜ ਲਾਗੇ ਮਾਂਡਵਾ ਪਿੰਡ ਦੇ ਚਾਰਣ ਜੋਗਾ ਦੇ ਪੁੱਤਰ ਸਨ।[1] ਇਹ ਭਗਤ ਮਾਲਾਵਾਂ ਰਾਜਸਥਾਨੀ ਭਾਸ਼ਾ ਵਿਚ ਹਨ।

ਪਹਿਲੀ—16 ਬੰਦ

ਦੂਜੀ—ਇਕੀ ਬੰਦ

ਤੀਜੀ—ਨੌ ਬੰਦ

ਚੌਥੀ—23 ਬੰਦ

ਪੰਜਵੀਂ—ਇਕ ਨੀਸਾਣੀ ਛੰਦ

ਛੇਵੀਂ—ਪੰਜ ਗੀਤ

ਬ੍ਰਹਮਦਾਸ ਦਾ ਸਮਾਂ ਸੰਪਾਦਕ ਨੇ ਜੋਧਪੁਰ ਦੇ ਰਾਜਾ ਵਿਜੈ ਸਿੰਘ ਦਾ ਮੰਨਿਆ ਹੈ। ਇਸ ਦੇ ਇਕ ਗੀਤ ਵਿਚ ਇਸ ਰਾਜੇ ਵੱਲੋਂ ਪੋਕਰਣ ਦੇ ਠਾਕੁਰ ਦੇਵੀ ਸਿੰਘ ਤੇ ਹੋਰ ਸਰਦਾਰਾਂ ਨੂੰ ਮਰਵਾਏ ਜਾਣ ਵਿਰੁੱਧ ਰੋਸ ਪ੍ਰਗਟ ਕੀਤਾ ਗਿਆ ਹੈ।[2] ਭਾਵੇਂ ਇਹ ਗੁਆਹੀ ਆਪਣੇ ਆਪ ਵਿਚ, ਕਾਲ ਨਿਰਧਾਰਣ ਲਈ ਕਾਫੀ ਨਹੀਂ।

ਅੰਕੜਾ ਵਿਗਿਆਨ ਦੀ ਵਿਧੀ ਨਾਲ ਸੈਂਪਲ ਪ੍ਰੀਖਿਆ ਅਨੁਸਾਰ ਇਸ ਦਾ ਰਚਨਾ ਕਾਲ **ਗੁਰਬਿਲਾਸ (ਸੁਖਾ ਸਿੰਘ)** 1797 ਈ. ਦੇ ਲਾਗੇ ਦਾ ਮੰਨਿਆ ਜਾ ਸਕਦਾ ਹੈ। ਇਹ ਉਸ ਤੋਂ ਪਹਿਲਾਂ ਜ਼ਰੂਰ ਹੈ।[3]

ਇਸ ਵਿਚ ਹੋਰ ਭਗਤਾਂ ਤੋਂ ਇਲਾਵਾ ਤ੍ਰਿਲੋਚਨ ਭਗਤ ਨਾਲ ਸੰਬੰਧਿਤ ਸਾਮੱਗਰੀ ਮਿਲਦੀ ਹੈ।

ਪਹਿਲੀ ਅਨੁਸਾਰ ਤ੍ਰਿਲੋਚਨ ਦੀ ਇੱਛਾ ਮੂਜਬ ਭਗਵਾਨ ਨੇ ਸੇਵਕ ਬਣ ਕੇ ਉਸਦੇ ਘਰ 13 ਮਹੀਨੇ ਰਹਿ ਕੇ ਸੇਵਾ ਕੀਤੀ।[4]

ਪੰਜਵੀਂ ਭਗਤਮਾਲਾ ਵਿਚ ਵੀ ਦੱਸਿਆ ਗਿਆ ਹੈ ਕਿ ਭਗਵਾਨ ਨੇ ਤੀਲੋ

ਦੇ ਘਰ ਸੇਵਕ ਬਣ ਕੇ ਸੇਵਾ ਕੀਤੀ।[5]

ਇਹੋ ਫਿਰ ਗੀਤ, ਛੇਵੀਂ ਭਗਤਮਾਲ ਵਿਚ ਦੁਹਰਾਇਆ ਗਿਆ ਹੈ।[6]

ਤੀਜੇ ਗੀਤ ਤੇ ਚੌਥੇ ਵਿਚ ਵੀ ਇਹੋ ਹੈ।[7]

ਇਉਂ ਇਕੋ ਘਟਨਾ ਇਨ੍ਹਾਂ ਸਾਰੀਆਂ ਭਗਤਮਾਲਾਵਾਂ ਵਿਚ ਲਈ ਗਈ ਹੈ। ਇਸ ਤਰ੍ਹਾਂ ਤ੍ਰਿਲੋਚਨ ਭਗਤ ਦੀ ਸਖ਼ਸ਼ੀਅਤ ਤੇ ਪ੍ਰਾਪਤੀ ਨੂੰ ਦਾਦੂ ਪੰਥੀ ਕਵੀ ਨੇ ਆਪਣੇ ਮਤ ਦੇ ਪ੍ਰਸਾਰਣ ਲਈ ਕਾਵਿ ਜੁਗਤ ਵਜੋਂ ਵਰਤਿਆ ਹੈ।

## ਟਿੱਪਣੀਆਂ ਤੇ ਹਵਾਲੇ

1. ਚਾਰਣ ਬ੍ਰਹਮਦਾਸ, **ਭਗਤਮਾਲ**, ਰਾਜਸਥਾਨ ਆੱਰੀਐਂਟਲ ਰੀਸਰਚ ਇੰਸਟੀਚਿਊਟ, ਜੋਧਪੁਰ, 1959, ਪੰਨਾ 7 (ਸੰਪਾਦਕੀ)।
2. **ਉਹੀ.**
3. **ਭਗਤ ਨਾਮਦੇਵ**, (ਸੰਪਾ. ਡਾ. ਰਾਏਜਸਬੀਰ ਸਿੰਘ)।
4. ਚਾਰਣ ਬ੍ਰਹਮਦਾਸ, **ਭਗਤਮਾਲ**, ਪੰਨਾ 11.
5. **ਉਹੀ**, ਪੰਨਾ 52.
6. **ਉਹੀ**, ਪੰਨਾ 55.
7. **ਉਹੀ**, ਪੰਨਾ 60,61.

## ਬ੍ਰਹਮਦਾਸ

### ਭਗਤਮਾਲ

ਪ੍ਰਥਮ

11 ਜਬ ਲੂੰ ਨਿਤ ਨਾਮ ਤਿਲੋਚਨ ਬੋਲਯੋਂ,
ਭਾਂਮਣ ਭੀਯੜ ਹੈਮ ਭਿੜੈ।
ਕਰਵਾ ਗ੍ਰਿਹ ਕਾਜ ਇਸੋਂ ਮੋਯ ਆਗਲ,
ਮਾਂਣਸ ਕੋਯ ਲਿਲਾੱਮ ਮਿਲੈ।
ਵਰਣੂ ਜਦ ਰਾਮ ਰਯਾ ਵਣਿਯੇਰੈ,
ਤੇਰੇਈ ਮਾਸ ਗੁਲਾਮ ਤਰੈ।
ਗ੍ਰਹਿਯਾਂ ਵ੍ਰਿਦ ਲਾਜ ਉਬਾਰਣ ਗ੍ਰਾਯਕ,
ਕਾਜ ਇਸਾ ਮਹਾਰਾਜ ਕਰੈ।
ਜਿਯ ਕਾਜ ਇਸਾ ਮਹਾਰਾਜ ਕਰੈ। -12

ਪੰਚਮ

**ਨਿਸਾਣੀ**

52 ਤੀਲੋਂ ਕੇ ਘਰ ਭ੍ਰਤ ਹੁਯ, ਸਬ ਕਾਜ ਸੁਧਾਰੇ।

ਸ਼ਸ਼ਠਮ

**ਗੀਤ ਨੰ. 1**

55 ਦਾਸ ਬ੍ਰਹਮ ਝੂਠੀ ਨਹੰ ਦਾਖੈ,
ਮਾਧਵ ਕਛੂ ਬੁਰੋਂ ਮਤ ਮਾਨੰ।
ਤੀਲੋਂ ਕੇ ਘਰ ਰਯੈ ਭਰਤਿਯੋਂ,
ਛੀਂਪਾ ਤਦੀ ਛਵਾਈ ਛਾਨੰ। -4

**ਗੀਤ ਨੰ. 3**

60 ਨਾਈ ਹੋਯ ਕਰੈ ਅੰਗ ਮਰਦਨ,
ਚਾਕਰ ਹੋਯ ਨਿਵਾਰੈ ਚੀਤ।
ਵਿਰਦ ਨਿਹਾਰ ਭਾਖਸੀ ਬੈਠੇ,
ਮੂਰਤ ਛਿਬ ਪਲਟੈ ਮਾਵੀਤ। -10

ਗੀਤ ਨੰ. 4

61 ਟੇਕ ਛੀਂਪਾ ਤਣੀ ਦੇਖ ਦੁਖ ਟਾਲਿਯੈ,
ਛਾਂਨ ਬੰਧ ਵਾਲਿਯੌਂ ਨਕੌ ਛਾਂਨਾ।
ਵਰਤਯਾ ਰਯਾ ਮੇਟਣ ਚਿੰਤਯਾ ਵਾਣਿਯਾ,
ਕੇਤਲਾ ਕਰੂੰ ਵਾਖਾਣੰ ਕਾਨਾ। -4

# ਤਰਿਉ ਸਾਥ ਕੈ ਸੰਗ ਕਾਇਥ ਤ੍ਰਿਲੋਚਨ

ਸਾਧੂ ਜਨ ਦਾਦੂ ਪੰਥੀ ਸਾਧੂਆਂ ਵਿਚੋਂ ਹੈ।[1] ਇਸਦੇ ਪਦੇ ਤੇ ਸਲੋਕ ਸਰਬੰਗੀ ਸਾਹਿੱਤ ਤੇ **ਸ਼ਬਦ ਤੇ ਸਲੋਕ** ਵਿਚ ਮਿਲਦੇ ਹਨ। ਇਸ ਦੀਆਂ ਰਚਨਾਵਾਂ ਪਦੇ ਤੇ ਸਲੋਕਾਂ ਤੋਂ ਇਲਾਵਾ ਜਪੁ, ਵਾਰਾਂ, ਫੁਨਹੇ, ਝੂਲਣੇ, ਬਾਵਨ ਅੱਖਰੀ, ਆਦਿ ਹਨ।

ਇਨ੍ਹਾਂ ਦਾ ਸੰਬੰਧ ਗੁਰੂ ਹਰਿਗੋਬਿੰਦ ਦੇ ਦਾਮਾਦ ਸਾਧੂ ਰਾਮ ਨਾਲ ਜੋੜਿਆ ਜਾਂਦਾ ਹੈ ਅਤੇ ਇਕ ਦੋ ਸ਼ਬਦ ਵੀ ਗੁਰੂ ਜੀ ਦੀ ਉਸਤਤ ਵਿਚ ਉਚਾਰੇ ਦੱਸੇ ਗਏ ਹਨ।[2] ਪਰ ਕਿਤੇ ਵੀ ਗੁਰੂ ਜੀ ਦਾ ਨਾਂ ਸਪੱਸ਼ਟ ਤੌਰ ਤੇ ਨਹੀਂ ਆਇਆ। ਦੂਜਾ ਦਾਦੂ ਪੰਥੀ ਵੀ ਆਪਣੇ ਗੁਰੂ ਲਈ ਸਤਿਗੁਰ ਸ਼ਬਦ ਆਮ ਵਰਤਦੇ ਹਨ।

ਅੰਕੜਾ ਵਿਗਿਆਨ ਦੀ ਪਰਖ ਦੀ ਵਿਧੀ ਅਨੁਸਾਰ ਇਹ ਰਚਨਾ ਸੁਖਾ ਸਿੰਘ ਦੇ **ਗੁਰਬਿਲਾਸ** (1797 ਈ.) ਦੇ ਸਮੇਂ ਦੀ ਪਰ ਉਸ ਤੋਂ ਕੁਝ ਬਾਅਦ ਦੀ ਹੈ।[3]

ਵਾਰ ਗਉੜੀ ਵਿਚ ਦੱਸਿਆ ਗਿਆ ਹੈ ਕਿ ਤ੍ਰਿਲੋਚਨ ਭਗਤ ਨੇ ਹੋਰ ਭਗਤਾਂ ਵਾਂਗ ਪ੍ਰਭੂ ਦੀ ਸਾਧਨਾ ਕੀਤੀ ਹੈ। ਇਨ੍ਹਾਂ ਦੀ ਜਾਤ ਕਾਇਥ ਦੱਸੀ ਗਈ ਹੈ।[4]

ਪਤਾ ਲਗਦਾ ਹੈ ਕਿ ਤ੍ਰਿਲੋਚਨ ਭਗਤ ਦੀ ਕਮਾਈ ਲੋਕਾਂ ਦੇ ਮਨਾਂ ਵਿਚ ਇਸ ਹੱਦ ਤਕ ਪਹੁੰਚ ਗਈ ਸੀ ਕਿ ਉਸ ਨੂੰ ਆਪਣੇ ਮਤ ਦੇ ਪ੍ਰਸਾਰਣ ਲਈ ਬਹੁਤ ਸਾਰੇ ਸੰਤਾਂ ਭਗਤਾਂ ਨੇ ਵਰਤਿਆ ਹੈ। ਬਾਬਾ ਸਾਧੂਜਨ ਵੀ ਅਜਿਹੀ ਸ਼ਖ਼ਸੀਅਤ ਸਨ।

## ਟਿੱਪਣੀਆਂ ਤੇ ਹਵਾਲੇ

1. ਰਜਬ, **ਸਰਬੰਗੀ**, ਪੰਨਾ 43.
2. **ਬਾਬਾ ਸਾਧੂ ਜਨ**, (ਸੰਪਾ. ਪਿਆਰਾ ਸਿੰਘ ਪਦਮ), ਕਲਮ ਮੰਦਰ, ਲੋਅਰ ਮਾਲ, ਪਟਿਆਲਾ, 1977, ਪੰਨੇ 11, 67, 117.
3. **ਭਗਤ ਨਾਮਦੇਵ** (ਸੰਪਾ.) ਡਾ. ਰਾਏ ਜਸਬੀਰ ਸਿੰਘ)
4. **ਬਾਬਾ ਸਾਧੂ ਜਨ**, ਪੰਨਾ 18.

## ਪਾਠ

ਸਿਮਰਿ ਤਰਿਓ ਸ੍ਰੀ ਰਾਮ ਕਬੀਰ ਨਾਮਾ।
ਪ੍ਰਗਟ ਜਗਤ ਕੇ ਬੀਚ ਬਾਜੈ ਦਮਾਮਾ।29।
ਸਿਮਰਿ ਤਰਿਓ ਸ੍ਰੀ ਰਾਮ ਰਵਿਦਾਸ ਮੋਚੀ।
ਸਕਲ ਜੀਆਂ ਕੋ ਦੇਤ ਹੈ ਰਾਮ ਰੋਚੀ।30।
ਤਰਿਓ ਸਾਧ ਕੈ ਸੰਗਿ ਕਾਇਥ ਤ੍ਰਿਲੋਚਨ।
ਸਿਮਰਿ ਦੀਨ ਦੁਖ ਹਰਨ ਪ੍ਰਭੁ ਪਾਪ ਮੋਚਨ।31।
ਸਿਮਰਿ ਤਰਿਓ ਸ੍ਰੀ ਰਾਮ ਕੋ ਸੈਨ ਨਾਈ।
ਭਜੈ ਰਾਮ ਕੋ ਧੰਨ ਤਾਂ ਕੀ ਕਮਾਈ।32।.....
ਸਿਮਰਿ ਤਰਿਓ ਸ੍ਰੀ ਰਾਮ ਧੰਨਾ ਜਟੇਟਾ।
ਤਿਸਹਿ ਚਤੁਰਭੁਜ ਰੂਪ ਸਿਉ ਭਈ ਭੇਟਾ।34।.....
ਸਿਮਰਿ ਤਰਿਓ ਸ੍ਰੀ ਰਾਮ ਨਾਨਕ ਵੇਦੀ।
ਨਿਰੀਕਾਰ ਕਰਤਾਰ ਕੋ ਭਇਓ ਭੇਦੀ।
ਸਕਲ ਜਗਤਿ ਕੇ ਬੀਚ ਸਤਿਗੁਰ ਕਹੀਜੈ।
ਧੰਨ ਧੰਨ ਤਾਕੋ ਜਸ ਸਦਾ ਕੀਜੈ।37।
ਸਿਮਰਿ ਸਿਮਰਿ ਸ੍ਰੀ ਰਾਮ ਕੋ ਤਰਿਓ ਕਾਨ੍ਹਾ।
ਭਇਓ ਤਤ-ਦਰਸੀ ਸਕਲ ਜਗਤ ਜਾਨਾ।38।
ਸਿਮਰਿ ਤਰੇ ਸ੍ਰੀ ਰਾਮ ਕੋ ਸੂਰ ਦੋਊ।
ਕਰੇਂ ਭਗਤਿ ਭਗਵੰਤ ਕੀ ਤਰੈ ਸੋਊ।39।
ਸਿਮਰਿ ਤਰੀ ਸ੍ਰੀ ਰਾਮ ਕੋ ਮੀਰਾ ਬਾਈ।
ਦਈ ਲਾਜ ਕੁਲਿ ਛਾਡਿ ਲਿਵ ਰਾਮ ਲਾਈ।40।
ਸਿਮਰਿ ਤਰਿਓ ਸ੍ਰੀ ਰਾਮ ਕੋ ਦਾਦੂ ਧੁਨੀਆ।
ਕਰੈ ਭਗਤਿ ਭਗਵੰਤ ਕੀ ਸੋਈ ਗੁਨੀਆ।41।
ਸਿਮਰਿ ਤਰਿਓ ਸ੍ਰੀ ਰਾਮ ਦਿਵਰਾਜ ਸੰਮੀ।
ਤਿਸਹਿ ਮਹ ਨਿਰਲੋਭ ਘਟਿ ਭਗਤਿ ਜੰਮੀ।42।
ਸਿਮਰਿ ਤਰਿਓ ਸ੍ਰੀ ਰਾਮ ਕਕੜੁ ਰਹੋਆ।
ਰਿਦੈ ਵੈਸਨੋ ਧਰਮ ਪ੍ਰਕਾਸ਼ ਹੋਆ।45।

ਬਾਜੀਦਿ ਪਾਠਾਣਿ ਭਗਵੰਤੁ ਭਜਿਆ।
ਸਕਲ ਜੀਆ ਕੋ ਪਾਪ ਪਾਖੰਡ ਤਜਿਆ।46।
ਮਾਧੋ ਦਾਸ ਪ੍ਰਗਾਸ ਗੋਪਾਲ ਪਾਇਆ।
ਜਗਨ ਨਾਥ ਪ੍ਰਸਾਦਿ ਬੈਕੁੰਠ ਪਾਇਆ।47।
ਸਿਮਰਿ ਤਰਿਓ ਛਜੂ ਭਗਤ ਰਾਮਨਾਮਾ।
ਜਿਨੈ ਜਨਮ ਕੇ ਪਰਸ ਕੀਨੋ ਨ ਭਾਮਾ।48।
ਸਿਮਰਿ ਰਾਮ ਕੋ ਨਾਮ ਤਰਿ ਮੁਕੰਦਾ।
ਦੀਏ ਸਕਲ ਸੰਸਾਰ ਕੇ ਕਾਟਿ ਫੰਦਾ।49।
ਸਿਮਰਿ ਤਰਿਓ ਸ੍ਰੀ ਰਾਮ ਤੀਰਥ ਅਰੋੜਾ।
ਜਿਨੈ ਪੁੰਨ ਅਰ ਪਾਪ ਮਨ ਤੇ ਵਿਛੋੜਾ।50।
ਸਿਮਰਿ ਤਰਿਓ ਸ੍ਰੀ ਰਾਮ ਭੁਟਾ ਸੁਆਮੀ।
ਗੁਹਜ ਬਾਧਿ ਇੰਦ੍ਰੀ ਭਇਓ ਪਾਰਗ੍ਰਿਾਮੀ।51।
ਸਿਮਰਿ ਤਰੇ ਸ੍ਰੀ ਰਾਮ ਦੋਊ ਸੰਤਦਾਸਾ।
ਕਰੈ ਭਗਤਿ ਭਗਵੰਤ ਕੀ ਸੁਆਸ ਸੁਆਸਾ।52।
ਸਿਮਰਿ ਤਰੈ ਸ੍ਰੀ ਰਾਮ ਅਨਹੋਤਾ ਬਿਹਾਰੀ।
ਸੀਤਲ ਸਾਧ ਉਪਾਧਿ ਮਨ ਤੇ ਨਿਵਾਰੀ।53।
ਸਿਮਰਿ ਤਰਿਓ ਸ੍ਰੀ ਰਾਮ ਬਿਬੇਕ ਦਾਸਾ।
ਜਾਂ ਕੋ ਰਾਮ ਕੇ ਨਾਮ ਕੀ ਸਦਾ ਆਸਾ।54।
ਸਿਮਰਿ ਤਰਿਓ ਸ੍ਰੀ ਰਾਮ ਥੰਮਨ ਬੈਰਾਗੀ।
ਜਾ ਕੋ ਰਾਮ ਕੇ ਨਾਮ ਸਿਉ ਪ੍ਰੀਤਿ ਲਾਗੀ।56।
ਤਰਿਓ ਦਾਸ ਜਲ੍ਹਣ ਸਿਮਰਿ ਰਾਮਨਾਮਾ।
ਭਯੋ ਮੁਕਤ ਸਭ ਰਾਮ ਸੋਂ ਕੀਓ ਕਾਮਾ।57।
ਭਗਤ ਅਵਰ ਅਗਨਤ ਬਰਨੇ ਨ ਜਾਂਹੀ।
ਤੋਰੇ ਭਗਤ ਕੇਤੇ ਭਏ ਜਗਤ ਮਾਂਹੀ।58।

# ਤਿਲੋਚਨ ਦੁਇ ਸਸੀ ਰਿਵ

ਚਤੁਰਦਾਸ, ਦਾਦੂ ਦਿਆਲ ਦੇ ਚੇਲੇ ਸੁੰਦਰਦਾਸ (ਛੋਟੇ) ਦੇ ਗੁਰੂ ਵੰਸ਼ ਵਿਚੋਂ ਸਨ। ਇਨ੍ਹਾਂ ਦੇ ਗੁਰੂ ਸੰਤੋਖ ਦਾਸ ਦਯਾ ਰਾਮ ਦੇ ਸ਼ਿਸ਼ ਸਨ, ਜੋ ਅੱਗੋਂ ਸੁੰਦਰ ਦਾਸ ਦੇ ਚੇਲੇ ਨਾਰਾਇਣ ਦਾਸ ਦੇ ਸ਼ਿਸ਼ ਰਾਮਦਾਸ ਦਾ ਚੇਲਾ ਸੀ।[1]

ਸੁੰਦਰ ਦਾਸ (ਛੋਟੇ)



ਨਾਰਾਇਣ ਦਾਸ



ਰਾਮਦਾਸ



ਦਯਾ ਰਾਮ



ਸੰਤੋਖ ਦਾਸ



ਚਤੁਰਦਾਸ

ਇਸ ਦੀ ਟੀਕਾ ਦਾ ਰਚਨਾ ਕਾਲ 1857 ਬਿ. ਹੈ।[2] ਇਹ ਇੰਦਵ ਤੇ ਮਨਹਰ ਛੰਦਾਂ ਵਿਚ 636 ਛੰਦਾਂ ਦੀ ਰਚਨਾ ਹੈ। ਇਹ ਨਾਭਾ ਦਾਸ, ਰਾਘੋਦਾਸ ਤੇ ਪ੍ਰਿਯ ਦਾਸ ਤੋਂ ਪ੍ਰਭਾਵਿਤ ਜਾਪਦੀ ਹੈ।[3] ਇਹ ਰਾਘੋਦਾਸ (1660) ਤੋਂ 140 ਸਾਲ ਬਾਅਦ ਤਿਆਰ ਕੀਤੀ ਗਈ ਪਰ ਫਿਰ ਵੀ ਇਹ ਲਿਖਿਆ ਗਿਆ ਹੈ—

ਰਾਘਵ ਦਾਸ ਦਯਾ ਗੁਰ ਆਯਸ,
ਇੰਦਵ ਛੰਦ ਸਟੀਕ ਬਨਾਊਂ।[4]

ਇਸ ਟੀਕਾ ਵਿਚ ਤ੍ਰਿਲੋਚਨ ਭਗਤ ਜੀ ਬਾਰੇ 7 ਛੰਦ ਹਨ। ਇਸ ਵਿਚ ਪ੍ਰਭੂ ਰਾਹੀਂ ਤ੍ਰਿਲੋਚਨ ਦੀ, ਸੇਵਕ ਦਾ ਰੂਪ ਧਾਰ ਕੇ ਸੇਵਾ ਕਰਨ, ਤ੍ਰਿਲੋਚਨ ਦੀ ਪਤਨੀ ਵੱਲੋਂ ਗੁਆਂਢਣ ਨਾਲ ਗੱਲਾਂ ਕਰਨ, ਪ੍ਰਭੂ ਦੇ ਅੰਤਰ-ਧਿਆਨ ਹੋਣ ਅਤੇ ਫਿਰ ਤ੍ਰਿਲੋਚਨ ਨੂੰ ਉਪਦੇਸ਼ ਦੇਣ ਵਾਲੀ ਸਾਖੀ ਲਈ ਗਈ ਹੈ।

## ਹਵਾਲੇ ਤੇ ਟਿੱਪਣੀਆਂ

1. ਰਾਘੋਦਾਸ, **ਭਗਤਮਾਲ**, ਛੰਦ 633, ਪੰਨਾ 247.
2. ਪਰਸੂ ਰਾਮ ਚਤੁਰਵੇਦੀ, **ਉੱਤਰੀ ਭਾਰਤ ਕੀ ਸੰਤ ਪਰੰਪਰਾ**, ਪੰਨਾ 314.
   ਰਾਘੋਦਾਸ, **ਭਗਤਮਾਲ**, ਛੰਦ 636, ਪੰਨਾ 248.
3. **ਉਹੀ**, ਛੰਦ 632, ਪੰਨਾ 247.
4. **ਉਹੀ**, ਛੰਦ 1, ਪੰਨਾ 1.

# ਚਤੁਰਦਾਸ

## ਭਗਤਮਾਲ, ਚਤੁਰਦਾਸ ਟੀਕਾ

93/ ਨਾਮ ਤ੍ਰਿਲੋਚਨ ਦੋਇ ਸਸੀ ਰਿਵ, ਨਾਮ ਬਖਾਂਨ ਕਰਯੌ ਜਗ ਮਾਂਹੀ।
ਨਾਮ ਕਥਾ ਬਰ ਪੀਛ ਕਹੀ ਹਮ, ਦੂਸਰ ਕੀ ਸੁਨਿਯੌ, ਚਿਤ ਲਾਂਹੀ।
ਬੰਸ ਮਹਾਜਨ ਕੈ ਪ੍ਰਗਟੈ ਜਨ, ਪੂਜਤ ਹੈ ਤਿਯ ਗੋੜਿਕ ਨ ਰਹਾਂਹੀ।
ਚਾਕਰ ਨਾਂਹਿ ਨ ਸੰਤ ਲਖੈ ਮਨ, ਸੇਵ ਕਰੈ ਉਰ ਮੈਂ ਹਰਖਾਂਹੀ। -252

ਰੂਪ ਧਰਯੌ ਭ੍ਰਿਤ ਕੌ ਹਰਿ ਆਪਨ, ਜੀਰਨ ਕੰਬਲ ਟੂਟੀ ਪਨਹੈਯਾ।
ਬਾਹਰਿ ਆਯ ਨ ਬੂਝਤ ਹੈ ਜਨ, ਮਾਤ ਪਿਤਾ ਨਹਿ ਗਾਵੇ ਜਨੈਯਾ।
ਤਾਤ ਨ ਮਾਤ ਨ ਭ੍ਰਾਤ ਨ ਗਾਵਨ, ਚਾਕਰ ਰੌਂ ਜ ਸੁਭਾਵ ਮਿਲੈਯਾ।
ਬਾਤ ਅਮਿਲ ਸੁਨਾਇ ਕਹੌ ਸਬ, ਖਾਂਉ ਘਣੌਂ ਅਰ ਨਾਰਿ ਰਸੈਯਾ। -253

ਚਯਾਰਿ ਬਰਨਹੁ ਰੈਸਿ ਸਬੈ ਕਰ, ਲਾਰ ਨ ਚਾਹਤ ਏਕ ਕਰਾਂਊਂ।
ਸੰਤਨ ਸੇਵੜ ਬੀਤਿ ਗਏ ਤਨ, ਨੌਤਮ ਨਾਂਹਿ ਨ ਬਰਮ ਬਤਾਊਂ।
ਨਾਂਮ ਹਮਾਰ ਸੁ ਅੰਤਰਜਾਂਮੇਹਿ, ਦਾਸ ਤੁਮਾਰ-ਸ-ਤੋਹਿ ਧਪਾਂਊ।
ਪਾਂਹਨਿ ਕੰਬਲਿ ਨੌਤਮ ਦੇਵਤ, ਆਪ ਨੁਹਾਵਤ ਮੈਲ ਛੁਟਾਊ। -254

ਦਾਸ ਕਹੋ ਤਿਯ ਦਾਸਿ ਰਹੌ ਇਨ, ਹੈ ਨ ਉਦਾਸ-ਸ ਪਾਸ ਰਹਾਂਵੈ।
ਜੀਮ ਸੁ ਯਾਹਿ ਜਿਮਾਂਇ ਨਿਸੰਕਹਿ, ਜੀਵਤ ਹੈ ਸ ਮਿਲੇ ਹਰਿ ਗਾਵੈ।
ਸੰਤਹਿ ਆਵਤ ਲਯਾਂਹ ਰਿਝਾਵਤ, ਦਾਵਤ ਪਾਵਸ ਵਾਹਿ ਲੜਾਵੈ।
ਮਾਸ ਬਦੀਸ ਭਯੇ ਸੁੰ ਤਿਯੋਦਾਸ, ਊਠ ਗਏ ਕਛੁ ਬਾਤ ਕਹਾਵੈ। -255

ਜਾਤ ਭਈਸ ਪਰੋਸਨਿ ਕੈਂ ਤਿਯ, ਬੂਝਤ ਗਾਤ ਮਲੀਨਸ ਕਯੂੰ ਹੈ।
ਹੰਸਿ ਕਹੈ ਇਕ ਚਾਕਰ ਰਾਖਤ, ਧਾਪਤ ਨਾਂਹਿ ਡਰੂੰ ਸੁਨਿਯੌ ਹੈ।
94/ ਨਾਂਹਿ ਕਹੌ ਕਿਨਿ ਰਾਖਿ ਮਨੋ-ਮਨ, ਕਾਂਨ ਪਰੇ ਉਠਿ ਜਾਵਤ ਤਯੂੰ ਹੈ।
ਜਾਂਨਿ ਗਯ ਰਮਿ ਜਾਤ ਭਯੇ ਦੁਖ, ਪਾਤ ਨਯੇ ਬਿਨ ਪੇਸਿੰ-ਸੁ ਜਯੂੰ ਹੈ। -256

ਨੀਰ ਅਨਾਦਿਕ ਤਯਾਰਾ ਦਯੇ ਦਿਨ, ਤੀਨ ਭਯੇ ਫਿਰਿ ਪਾਇ ਨ ਬੈਸੌਂ।
ਭਾਗ ਬਿਨਾਂ ਤਿਯ ਕਯੂੰ ਰ ਕਹੀ ਬਿਯ, ਸੰਤਨ ਸੇਵਨ ਹੌਂ ਭ੍ਰਤਯ ਕੈਸੌਂ।

ਭਾਗ ਬਿਨਾ ਤਿਸ ਕਯੂੰ ਰ ਕਰੀ ਬਿਯ, ਸੰਤਨ ਸੇਵ ਹੌਂ ਭ੍ਰਤਯ ਕੈਸੋਂ।
ਅੰਬਰ ਬੋਲਿ ਕਹੈ ਹਰਿ ਮੈ ਹੁਤ, ਭੁਖ ਔਂਤ ਮਤ ਮਾਂਨਿ ਅਦੈਸੌਂ।
ਪ੍ਰੇਮ ਤੁਮ੍ਹਾਰ ਕਰਯੌ ਬਸਿ ਹੈ ਮਮ, ਸੇਵ ਕਰੂੰ ਫਿਰਿ ਮੈ ਘਰਿ ਬੈਸੌਂ। -257

ਚੌਂਕ ਪਰਯੌ ਸੁਨਿ ਭਕਤਿ ਕਰੀ ਕਿਮ, ਆਪ ਹਰੀ ਪਹਿ ਸੇਵ ਕਰਾਈ।
ਭਕਤ ਕਹੈ ਮਮ ਸੰਤ ਬੜੇ ਬੜ, ਭਕਤਿ ਕਰੀ ਨਹਿ ਲੋਕ ਦਿਖਾਈ।
ਆਪ ਦਿਆਲ ਨਿਹਾਲ ਕਰੈ ਜਨ, ਰੰਚ ਕਰੈ ਤਿਨ ਭੌਤ ਮਨਾਈ।
ਧਾਂਮ ਬਿਰਾਜਤ ਮੈਂ ਨਹਿ ਜਾਂਨਤ, ਆਇ ਮਿਲੈ ਅਬ ਪਾਇ ਪਰਾਈ। -258

# ਆਦਿ ਕਥਾ ਤਿਰਲੋਚਨ ਕੀ

ਦਰਬਾਰੀ ਦਾਸ ਮੀਣਾ ਸੰਪ੍ਰਦਾਇ ਦੇ ਹਰਿ ਜੀ ਦੇ ਪੁੱਤਰ ਕੰਵਲ ਨੈਣ ਦੇ ਪੋਤਰੇ ਅਭੈਰਾਮ ਦਾ ਚੇਲਾ ਸੀ।[1] ਦਰਬਾਰੀ ਦਾਸ ਦੇ ਗ੍ਰੰਥ ਵਿਚ ਰਾਗਾਂ ਵਿਚ ਬਾਣੀ (530 ਪੰਨੇ ਤਕ), ਪਰਚੀਆਂ ਭਗਤਾਂ ਕੀਆਂ (531-760), ਅੰਗਾਂ ਵਿਚ ਰਚੀ ਬਾਣੀ (827 ਪਤਰੇ ਤਕ) ਅਤੇ ਹੋਰ ਰਚਨਾਵਾਂ ਕਬਿੱਤ ਸਵੈਯੇ, ਬਾਵਨ ਅਖਰੀ ਦੇ ਸਵੱਯੇ, ਬਾਰਾਮਾਹ, ਸਤਵਾਰਾ, ਛਪੈ, ਪ੍ਰੇਮ ਪੈਂਡਾ, ਤੀਹ (ਸੀ), ਹਰਫੀਆਂ, ਮਾਝਾਂ, ਸਲੋਕ, ਰਾਗ ਮਾਲਾ ਹਨ।[2]

ਪਰਚੀਆਂ ਭਗਤਾਂ ਕੀਆਂ ਵਿਚ ਤੀਹ ਭਗਤਾਂ ਬਾਰੇ ਸਾਖੀਆਂ ਹਨ। ਇਨ੍ਹਾਂ ਵਿਚੋਂ ਕਲਿਜੁਗ ਦੇ ਭਗਤ ਰਾਮਾਨੰਦ, ਨਾਮਦੇਵ, ਤਿਲੋਚਨ, ਕਬੀਰ, ਰਵਿਦਾਸ, ਜੈ ਦੇਵ, ਧੰਨਾ, ਬੇਣੀ, ਸਦਨਾ, ਸੈਣ, ਪੀਪਾ, ਸੂਰਦਾਸ ਤੇ ਗੁਰੂ ਨਾਨਕ ਦੇਵ ਹਨ।

ਪਰਚੀ ਤ੍ਰਿਲੋਚਨ ਭਗਤ ਕੀ 616 ਅ ਤੋਂ 624 ੳ ਤਕ 136 ਬੰਦਾਂ ਦੀ ਰਚਨਾ ਹੈ। ਇਸ ਵਿਚ ਸਵੈਯਾ, ਬੈਂਤ, ਦੋਹਰਾ, ਸੋਰਠਾ, ਚੌਪਈ, ਕਬਿੱਤ, ਛੰਦਾਂ ਦੀ ਵਰਤੋਂ ਕੀਤੀ ਗਈ ਹੈ ਪਰ ਦੋਹਰਾ ਚੌਪਈ ਜ਼ਿਆਦਾਤਰ ਮਿਲਦੇ ਹਨ।

ਤ੍ਰਿਲੋਚਨ ਭਗਤ ਬਾਰੇ ਇਸ ਵਿਚੋਂ ਇਹ ਜਾਣਕਾਰੀ ਹਾਸਲ ਹੁੰਦੀ ਹੈ।

ਸਭ ਤੋਂ ਪਹਿਲਾਂ, ਲੇਖਕ ਨੇ ਪਿਛਲੇ ਜਨਮ ਵਾਲੀ ਕਾਵਿ ਜੁਗਤ ਵਰਤੀ ਹੈ ਅਤੇ ਦਸਿਆ ਹੈ ਕਿ ਉਸ ਸਮੇਂ ਉਹ ਬ੍ਰਾਹਮਣ ਜਨਮ ਦਾ ਸੀ ਅਤੇ ਉਹ ਕਲਾਲਨ ਦੇ ਗੁਆਂਢ ਰਹਿੰਦਾ ਸੀ। ਇਨ੍ਹਾਂ ਦੋਹਾਂ ਦੇ ਸੰਬੰਧ ਸਨ। ਇਕ ਦਫ਼ਾ ਕਲਾਲਨ ਨੇ ਤਿਲੋਕੇ (ਤ੍ਰਿਲੋਚਨ) ਨੂੰ ਆਪਣੇ ਘਰ ਸੱਦਿਆ। ਉਹ ਉਸ ਦੇ ਘਰ ਗਿਆ। ਉਪਰੋਂ ਉਸ ਕਲਾਲਨ ਦਾ ਘਰ ਵਾਲਾ ਆ ਗਿਆ। ਤਿਲੋਕੇ ਨੇ ਬਚ ਕੇ ਜਾਣ ਦਾ ਜਤਨ ਕੀਤਾ ਪਰ ਉਹ ਮਦ ਦੇ ਮੱਟ ਵਿਚ ਡਿੱਗ ਕੇ ਡੁੱਬ ਕੇ ਮਰ ਗਿਆ। ਮਰਨ ਸਮੇਂ ਇਸ ਨੇ ਰਾਮ ਦਾ ਨਾਂ ਲਿਆ ਇਸ ਕਰਕੇ ਇਸ ਨੂੰ ਨਰਕੀਂ ਪਾਉਣ ਦੀ ਥਾਂ ਪਰਮਾਤਮਾ ਨੇ, (ਇਸਦੀ ਭਗਤੀ ਕਰਕੇ ਵੀ) ਪੁਨਰ ਜਨਮ ਦਿੱਤਾ।

ਇਹ ਜਨਮ ਇਸ ਦਾ ਕਾਇਥ ਦੇ ਘਰ ਹੋਇਆ। ਇਸ ਦਾ ਨਾਂ ਫਿਰ ਤਿਲੋਕਾ ਹੋਇਆ। ਇਹ ਇਕ ਭੂਪ ਦਾ ਦੀਵਾਨ ਬਣਿਆ ਪਰ ਪੂਰਬਲੇ ਫਲਾਂ ਕਰਕੇ ਮਦ ਮਾਸ ਦਾ ਸੇਵਨ ਕਰਦਾ ਰਿਹਾ।

ਇਕ ਵਾਰ ਇਕ ਬਨੀਆ ਅਸਬਾਬ ਲਿਆਇਆ। ਉਸ ਪਾਸੋਂ ਜਗਾਤ ਤਿਲੋਕੇ ਨੇ ਲੈ ਕੇ ਰਾਜੇ ਨੂੰ ਤਾਰਨੀ ਸੀ। ਬਨੀਏ ਦੇ ਸਮਝਾਉਣ ਤੇ ਤਿਲੋਕੇ ਨੂੰ ਅਸਲੀਅਤ ਦਾ ਪਤਾ ਲਗ ਗਿਆ ਅਤੇ ਉਹ ਬਨੀਏ ਦੇ ਗੁਰੂ ਨਾਮਦੇਵ ਦਾ ਪੈਰੋ ਬਣ ਗਿਆ। ਉਸ ਨੇ ਸ਼ਾਹੀ ਨੌਕਰੀ ਛੱਡ ਦਿੱਤੀ ਅਤੇ ਭਗਤ ਬਣ ਗਿਆ।

ਉਹ ਇਕ ਵਾਰ ਨਾਮਦੇਵ ਜੀ ਪਾਸ ਗਿਆ। ਨਾਮਦੇਵ ਜੀ ਦਾ ਵਿਹਾਰਕ ਜੀਵਨ ਵੇਖ ਕੇ ਉਸਦੇ ਮਨ ਵਿਚ ਸ਼ੰਕਾ ਪੈਦਾ ਹੋ ਗਿਆ, ਜੋ ਨਾਮਦੇਵ ਜੀ ਨੇ ਨਵਿਰਤ ਕਰ ਦਿੱਤਾ। ਇਥੇ ਲੇਖਕ ਨੇ ਕਬੀਰ ਜੀ ਦੇ ਇਨ੍ਹਾਂ ਨਾਲ ਸੰਬੰਧਿਤ ਸਲੋਕਾਂ ਦੀ ਵਿਆਖਿਆ ਦਿੱਤੀ ਹੈ। ਨਾਲ ਹੀ ਇਥੇ ਇਸ ਵਿਸ਼ੇ ਦੀ ਵਿਆਖਿਆ ਲਈ ਭਗਤ ਨਾਮਦੇਵ ਦੇ ਸ਼ਬਦ ਨਾਦ ਭ੍ਰਮੇ ਜੈਸੇ ਮਿਰਗਾਏ (ਗੌਂਡ, 2), ਮੋਹਿ ਲਾਗਤੀ ਤਾਲਾਬੇਲੀ (ਗੌਂਡ, 4) ਆਨੀਲੇ ਕਾਗਦ, ਰਾਮਕਲੀ, 1), ਆਦਿ ਵਰਤੇ ਗਏ ਹਨ। ਇਸ ਤੋਂ ਤ੍ਰਿਲੋਚਨ ਨੂੰ ਸੋਝੀ ਆ ਜਾਂਦੀ ਹੈ।

ਇਸ ਤੋਂ ਬਾਅਦ ਘੋੜੇ ਦੇ ਖਰਖਰਾ ਕਰਨ ਵਾਲੇ, ਮਝ ਨੂੰ ਪਾਣੀ ਪਿਆਉਣ ਵਾਲੇ, ਕੁੱਤੇ ਦੇ ਰੂਪ ਵਿਚ, ਕਹਿਣੇ ਦੇ ਰੂਪ ਵਿਚ ਰੱਬ ਦੇ ਦਰਸ਼ਨ ਕਰਨ ਲਈ ਭਗਤ ਨਾਮਦੇਵ ਵਲੋਂ ਤ੍ਰਿਲੋਚਨ ਨੂੰ ਹੁਕਮ ਕੀਤਾ ਜਾਂਦਾ ਹੈ ਅਤੇ ਇਉਂ ਉਸ ਨੂੰ ਪ੍ਰਭੂ ਦੀ ਸਰਬ ਵਿਆਪਕਤਾ ਦੀ ਅਨੁਭੂਤੀ ਕਰਵਾਈ ਜਾਂਦੀ ਹੈ।

ਫਿਰ ਨਾਮਦੇਵ ਜੀ ਰਾਹੀਂ ਤ੍ਰਿਲੋਚਨ ਭਗਤ ਨੂੰ ਦੁਆਰਕਾ ਜਾ ਕੇ ਠਾਕੁਰ ਪ੍ਰਭੂ ਦਾ ਮੁਗਲ ਰੂਪ ਵਿਚ ਦਰਸ਼ਨ ਕਰਾਇਆ ਜਾਂਦਾ ਹੈ। ਇਥੇ ਨਾਮਦੇਵ ਦੇ ਸ਼ਬਦ, ਹਲੇ ਯਾਰਾ ਹਲੇ ਯਾਰਾ (ਤਿਲੰਗ, 2) ਦੀ ਇਕ ਤਰ੍ਹਾਂ ਦੀ ਵਿਆਖਿਆ ਪੇਸ਼ ਕੀਤੀ ਗਈ ਹੈ। ਇਹ ਰੂਪ ਵੇਖ ਕੇ ਤ੍ਰਿਲੋਚਨ ਜੀ ਦੌੜ ਜਾਂਦੇ ਹਨ ਅਤੇ ਫਿਰ ਨਾਮਦੇਵ ਜੀ ਉਸ ਨੂੰ ਪ੍ਰਭੂ ਦਾ ਸਾਂਵਲ ਸੁੰਦਰ ਰੂਪ ਦਾ ਅਨੁਭਵ ਕਰਾਉਂਦੇ ਹਨ। ਤ੍ਰਿਲੋਚਨ ਜੀ ਠਾਕੁਰ ਜੀ ਦਾ ਦਰਸ਼ਨ ਕਰਕੇ ਉਸ ਦੇ ਪੈਰੀਂ ਪੈ ਜਾਂਦੇ ਹਨ, ਅਤੇ ਤਿੰਨ ਸੌ ਪਦੇ ਉਸ ਦੀ ਉਸਤਤ ਵਿਚ ਭੇਟਾ ਕਰਦੇ ਹਨ। ਉਸ ਦਾ ਤੀਜਾ ਲੋਚਨ ਖੁਲ੍ਹ ਜਾਂਦਾ ਹੈ।

ਇਸ ਤੋਂ ਪਿੱਛੋਂ ਲੇਖਕ ਤ੍ਰਿਲੋਚਨ ਭਗਤ ਦੀ ਘਾਲ ਕਮਾਈ ਦੀ ਉਸਤਤ ਕਰਦਾ ਹੈ। ਇਉਂ ਦਰਬਾਰੀ ਦਾਸ ਨੇ ਤ੍ਰਿਲੋਚਨ ਭਗਤ ਬਾਰੇ ਸਭ ਤੋਂ ਵਧੇਰੇ ਜਾਣਕਾਰੀ ਪੇਸ਼ ਕੀਤੀ ਹੈ, ਅਤੇ ਇਨ੍ਹਾਂ ਦੇ ਦੈਵੀ ਅਨੁਭਵ ਤੇ ਸ਼ਖ਼ਸੀਅਤ ਦੇ ਪ੍ਰਗਟਾਅ ਲਈ ਬਾਣੀ ਦੀ ਵਿਆਖਿਆ ਵੀ ਕੀਤੀ ਹੈ ਅਤੇ ਵਖਰੀਆਂ ਵਖਰੀਆਂ ਕਾਵਿ ਜੁਗਤਾਂ ਵੀ ਵਰਤੀਆਂ ਹਨ।

ਇਸ ਦੇ ਨਾਲ ਹੀ ਉਸ ਨੇ ਆਪਣੇ ਮਤ ਦੀ ਮੰਨਤਾ ਵਾਸਤੇ ਹੋਰ ਭਗਤਾਂ ਤੋਂ ਇਲਾਵਾ ਭਗਤ ਤ੍ਰਿਲੋਚਨ ਜੀ ਦੇ ਦੈਵੀ ਜੀਵਨ ਤੇ ਅਨੁਭਵ ਦਾ ਪ੍ਰਗਟਾਅ

ਕੀਤਾ ਹੈ। ਇਹ ਰਚਨਾ ਸਮਕਾਲੀ ਸਮਾਜਿਕ ਤੇ ਧਾਰਮਿਕ ਵਿਵਸਥਾ ਤੇ ਚਿਤਰਣ ਦੇ ਨਾਲ ਵਿਸ਼ੇਸ਼ ਸੋਚ ਦੀ ਨੁਮਾਇੰਦਗੀ ਵੀ ਕਰਦੀ ਹੈ।

## ਟਿਪਣੀਆਂ ਤੇ ਹਵਾਲੇ

1. **ਭਾਈ ਦਰਬਾਰੀ ਦਾਸ ਰਚਿਤ ਪਰਚੀਆਂ ਭਗਤਾਂ ਦੀਆਂ**, (ਸੰਪਾ. ਡਾ. ਗੁਰਚਰਨ ਸਿੰਘ ਸੇਕ), ਪੰਜਾਬੀ ਯੂਨੀਵਰਸਿਟੀ ਪਟਿਆਲਾ, 1991, ਪੰਨੇ VII-IX.
2. **ਉਹੀ**, ਪੰਨਾ XIX-XXIII.

# ਪਾਠ

615m ੴ॥ ਸਤਿਗੁਰੂ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ॥

ਸਵੈਯਾ॥ ਆਦਿ ਕਥਾ ਤਿਰਲੋਚਨ ਕੀ,
ਇਵਿ ਪੂਰਬਲਾ ਇਹੁ ਭਗਤੁ ਚਿਰੋਕਾ॥
ਬਾਸੁ ਪੜੋਸਿ ਕਲਾਲਨਿ ਕੈ ਦਿਸ,
ਊਤਮ ਜਾਤਿ ਸੁ ਨਾਮੁ ਤਿਲੋਕਾ॥
ਅੰਤ ਸਮੇ ਕੁਛ ਚੂਕ ਪਰੀ,
ਤਬ ਭੂਲ ਗਯੋ ਤਿਸੁ ਜਨਮ ਪਿਛੋਕਾ॥
ਸੰਤ ਸਹਾਇ ਕਰੀ ਜੱਗਿ ਯੌ,
ਜਿਵ ਰੈਨਿ ਗਈ ਸੁਪਨਾ ਭਲ ਕੋਕਾ॥੧॥

ਬੈਂਤ॥ ਤਿਲੋਚਨੁ ਭਗਤੂ ਭਲਾ ਸੁਣਿਆ ਜਗਤਿ ਮਾਹੀ,
ਮਿਲਿਆ ਭੇਟਿ ਦੇ ਰੂਪੁ ਵਟਾਇ ਕੇ ਤੈ॥
ਨਾਮਾ ਭਗਤੁ ਭੀ ਰਹਿਆ ਰੂ ਆਇ ਮਗਰਹੁ
ਹਲੇ ਯਾਰਾ ਸੁਣਾਇਆ ਸੂ ਗਾਇ ਕੇ ਤੇ॥
ਭਗਤ ਭਗਵੰਤ ਮੈਂ ਭੇਦੁ ਨਾਹੀਂ,
ਬੇਦ ਭੇਦੂ ਇਉ ਕਹਿਆ ਸੁਣਾਇ ਕੇ ਤੇ॥
ਦਰਬਾਰੀ ਦਾਸ ਤ੍ਰਿਲੋਚਨੁ ਮੁੜੇ ਨਾਹੀ,
ਲੋਚਨੁ ਆਪਿ ਦੇ ਮਿਲਿਆ ਹਰਿ ਆਇ ਕੇ ਤੈ॥੨॥

ਦੋਹਰਾ॥ ਭਗਤਿ ਤਿਲੋਚਨ ਕੀ ਕਥਾ ਤਥਾ ਨਹੀ ਜਿਸੁ ਮਾਹਿ॥
ਜਥਾਰਥ ਜਿਵ ਕੀ ਤਯੋਂ ਭਣੀ ਯਾ ਮਹਿ ਸੰਸੈ ਨਾਹਿ॥੩॥

ਸੋਰਠਾ॥ ਤੇਲੋਕਾ ਤਦਿ ਨਾਮੁ ਪੂਰਬ ਜਨਮ ਬ੍ਰਹਮਣੋ॥
ਅਹਿ ਨਿਸਿ ਸਿਮਰੇ ਨਾਮ ਭਗਤਿ ਕਰੇ ਭਗਵਾਨ ਕੀ॥੪॥

ਚੌਪਈ॥ ਪੂਰਬ ਜਨਮ ਬ੍ਰਹਮਨ ਕੇਰਾ॥
ਤਯੋ ਪੜੋਸ ਕਲਾਲਨ ਡੇਰਾ॥
ਭਲਾ ਭਗਤੁ ਤਬ ਭਯਾ ਤਿਲੋਕਾ॥
ਜਾ ਕੌ ਪੋਹੈ ਹਰਖੁ ਨ ਸੋਕਾ॥
ਆਨੰਨ ਭਗਤੁ ਭਗਤਿ ਕਰ ਭਯਾ॥

ਜੂਆ ਜੀਤ ਕਲੂ ਮਹਿ ਲਯਾ॥
ਹੋਨਹਾਰ ਤਬ ਐਸੇ ਭਈ॥
616.ੳ. ਕੌਤਕੁ ਕਰ/ਦਿਖਿਲਾਯਾ ਦਈ॥੫॥

ਦੋਹਰਾ॥ ਕਲਾਲਨ ਅਤ ਅਨੂਪ ਥੀ ਬਾਮਨੁ ਖਰੌ ਅਨੂਪ॥
ਕਲਾਲੀ ਫਿਕਾ ਰੂਪ ਥੀ ਬਾਮਨੁ ਮਦਨ ਸਰੂਪ ॥੬॥

ਸੋਰਠਾ॥ ਲਾਗੀ ਦਿਜ ਕੀ ਸੇਵ ਮੋਹੀ ਰੂਪ ਕਲਾਲਨੀ॥
ਬਾਮਨ ਕੈ ਮਨ ਏਵ ਮੋ ਤੇ ਕਦੇ ਨ ਵੀਛੜੇ॥੭॥

ਕਥਿਤ॥ ਲਾਗੀ ਦੇਜ ਸੇਵ ਦੇਵ, ਬਾਮ ਕੌ ਮਨਾਇ ਜਾਇ,
ਕਰੇ ਅਰਦਾਸਿ ਨਿੱਤਿ, ਆਸ ਮਨ ਰਾਮ ਕੀ॥
ਕਰੇ ਨਿਤ ਸੇਵਾ ਜਾਇ, ਹਾਥ ਹੌ ਦਬਾਵੈ ਪਾਇ,
ਬੀਜਨਾ ਫਿਰਾਇ ਜਾਇ, ਤਜ ਲੋਕ ਲਾਜ ਆਮ ਕੀ॥
ਨਹ ਨੈਨ ਤਿਪਤਾਇ, ਪੇਖਿ ਪੇਖਿ ਬਿਗਸਾਇ,
ਨ ਅਘਾਇ ਸੁਖੁ ਪਾਇ, ਲਗੀ ਜੈਸੀ ਰਾਮ ਕੀ॥
ਦੇਖੁ ਦਰਬਾਰੀ ਮੁਹਿ, ਲਯੋ ਦਿਜੁ ਨਾਰੀ ਮਨ,
ਭੀਤਰ ਬਿਚਾਰੀ ਲੈ, ਜਾਨੁ ਨਿਜਧਾਮ ਕੀ॥੮॥

ਸਵੈਯਾ॥ ਸੇਵਾ ਕਰੈ ਦਿਜ ਕੀ ਨਿਤ ਜਾਇ
ਸੁ ਚਾਹਿਤ ਕਾਮ ਕਲੋਲ ਕਲਾਲੀ॥
ਆਇ ਗਹੀ ਮਸਤੀ ਮਨ ਮੈ
ਤਬ ਬਾਮਨ ਕਮਨ ਨੈਨ ਨਿਹਾਲੀ॥
ਹੋਇ ਅਸੁੱਧੁ ਗਏ ਮਿਲਿ ਕੈ ਬਿਬ
ਲੋਗਨ ਲਾਜ ਤਜਾਇ ਸੁਖਾਲੀ॥
ਹੋਵਨਹਾਰੁ ਸੁ ਐਸੇ ਭਈ ਬਿਖੁ
ਲੈ ਕਰਿ ਅੰਮ੍ਰਿਤ ਭੀਤਰਿ ਡਾਲੀ॥੯॥

ਦੋਹਰਾ॥ ਕਾਮ ਕੁਹਾੜਾ ਸਿਰਿ ਪਯਾ ਗਜਾ ਭੂਲਿ ਜਪੁ ਤਾਪੁ॥
ਮਾਨੌ ਰਿਤਿ ਅਰੁ ਕਾਮ ਕਾ ਦੁਹੁ ਕਾ ਭਯਾ ਮਿਲਾਪ॥੧੦॥

ਚੌਪਈ॥ ਤਿਲੋਕੇ ਕਾ ਹਿਤੁ ਅਤ ਕਰ ਹੂਆ॥
ਇਤੁ ਕਰ ਹਾਰਜੌ ਜੀਤਯਾ ਜੂਆ॥
ਤਿਲੋਕੇ ਕੈ ਢਿਗਿ ਆਵੈ ਜਾਇ॥
ਕਰੈ ਟਹਲ ਪੁਰ ਕਾਮ ਸੁਭਾਇ॥
ਇਕਿ ਦਿਨਿ ਪ੍ਰਭਿ ਕੀ ਕੁਦਰਤਿ ਹੋਈ॥
ਕਰੀ ਕਲਾਲਨ ਅਤ ਅਰਜੋਈ॥

ਹਮਰੇ ਘਰਿ ਇਕਿ ਦਿਨਿ ਪਗੁ ਦਿਜੈ॥
ਹਮਰੀ ਮਨਸਾ ਪੂਰਨ ਕੀਜੈ॥ ੧੧॥

ਦੋਹਰਾ॥ ਕਹੈ ਤਿਲੋਕਾ ਰਾਮ ਕੀ ਇਹੀ ਬਿਧਿ ਭਲੀ ਨ ਮੋਹਿ॥
ਇਤਨੀ ਹੀ ਇਹੁ ਬਹੁਤੁ ਹੈ, ਹਮ ਢਿਗਿ ਆਵਹਿ ਤੋਹਿ॥੧੨॥

ਚੌਪਈ॥ ਕਰੀ ਕਲਾਲਨ ਫੁਨ ਅਰਦਾਸਿ॥
616.ਅ. ਹਮ/ਰੇ ਮਨ ਕੀ ਪੂਰਹੁ ਆਸਿ॥
ਨਾਹਨ ਮਾਨੈ ਕਹੀ ਤਿਲੋਕਾ॥
ਕਲਾਲਨ ਕੈ ਮਨ ਲਾਜ ਨ ਲੋਕਾ॥
ਹੋਣਹਾਰ ਜੋ ਐਸੀ ਆਈ॥
ਸੋ ਕਹੁ ਕਿਸੈ ਨ ਮਿਟੇ ਮਿਟਾਈ॥
ਕਰ ਕ੍ਰਿਪਾ ਹਮਰੇ ਪਗੁ ਧਾਰਹੁ॥
ਦਯਾ ਕਰਹੁ ਮੁਹਿ ਕਾਜ ਸਵਾਰਹੁ॥ ੧੩॥

ਦੋਹਰਾ॥ ਤਿਲੋਕਾ ਭੀ ਨ ਰਹਿ ਸਕੈ ਨ ਦੇ ਸਕੈ ਜਬਾਬੁ॥
ਮਨ ਤਿਸ ਕੈ ਸੰਗਿ ਬਝ ਗਯਾ ਨ ਸਮਝੈ ਐਬ ਸਬਾਬੂ॥ ੧੪॥

ਸੋਰਠਾ॥ ਗਯਾ ਕਲਾਲੀ ਧਾਮ, ਤਿਲੋਕਾ ਨਾਲਿ ਕਲਾਲਨੀ॥
ਹੋਯੋ ਕੋਈ ਕਾਮੁ, ਘਰਿ ਕਾ ਧਣੀ ਆਵਤਿ ਭਯਾ॥ ੧੫॥

ਚੌਪਈ॥ ਧਣੀ ਸਿਖਰਿ ਤਬ ਕਰੀ ਪੁਕਾਰਿ॥
ਆਵੋਂ ਅੰਦਰਿ ਖਿਰਕੁ ਉਤਾਰਿ॥
ਤਿਲੋਕੇ ਕੌ ਮੁਸਕਲੁ ਬਨੀ॥
ਆਇ ਖਰੋਤਾ ਘਰਿ ਕਾ ਧਨੀ॥
ਕਹੈ ਕਲਾਲਿ ਸੁਨਹੁ ਤਿਲੋਕਾ॥
ਮੋਰੀ ਲੰਘਹੁ ਜਾਹਿ ਪਿਛੋਕਾ॥
ਮਦ ਕਾ ਕੁੰਡੁ ਏਕੁ ਪਿਛਵਾਰੇ॥
ਘਰਿ ਕੀ ਭੀਤਹੁ ਬਾਹਰਿ ਵਾਰੇ॥ ੧੬॥

ਦੋਹਰਾ॥ ਗਲੀ ਬਤਾਈ ਭੀਤ ਮਧ ਤਿਸੁ ਆਗੈ ਮਦ ਮਾਟੁ॥
ਇਸੁ ਕੈ ਪਾਛੈ ਹੋਇ ਕੈ ਏਕ ਘਟੀ ਲਗੁ ਕਾਟ॥ ੧੭॥

ਸੋਰਠਾ॥ ਬਿਦਾ ਕਰੇਗੀ ਏਸਿ ਕਰਿ ਬਾਤਾ ਇਕਿ ਅਧ ਘੜੀ॥
ਜਾਹਿ ਮਹਲ ਕੇ ਪੇਸਿ ਤੁਮੇ ਬੁਲਾਵੇ ਤੁਰਤੁ ਹੋ॥ ੧੮॥

ਦੋਹਰਾ॥ ਤਿਲੋਕਾ ਚਲਯਾ ਛਪਰ ਕੌ, ਛਹੋਂ ਪਿਛੋਰੈ ਧਾਮ॥
ਡੂਬ ਗਯਾ ਮਦ ਕੁੰਡ ਮੈ, ਅੰਤ ਉਚਾਰੇ ਰਾਮ॥ ੧੯॥

ਚੌਪਈ॥ ਐਸਾ ਹਥਿ ਲਗਾਏ ਕਾਮ॥

ਕੀਤਾ ਹੂਆ ਸਗਲਾ ਖਾਮ॥
ਮਦ ਕੈ ਮਟ ਮਹਿ ਡੂਬਾ ਜਾਇ॥
ਡੂਬਤਿ ਮੁਖਿ ਤੇ ਰਾਮ ਅਲਾਇ॥
ਜਮ ਕੰਕਰ ਲੈ ਪਕਰ ਚਲਾਯਾ॥
ਨਰਕਿ ਦੇਹਿ ਇਸੁ ਪਾਪ ਕਮਾਯਾ॥
ਜਮ ਕੰਕਰ ਠਾਕੁਰ ਠਟਕਾਰੇ॥
ਬਕੁੰਠ ਬਾਸੀ ਕਿਉਂ ਨ ਕਿਸ ਧਾਰੇ॥
ਜਮ ਗਣ ਕਰਿ ਅਰਦਾਸਿ ਸੁਣਾਈ॥

617 ੳ. ਕੌਣੁ ਪੁੰਨੁ ਇਸ ਭਯਾ ਸਹਾਈ॥ ੨੦॥

ਦੋਹਰਾ॥ ਤਬ ਤੁਮ ਹੀ ਇਵ ਆਖਿਆ/ਅਬ ਹਮ ਦੇਵਹੁ ਦੋਸ॥
ਨਰਕਿ ਪਰਹਿਗੇ ਸਗਲ ਸੇ ਬਸਹਿ ਕਲਾਲ ਪੜੋਸਿ॥੨੧॥

ਚੌਪਈ॥ ਤਬ ਤੁਮ ਐਸੇ ਬਚਨ ਅਲਾਏ॥
ਕਲਾਲ ਸਦਨ ਪਰ ਪੰਖੀ ਜਾਏ॥
ਔਰੁ ਜੁ ਤਿਨ ਕੋ ਬਸਹਿ ਪੜੋਸਿ॥
ਦੋਜਕਿ ਜਾਹਿ ਸਬੈ ਸਣੁ ਓਸਿ॥
ਜੋ ਮਦੁ ਪੀਵੈ ਉਤਮੁ ਨੀਚ॥
ਸਣੈ ਕੁਟੰਬ ਨਰਕ ਕੈ ਬੀਚ॥
ਤਿਸੁ ਮਦ ਭੀਤ੍ ਬੂਡਿ ਕਰ ਮੂਆ॥
ਔਰ ਕਲਾਲੀ ਰਤੁ ਇਹੁ ਹੂਆ॥ ੨੨॥

ਸੋਰਠ॥ ਭਜੀ ਪਰਾਈ ਨਾਰ ਬੂਡਿ ਮੂਆ ਮਦ ਕੁੰਡ ਮਹਿ॥
ਕਿਆ ਤਿਸੁ ਕਰਹੁ ਬਿਚਾਰ ਨਰਕਿ ਅਪੁਛਾ ਜਾਨਿ ਦੇਹੁ॥ ੨੩॥

ਚੌਪਈ॥ ਕਿਤ ਗੁਣ ਏਹੁ ਬਕੁੰਠੀ ਜਾਇ॥
ਇਹੁ ਤੌਂ ਲਾਇਕ ਨਰਕਿ ਸਜਾਇ॥
ਜੇ ਤੁਮ ਇਸ ਕੌਂ ਮੁਕਤਿ ਪਠਾਈ॥
ਭਗਤਿ ਅਭਗਤਿ ਏਕ ਸਮ ਲਾਈ॥
ਭਗਤਿ ਮਾਰਗੁ ਕਹੁ ਕਾ ਕੌ ਮਾਰਹੁ॥
ਕਿਤ ਗੁਣ ਇਸੈ ਬੈਕੁੰਠ ਸਿਧਾਰਹੁ॥
ਠਾਕੁਰ ਜੀ ਕੀ ਆਈ ਬਾਨੀ॥
ਇਸ ਕੀ ਭਗਤਿ ਨ ਬਿਰਥੀ ਜਾਨੀ॥ ੨੪॥

ਦੋਹਰਾ॥ ਭਗਤਿ ਕਮਾਈ ਏਸਿ ਨੈ ਨਰਕ ਮਾਹਿ ਕਿਵ ਪਾਇ॥
ਰਾਮ ਕਹਜਾ ਮੁਖ ਅੰਤ ਮਾਹਿ, ਭਗਤਿ ਨ ਬਿਰਥੀ ਜਾਇ॥ ੨੫॥

ਚੌਪਈ॥ ਤਿਲੋਕੇ ਭਗਤਿ ਸਪੂਰਨੁ ਕਰੀ॥
ਅਜਰੁ ਬਾਤਿ ਇਕ ਗਈ ਨ ਜਰੀ॥
ਤਾ ਕੈ ਪਾਛੈ ਨਰਕੀ ਕੀਜੈ॥
ਭਗਤਿ ਬਿਅਰਥੀ ਕਿਉ ਕਰ ਦੀਜੈ॥
ਇਸੁ ਕੌ ਨਰਕੁ ਨ ਨੈਕੁ ਭੁਚਾਵਹੁ॥
ਨਾ ਜਮ ਸਾਸਨ ਇਸੇ ਦਿਖਾਵਹੁ॥
ਏਕੁ ਜਨਮੁ ਫੁਨਿ ਇਸ ਕੌ ਦੇਹੁ॥
ਏਸਿ ਪਾਪ ਕਾ ਸਾਟਾ ਏਹੁ॥ ੨੬॥

ਦੋਹਰਾ॥ ਇਸੁ ਲੱਛਨ ਕਾ ਜਨਮੁ ਇਕ ਦੀਜੈ ਇਸੇ ਪਠਾਇ॥
ਮੰਦ ਭੋਗ ਇਹ ਭੋਗ ਕੇ ਕਰ ਭਗਤਿ ਬਕੁੰਠ ਸਮਾਇ॥ ੨੭॥

ਚੌਪਈ॥ ਕਾਂਇਥ ਕੈ ਘਰ ਜਨਮੁ ਪਠਾਯਾ॥
ਨਾਮ ਤਿਲੋਕਾ ਫੇਰਿ ਧਰਾਯਾ॥
ਏਕ ਭੂਪ ਕੌ ਭਯੋ ਦੀਵਾਨ॥
ਪੂਰਥਲਾ ਫਲੁ ਲਾਗਾ ਆਨਿ॥
617m ਮੰਦ ਪ੍ਰਾਰਭਧ/ਜੋ ਸੀ ਰਹੀ॥
ਭੋਗੈ ਬਿਨਾ ਨ ਮਿਟਈ ਸਹੀ॥
ਲਏ ਜਗਾਤਿ ਭਯਾ ਹੁਦਦਾਰੁ॥
ਮਦ ਅਰੁ ਮਾਸ ਕਾ ਕਰੈ ਅਹਾਰ॥
ਕਲਾਲੀ ਰਤ ਕਾ ਜਨਮੁ ਪਠਾਯਾ॥
ਪਿਛਲੈ ਲਛਨ ਆਨ ਮਿਲਾਯਾ॥ ੨੮॥

ਸੋਰਠਾ॥ ਤਿਲੋਕਾ ਲਏ ਜਗਾਤਿ ਮੰਤ੍ਰੀ ਭੂਪ ਸਦਾਇਦਾ॥
ਪੀਵੇ ਮਦ ਦਿਨ ਰਾਤਿ, ਮਾਸ ਅਹਾਰੀ ਸਦਾ ਹੀ॥ ੨੯॥

ਚੌਪਈ॥ ਇਕੁ ਬਾਣੀਆ ਰਖਤੁ ਲਯਾਯਾ॥
ਉਸ ਪੁਰ ਢਿਗਿ ਤਿਸੁ ਡੇਰਾ ਪਾਯਾ॥
ਤਲੋਕੇ ਅਪਨੈ ਲੋਕ ਪਠਾਏ॥
ਲਯਾਉ ਬੁਲਾਇ ਜਗਾਤਿ ਚੁਕਾਏ॥
ਚਲਹੁ ਸਾਹਿ ਜੀ ਢਿੱਲਿ ਨ ਲਾਉ॥
ਪ੍ਰਾਤਿ ਨ ਹੋਵੇ ਤੁਝ ਅਟਕਾਉ॥
ਦਿਵਾਨ ਬੁਲਾਏ ਚਲੁ ਦਰਿਹਾਲ॥
ਤੁਝ ਅਟਕਾਉ ਨ ਹੋਵੈ ਕਾਲ॥ ੩੦॥

ਦੋਹਰਾ॥ ਬਨੀਆ ਬੂਝੈ ਬਾਤਿ ਉਸਿ ਕੌਨੁ ਜਗਾਤੀ ਜਾਤਿ॥

ਰਹਤਾ ਕੌਨੁ ਸੁਭਾਇ ਮਹਿ ਸਾਚੁ ਸੁਨਾਵਹੁ ਬਾਤਿ॥ ੩੧॥

ਚੌਪਈ॥ ਬਣੀਆ ਬੋਲਿ ਕਹੈ ਸੁਣੁ ਭਾਈ॥
ਸਗਲ ਰਹਤ ਮੁਝ ਕਹੁ ਸਮਝਾਈ॥
ਵੈਸਨ ਮਾਰਗ ਕੈ ਹੁਦਦਾਰੀ॥
ਕੌਨ ਰਹਤ ਹੈ ਕਹੋ ਪੁਕਾਰੀ॥
ਮਦੁ ਪੀਵੈ ਅਰੁ ਖਾਵੈ ਮਾਸੁ॥
ਕੰਚਨੀਆ ਸੌ ਬਹੁ ਇਕਲਾਸੁ॥
ਬਰਤ ਇਕਾਦਸੀ ਕੌ ਦਿਨੁ ਆਜੁ॥
ਮਦੁ ਅਰੁ ਮਾਸੁ ਆਜੁ ਭੀ ਖਾਜੁ॥੩੨॥

ਦੋਹਰਾ॥ ਆਗੈ ਤੇ ਭੀ ਅੱਗਲਾ ਲੈ ਮਦੁ ਮਾਸੁ ਅਹਾਰੁ॥
ਜਾਇ ਬਹੈ ਤਿਸੁ ਪਾਸਿ ਜੋ ਤਿਸੈ ਪਿਲਾਵਨ ਹਾਰੁ॥੩੩॥

ਚੌਪਈ॥ ਬਨੀਆ ਬੋਲੈ ਸੁਨੁ ਰੇ ਭਾਈ॥
ਆਜੁ ਜਾਉ ਹੁਇ ਵਰਤੁ ਅਜਾਂਈ॥
ਪ੍ਰਾਤ ਸਮੇ ਜੇ ਮਨੁ ਕਰ ਆਊ॥
ਅਬ ਤੌ ਨ ਉਸਿ ਕੈ ਢਿਗਿ ਜਾਊ॥
ਤਬ ਤਿਨਿ ਉਤਰੁ ਜਾਇ ਸੁਨਾਯਾ॥
ਜਜੋ ਜਜੋ ਬਨੀਏ ਬਚਨ ਬਤਾਯਾ॥
ਆਜੁ ਨ ਉਸ ਕਾ ਦਰਸਨੇ ਦੇਖੌਂ॥
ਕਰੇ ਉਪਾਰਨੁ ਭਲਕੈ ਪੇਖੌਂ॥ ੩੪॥

ਸੋਰਠਾ॥ ਕਹੇ ਤਿਲੋਕਾ ਫੇਰਿ ਜਾਇ ਕਹੌ ਸਮਝਾਇ ਕੈ॥
618 ੳ. ਭਲੂ ਲਿਆਵਹੁ ਘੇਰਿ ਹਾਸਲੁ ਭਰਿ ਘਰਿ ਜਾਹੁ ਤੁਮ॥੩੫॥

ਚੌਪਈ॥ ਬਨੀਏ ਪਹਿ ਪੁਨਿ ਆਏ ਲੋਗਾ॥
ਚਲੋ ਸਾਹਿ ਜੀ ਕਹੈ ਦਰੋਗਾ॥
ਦੀਬਾਨੁ ਬੁਲਾਏ ਢੀਲ ਨ ਕਰਹੁ॥
ਪਨੀ ਨ ਹਾਜਤਿ ਮਗ ਪਗ ਧਰਹੁ॥
ਬਨੀਆ ਕਹੈ ਆਜੁ ਜਿਨਿ ਜਾਊ॥
ਬਰਤੁ ਉਪਾਰਨ ਕਰਿ ਕੈ ਆਊ॥
ਤੌ ਫੁਨ ਪਯਾਦੇ ਜਾਇ ਪੁਕਾਰੇ॥
ਬਨੀਆ ਆਵਗੁ ਜੇਮਿ ਸਕਾਰੇ॥੩੬॥

ਦੋਹਰਾ॥ ਦਿਬਾਨੁ ਪੁਕਾਰੈ ਕੋਪੁ ਕਰ ਇਬ ਕੀ ਬਿਗੀਆ ਜਾਹੁ॥
ਜੇ ਪਨੁ ਆਵੈ ਨਾਹਿ ਵਹੁ ਕਾਗਦੁ ਸੰਗਿ ਲਿਜਾਹੁ॥ ੩੭॥

ਚੌਪਈ॥ ਕਹੈ ਦੀਬਾਨੁ ਫੇਰਿ ਅਬ ਜਾਹੁ॥
ਲਿਖਨੈ ਵਾਲੇ ਨਾਲਿ ਲਿਜਾਹੁ॥
ਜੇ ਅਬ ਬਨੀਆ ਨਾਹਨ ਆਵੈ॥
ਤੌ ਫੁਨਿ ਅਪਨਾ ਕੀਤਾ ਪਾਵੈ॥
ਏਕੁ ਜਹਾ ਤਹ ਲਿਖਿ ਲਹੁ ਚਾਰਿ॥
ਹਮ ਨਹ ਛੋਤਹਿ ਲੇਹਿ ਹਿੰਙਾਰਿ॥
ਤਬ ਪੁਨ ਆਏ ਲੋਕ ਦਿਬਾਨੀ॥
ਉਸ ਕੀ ਕਹੀ ਨ ਬਨੀਏ ਮਾਨੀ॥ ੩੮॥

ਦੋਹਰਾ॥ ਪਯਾਦੇ ਕਹਿਤੇ ਸਾਹਿ ਸੁਨੁ ਸਾਚੁ ਸੁਨਾਵੌਂ ਤੋਹਿ॥
ਜੇ ਤੁਮ ਚਲਹੁ ਫਾਇਦਾ ਲਿਖਿ ਲੈ ਜਾਂਵਗੁ ਮੋਹਿ॥ ੩੯॥

ਸੋਰਠਾ॥ ਬਾਨੀ ਬਨੀਏ ਭਾਖਿ, ਆਖਿ ਸੁਨਾਈ ਓਸਿ ਕੌ॥
ਜੋ ਕੁਛੁ ਤੁਮਾਰੀ ਕਾਖਿ, ਲਾਖ ਕੋਟ ਲਿਖਿ ਲੇਹੁ ਤੁਮ॥ ੪੦॥

ਚੌਪਈ॥ ਉਨ ਪੁਨ ਭਾਰੇ ਸਗਲੇ ਪੇਖੇ॥
ਲਿਖੇ ਹਜਾਰੁ ਚਾਰ ਸੈ ਲੇਖੇ॥
ਸਭ ਬਨਜਾਰੇ ਝੂਰਨ ਲਾਗੇ॥
ਅਪਨੈ ਸਾਹਿਬ ਬਣੀਐ ਆਗੈ॥
ਕਹਿ ਬਣਜਾਰੇ ਯਹਿ ਕਜਾ ਕੀਆ॥
ਤੁਮੇ ਬਣੀਏ ਤੇ ਇਹੁ ਥੀਆ॥
ਲਿਖਿ ਲੈ ਗਏ ਹਜਾਰੁ ਕ ਭਾਰਾ॥
ਪ੍ਰਾਤ ਭਈ ਤਬ ਬਰਤੁ ਉਪਾਰਾ॥ ੪੧॥

ਸੋਰਠਾ॥ ਆਯਾ ਬਰਤੁ ਉਪਾਰ, ਜਗਾਤਿ ਭਰਨ ਕੈ ਕਾਰਨੈ॥
ਨਾ ਕਿਛੁ ਕੀਓ ਬਿਚਾਰ ਜੋ ਕੁਛ ਕਹਜਾ ਸੁ ਭਰਿ ਦਯਾ॥ ੪੨॥

ਚੌਪਈ॥ ਕਾਂਇਥੁ ਕਹੈ ਜਗਾਤਿ ਚੁਕਾਂਵਹੁ॥
ਜੋ ਕੁਛ ਲੈਨਾ ਸੋ ਫੁਰਮਾਵਹੁ॥
ਕਲਿ ਜੁ ਲਿਖਿਆ ਸੋ ਕੁਛੁ ਦੀਜੈ॥
618ਅ ਕਹੈ ਸਾਹੁ ਸੋਟੀ ਭਰ/ਜੀਜੈ॥
ਤਬ ਸਭੁ ਗਿਨਿ ਹਾਸਲੁ ਕਰ ਦੀਆ॥
ਮਨ ਮਹਿ ਸੰਸਾ ਨੈਕੁ ਨ ਕੀਆ॥
ਦੇ ਹਾਸਲੁ ਵਣਜਾਰੇ ਚਲੈ॥
ਬਹੁਰਿ ਬੁਲਾਵਣ ਹਾਰੇ ਘਲੈ॥੪੩॥

ਦੋਹਰਾ॥ ਚਲਹੁ ਸਾਹਿ ਜੀ ਵਲਿ ਪਿਛਾ, ਬਹੁਰਿ ਬੁਲਾਵੈ ਤੋਹਿ॥

ਕਹੇ ਸਾਹੁ ਅਬ ਨ ਫਿਰੋਂ ਬਿਗਰਜੋ ਨਾ ਕੁਛ ਮੋਹਿ॥੪੪॥

ਚੌਪਈ॥ ਤਿਨਿ ਕੌ ਕਹੈ ਸਾਹੁ ਸੁਨਾਇ॥
ਸੋ ਜਾਨੈ ਜਿਸ ਕਾ ਕਿਛੁ ਜਾਇ॥
ਹਮਰਾ ਤੌ ਕਿਛੁ ਬਿਗਰਜੋ ਨਾਹਿ॥
ਬਹੁਰਿ ਬਹੁਰਿ ਕਾਹੈ ਕੋ ਜਾਹਿ॥
ਕਈ ਜਤਨ ਕਰਿ ਫੇਰਿ ਫਿਰਾਯਾ॥
ਕਾਂਇਥ ਕੇ ਢਿਗਿ ਬਨੀਆ ਆਯਾ॥
ਕਾਂਇਥ ਬੂਝੀ ਬਨੀਏ ਬਾਤਿ॥
ਕਾਲਿ ਨ ਆਏ ਕਹੁ ਸਚੁ ਵਾਤਿ॥ ੪੫॥

ਦੋਹਰਾ॥ ਹਮਰੇ ਤੌ ਮੁਖਿ ਬਰਤੁ ਥਾ ਤੁਮ ਮਦ ਮਾਸ ਅਹਾਰ॥
ਵਰਤੁ ਭੋਗੁ ਤੁਮ ਦਰਸੁ ਹੁਇ ਏਹੋ ਵਡਾ ਵਿਕਾਰ॥ ੪੬॥

ਚੌਪਈ॥ ਜੇ ਕਲ ਤੁਮਰਾ ਦਰਸਨੁ ਹੋਇ॥
ਪੁੰਨੁ ਬਰਤ ਫਲੁ ਰਹੈ ਨ ਕੋਇ॥
ਕਾਲਿ ਆਇ ਕਰ ਕਰਹਿ ਨਬੇਰਾ॥
ਏਤਾ ਜਾਨੁ ਹੋਇ ਕਿਉ ਤੇਰਾ॥
ਬਨੀਆ ਕਹੈ ਕਾਮ ਕਿਤੁ ਦਾਮ॥
ਬਰਤੁ ਇਕਾਦਾਸ ਅੰਤ ਕੈ ਕਾਮਿ॥
ਈਹਾ ਕਾ ਧਨੁ ਈਹਾਂ ਰਹੈ॥
ਬਰਤੁ ਇਕਾਦਸਿ ਨਾਲਿ ਨਿਬਹੈ॥ ੪੭॥

ਸੋਰਠਾ॥ ਨਾਹਨ ਆਯੋ ਕਾਲਿ, ਕਜੌ ਆਜੁ ਨ ਲੇਖਾ ਸਮਝਜੋ॥
ਕੀਨੀ ਨਾਹਿ ਸਮਾਲਿ ਸਮਝੈ ਹੱਕ ਨ ਪਾਪੁ ਕੋ॥ ੪੮॥

ਚੌਪਈ॥ ਆਜੁ ਨ ਕਾਹੇ ਸਮਝਾ ਲੇਖਾ॥
ਏਹੁ ਅਚੰਭੁ ਬਡੌ ਮੁਝ ਪੇਖਾ॥
ਸਮਝਨ ਲੇਖਾ ਕਜੋ ਤੁਮ ਕਰਿਆ॥
ਜੋ ਅਨਹਕੁ ਕਹਾ ਸੋ ਭਰਿਆ॥
ਕਹਿ ਬਨੀਆ ਕਤ ਸਮਝੋ ਭਾਈ॥
ਸਭ ਕੁਛੁ ਜਾਨਤਿ ਹੈ ਰਘੁਰਾਈ॥
ਪਾਪ ਨ ਹੋਤਾ ਲੇਖਾ ਕਰਤਾ॥
ਹਾਸਲੁ ਸਮਝ ਭਲੂ ਕਰਿ ਭਰਤਾ॥
ਗੁਰ ਕੀ ਆਗਿਆ ਹੋਇ ਤ ਕਰੌ॥
ਗੁਰ ਕੀ ਅਇਸਿ ਮਹਿ ਪਗੁ ਧਰੋ॥ ੪੯॥

ਦੋਹਰਾ॥ ਐਸਾ ਤੁਮਰਾ ਕੌਨੁ ਗੁਰੁ ਜਿਸ ਦੀ ਆਗਯਾ ਮਾਹਿ॥
619 ੳ. ਜਿਸ ਕੀ ਆਇਸ ਮਨੇ ਮਹਿ/ਭੰਭਾ ਕਰਹੁ ਖਿਨੁ ਨਾਹਿ॥ ੫੦॥
ਗਰੀਬੁ ਵੈਸਨੋ ਹੈ ਗੁਰੁ ਮੇਰਾ॥
ਰੱਜਕੁ ਨਾਮਾ ਨਾਮੁ ਜਿਸ ਕੇਰਾ॥
ਜਾਤਿ ਅਛੋਪ ਛੀਪੇ ਕੀ ਭਈ॥
ਸਾਖ ਸਾਸਤ੍ਰ ਕੀ ਇਵ ਸੁਨਿ ਲਈ॥
ਸਿਮਰਤਿ ਸਾਸਤ੍ਰ ਜਿਸੁ ਨੈ ਸਿਰੈ॥
ਸੋ ਨਾਮੇ ਕੀ ਲਾਰ ਲਗ ਫਿਰੈ॥
ਹਮਰੀ ਤੁਮਰੀ ਕਹੁ ਕਤਾ ਚਲੀ॥
ਐਸੋ ਨਾਮ ਦੇਉ ਅਤ ਬਲੀ॥ ੫੧॥
ਦੋਹਰਾ॥ ਕਹੈ ਤਿਲੋਕਾ ਸਾਹਿ ਜੀ ਜੋ ਤੁਮਰਾ ਗੁਰ ਦੇਉ॥
ਤਿਸਕਾ ਸੇਵਕੁ ਕਰਹੁ ਮੁਹਿ ਲਾਵਹੁ ਗੁਰੁ ਕੀ ਸੇਉ॥ ੫੨॥
ਚੌਪਈ॥ ਹੋਨੀ ਊਪਰ ਭਤਾ ਸੰਜੋਗੁ॥
ਲਾਗਾ ਅੰਕਾ ਕਾਂਇਥਿ ਜੋਗੁ॥
ਭਗਤਿ ਪੁਰਬਲੀ ਪ੍ਰਗਟੀ ਆਇ॥
ਹਰਿ ਭਗਤਿ ਨ ਅਨਰਥੀ ਜਾਇ॥
ਉਠਿ ਬਨੀਏ ਕੀ ਚਰਨੀ ਲਾਗਾ॥
ਊਦੈ ਭਏ ਪੂਰਬ ਲੈ ਭਾਗਾ॥
ਬਣੀਏ ਕੇ ਸੰਗ ਮਗ ਪੈ ਧਾਤੋ॥
ਨਾਮ ਦੇਉ ਕੀ ਨਗਰੀ ਆਯੋ॥
ਨਮਸਕਾਰੁ ਜੋਰ ਕਰਿ ਕੀਨੀ॥
ਨਾਮੇ ਕੌਂ ਪ੍ਰਕਰਮਾ ਦੀਨੀ॥ ੫੩॥
ਸਰਠਾ॥ ਹੋਵੈ ਸਿੱਖਿ ਸੁਭਾਉ, ਜਿਸੁ ਭਾਇ ਧੁਰ ਕੌ ਮਿਲੈ॥
ਨਾਮਾ ਕਰੈ ਅਲਾਉ, ਕੀਰਤਿ ਗਾਵੈ ਮਗਨੁ ਹੁਇ॥ ੫੪॥
ਚੌਪਈ॥ ਕੀਰਤਨ ਸਮੇ ਮਿਲੇ ਬਿਧਿ ਆਇ॥
ਕੀਰਤਨੁ ਮਨ ਮਹਿ ਲਤਾ ਵਸਾਇ॥
ਆਠ ਜਾਮ ਕੀਰਤਨ ਕੀ ਚਾਹਿ॥
ਗੁਰ ਕੌਂ ਮਿਲਿਆ ਪਰਦਾ ਲਾਹਿ॥
ਤਬ ਤਯਾਰੁ ਰਸੋਈ ਹੋਈ॥
ਜੇਮਨਿ ਬੈਠੇ ਸਭਿ ਮਿਲਿ ਓਈ॥
ਉਚੀ ਸਫੁ ਨਾਮੇ ਦਤਾ ਉਠਾਇ॥

ਕਾਇਥਿ ਥਾਲੀ ਲੀਤੀ ਖਾਇ॥ ੫੫॥

ਦੋਹਰਾ॥ ਪੀਤੀ ਥਾਲੀ ਧੋਇ ਕੈ ਨਾਮਾ ਭਯੋ ਖੁਸਾਲੁ॥
ਸਾਰੀ ਹੋਗੁ ਪਰਾਪਤੇ ਤਿਲੋਕਾ ਭਯੋ ਨਿਹਾਲੁ॥ ੫੬॥

ਚੌਪਈ॥ ਦੀਖਿਆ ਦਈ ਭਈ ਪ੍ਰਤੀਤਿ॥
ਕੀਰਤਨ ਸੇਤੀ ਲਾਗੀ ਪ੍ਰੀਤਿ॥
ਬਿਦਾ ਭਏ ਆਏ ਨਿਜ ਗ੍ਰੇਹਿ॥
ਲਾਗਾ ਹਰਿ ਸੌ ਬਹੁਤੁ ਸਨੇਹ॥
ਭੂਪਤਿ ਲੇਖਾ ਦਯਾ ਨਿਬੇਰਿ॥

619m ਤਿਲੋਕਾ ਭਗਤਿ ਪਜਾ ਸੁ ਫੇ/ਰਿ॥
ਤ੍ਰੈ ਸੈ ਪਦਾ ਭੇਟਿ ਜਬ ਦੇਵੈ॥
ਤਬ ਪ੍ਰਸਾਦੁ ਤਿਲੋਕਾ ਲੇਵੈ॥ ੫੭॥

ਦੋਹਰਾ॥ ਤ੍ਰੈ ਸੈ ਪਦ ਤਬ ਖਣੁ ਕਰਯਾ, ਤਿਲੋਕਾ ਗਾਵੈ ਨੀਤਿ॥
ਜਲ ਸਫਰੀ ਕੈ ਨੇਹਿ ਜਯੋ ਐਸੀ ਬਨੀ ਪ੍ਰੀਤਿ॥ ੫੮॥

ਚੌਪਈ॥ ਭਗਤਿ ਕਰਤਿ ਕੇਤੇ ਦਿਨਿ ਭਏ॥
ਮਨ ਤੇ ਸੰਸੇ ਸਗਲੇ ਗਏ॥
ਤਿਲੋਕੇ ਕੈ ਉਰਿ ਐਸੀ ਆਈ॥
ਨਾਮੈ ਕੋ ਮਿਲਿਆ ਰਘੁਰਾਈ॥
ਮੈ ਤਿਸੁ ਪੂਤੁ ਪਿਤਾ ਮੁਹਿ ਨਾਮਾ॥
ਪਿਤਾ ਪੂਤ ਕੌ ਸਾਝੌ ਰਾਮਾ॥
ਪਿਤਾ ਸਦਨ ਵਸਤ ਜੋ ਹੋਈ॥
ਸੋ ਸੁਤ ਕੇਰੀ ਕਹੈ ਸਭ ਕੋਈ॥ ੫੯॥

ਸੋਰਠਾ॥ ਤਿਲੋਕਾ ਹੁਸੀਆਰ, ਹੁਇ ਨਾਮੇ ਵਲਿ ਉਠਿ ਚਲਾ॥
ਮਨ ਮਹਿ ਗਯਾਨੁ ਬਿਚਾਰ, ਹਰਿ ਦਰਸਨ ਦੀ ਚਾਹਿ ਕਰਿ॥ ੬੦॥

ਚੌਪਈ॥ ਨਾਮ ਦੇਵ ਕੌ ਸੀਸੁ ਨਯਾਯਾ॥
ਨਾਮ ਦੇਵ ਤਬ ਕੁਸਲੁ ਪੁਛਾਯਾ॥
ਕਹੋ ਪੂਤ ਹੈ ਸਬ ਕੁਸਲਾਤ॥
ਸਭਿ ਸੁਖ ਤੁਮਰੇ ਦਰਸਨ ਤਾਤਿ॥
ਤਿਲੋਕਾ ਚਾਲ ਨਿਹਾਲਨਿ ਲਗਾ॥
ਨਾਮ ਦੇਉ ਚਲਹਿ ਕਿਤੁ ਮਗਾ॥
ਕਹਹਿ ਲੋਕ ਨਾਮੇ ਹਰਿ ਮਿਲਿਆ॥
ਤਿਲੋਕਾ ਹਰਿ ਮਿਲਨੈ ਕੋ ਪ੍ਰਿਲਿਆ॥ ੬੧॥

ਦੋਹਰਾ॥ ਤਿਲੋਕਾ ਦੇਖੇ ਨਦਰਿ ਕਰ ਅੰਤਰ ਧਰ ਕੈ ਧਯਾਨੁ॥
ਨਾਮਾ ਕਰਤਾ ਧਵਰਤਾ ਕ੍ਰਿਤਿ ਮਾਹਿ ਗਲਤਾਨੁ॥ ੬੨॥

ਚੌਪਈ॥ ਕਬਹੂ ਨਾਮਾ ਧੋਵਨ ਧਾਵੈ॥
ਕਬਹੂ ਰੰਙਣ ਛੇੜਨਿ ਜਾਵੈ॥
ਕਬਹੂ ਕਪਰੇ ਮੰਡਨ ਲਾਗੇ॥
ਕਬਹੂ ਲੈਨਿ ਮਜੂਰੀ ਭਾਗੇ॥
ਦੇਖਿ ਪ੍ਰਾਕ੍ਰਿਤਿ ਤਿਲੋਕਾ ਭਰਮਾ॥
ਨਾਮਦੇਵ ਕੌ ਦੇਖਯੋ ਕਰਮਾ॥
ਕਿਸੁ ਵੇਲਾ ਇਹੁ ਸਿਮਰਨੁ ਕਰੈ॥
ਕਦਹੁ ਧਯਾਨੁ ਹਰਿ ਕਾ ਉਰ ਧਰੈ॥ ੬੩॥

ਦੋਹਰਾ॥ ਤਿਲੋਕਾ ਭਰਮੇ ਦੇਖਿ ਕੈ, ਨਾਮੇ ਉਤਲੀ ਚਾਲ॥
ਦਰਸਨੁ ਕਰੀ ਕੈ ਦੇਖਿ ਜਯੋ, ਕਰੀ ਨ ਔਰਾ ਮਾਲ॥ ੬੪॥

ਸੋਰਠਾ॥ ਖਾਵਣ ਵਾਲੇ ਔਰੁ, ਦਿਖਲਾਵਣ ਕੌ ਔਰੁ ਹੈ॥
ਜੈਸੇ ਭੋਂਦੂ ਭੌਰੁ, ਨਿਹਚੈ ਤੇ ਪਾਛਾਣੀਏ॥ ੬੫॥

ਚੌਪਈ॥ ਯਹੀ ਬਾਤ ਮ/ਨ ਧਰੈ ਤਿਲੋਕਾ॥
ਝੂਠ ਕਹਤਿ ਯਹਿ ਸਗਲੇ ਲੋਕਾ॥
ਕਿਸੁ ਵੇਲਾ ਠਾਕੁਰੁ ਚਲਿ ਆਵੈ॥
ਕਦਿ ਨਾਮੇ ਕੋ ਦਰਸੁ ਦਿਖਾਵੈ॥
ਪਯਾ ਕਰਮੁ ਤਿਲੋਕੇ ਭਾਗਾ॥
ਮਨ ਮਹਿ ਕੀਓ ਨਾਹਿ ਬਿਚਾਰਾ॥
ਜਾਉ ਅਪਨੀ ਲਾਗਉ ਕਾਰ॥
ਅਤ ਕਰਿ ਭਰਮਿਓ ਬਾਰੰਬਰ॥ ੬੬॥

ਦੋਹਰਾ॥ ਆਪਨੀ ਕ੍ਰਿਤੀ ਨਾਮਾ ਕਰੈ, ਮੈ ਕਰਿ ਹੌ ਨਿਜ ਕਰ॥
ਤਿਲੋਕਾ ਘਰ ਕੇ ਉਠਿ ਚਲਾ, ਕਰ ਨਾਮੇ ਨਮਸਕਾਰ॥ ੬੭॥

ਚੌਪਈ॥ ਨਮਸਕਾਰ ਨਾਮੇ ਕੋ ਕਰੀ॥
ਚਲਯੋ ਤਿਲੋਕਾ ਅਪਨੀ ਘਰੀ॥
ਨਾਮਾ ਬੂਝੈ ਕਿਉ ਤੁਮ ਆਏ॥
ਸਾਚੁ ਕਹਹੁ ਕਤ ਊਠਿ ਸਿਧਾਏ॥
ਅੰਤਰਜਾਮੀ ਨਾਮਾ ਬੀਨਾ॥
ਭਰਮੇ ਮਨ ਮਹਿ ਮੁਖਿ ਹਸਿ ਦੀਨਾ॥
ਤਿਲਕੇ ਮਨ ਕੀ ਆਖਿ ਸੁਨਾਈ॥
ਜੋ ਹਮ ਚਾਹਤਿ ਸੋ ਨਹ ਪਾਈ॥ ੬੮॥

ਸੋਰਠਾ॥ ਕਹੇ ਤਿਲੋਕਾ ਮੀਤੁ, ਕਾਹੇ ਛਿੰਭਹਿ ਛਾਇਲਾ॥
ਰਾਮ ਨ ਲਾਵਹਿ ਚੀਤੁ, ਮਾਇਆ ਮਹਿ ਗਰਕਾਬੁ ਕਾਹਿ॥ ੬੯॥

ਸੋਰਠਾ॥ ਨਾਮਾ ਕਹੇ ਸੁਨਾਇ, ਰਾਮ ਨਾਮੁ ਮਨ ਮਹਿ ਬਸੈ॥
ਆਨ ਨ ਕਤਹੂ ਜਾਇ, ਯਹਿ ਕਰ ਧੰਧਾ ਕਰਤ ਹੈ॥ ੭੦॥

ਚੌਪਈ॥ ਸੁਨਹੁ ਤਿਲੋਕਾ ਬਾਤਿ ਹਮਾਰੀ॥
ਐਸੀ ਹਮਰੀ ਪ੍ਰੀਤਿ ਮੁਰਾਰੀ॥
ਸੁਨਜਾਰੇ ਜ੍ਿਵ ਕਨਕ ਚੁਰਾਵਨਿ॥
ਬਿਖਈ ਪਰ ਨਾਰੀ ਜਿਮਿ ਰਾਵਨਿ॥
ਕੁਰੰਕ ਕਰਨ ਸਬਦੁ ਸੁਨਿ ਧਾਵੈ॥
ਜੈਸੇ ਜਲ ਸੌ ਮੀਨੁ ਹਿਤਾਵੈ॥
ਜੈਸੇ ਜੂਏ ਪ੍ਰੀਤਿ ਜੁਆਰੀ॥
ਐਸੀ ਨਾਮੇ ਪ੍ਰੀਤਿ ਪਜਾਰੀ॥ ੭੧॥

ਦੋਹਰਾ॥ ਕਹੈ ਤਿਲੋਕਾ ਨਾਮਦੇ, ਕਿਉ ਉਰ ਥਿਰਤਾ ਹੋਇ॥
ਮਾਯਾਕਾਰੀ ਮਨ ਬਿਨਾ, ਕਰ ਕਰਿ ਸਾਕਹਿ ਕੋਇ॥ ੭੨॥

ਚੌਪਈ॥ ਕਹੈ ਤਿਲੋਕਾ ਯਹਿ ਮਨ ਆਈ॥
ਕ੍ਰਿਤਿ ਮਾਂਹਿ ਮਨੁ ਠੋਕ ਨ ਪਾਈ॥
ਕਾਟੀ ਕਾਗਦੁ ਗੁਡੀਆ ਆਨੀ॥
ਨਾਮਦੇਵ ਇਹੁ ਗਾਈ ਬਾਨੀ॥
ਜਿਵ ਵਲ ਕਰ ਪਦ ਤਹ ਮਨੁ ਪਾਵੈ॥
ਮਨ ਬਿਨੁ ਕਹਾ ਜੁ ਕਿਰਤਿ ਕਮਾਵੈ॥
620m ਕਹਿ ਨਾ/ਮਾ ਤੁਮ ਸਾਚੁ ਅਲਾਯਾ॥
ਤੁਮਰਾ ਮਨੁ ਤੁਮ ਵੱਸਿ ਨ ਆਯਾ॥ ੭੩॥

ਦੋਹਰਾ॥ ਕਾਗਦੁ ਗੁਡੀ ਅਗਾਸ ਮਹਿ, ਬਾਰਕ ਕੈ ਕਰਿ ਜੋਰਿ॥
ਐਸੇ ਨਿਰਖੇ ਪ੍ਰੀਤਿ ਸੋ, ਜੈਸੇ ਚੰਦ ਚਕੋਰ॥ ੭੪॥

ਚੌਪਈ॥ ਤਿਲੋਕੇ ਕੈ ਮਨ ਆਈ ਜਾਨਿ॥
ਨਾਮੇ ਕਹੀ ਸੁ ਲੀਨੀ ਮਾਨਿ॥
ਨਾਮਦੇਵ ਹਰਿ ਭੇਦੁ ਨ ਕੋਇ॥
ਹਰਿ ਹਰਿਜਨ ਦੋ ਏਕੋ ਸੋਇ॥
ਤਿਲੋਕੇ ਕਾ ਮਨ ਭਯਾ ਟਿਕਾਨੇ॥
ਅਬਿ ਹਰਿ ਪਾਵੌਂ ਸਾਚੀ ਮਾਨੈ॥
ਨਾਮੇ ਪਹਿ ਕੀਨੀ ਅਰਦਾਸਿ॥

ਅਬ ਆਯਾ ਮਨ ਮਹਿ ਬਿਸਵਾਸ॥
ਜਿਤੁ ਸੇਵਾ ਹਰਿ ਪਾਯਾ ਤੋਹਿ॥
ਸਾਈ ਸੇਵ ਬਤਾਵਹੁ ਮੋਹਿ॥
ਮੋ ਕੌ ਹਰਿ ਕਾ ਦਰਸੁ ਦਿਖਾਵਹੁ॥
ਹਮਰੇ ਮਨ ਕੀ ਆਸ ਪੂਰਾਵਹੁ॥ ੭੫॥

ਦੋਹਰਾ॥ ਨਾਮਾ ਕਹਤਾ ਧੰਨੁ ਤੂੰ, ਦਰਸਨ ਕੀ ਜਿਸੁ ਪਿਆਸਿ॥
ਕਹੈ ਤਿਲੋਕਾ ਸਤਿਗੁਰਾ, ਅਨਿਦਿਨੁ ਮਨ ਮਹਿ ਆਸ॥ ੭੬॥

ਚੌਪਈ॥ ਨਾਮਾ ਕਹੈ ਤਿਲੋਕੇ ਤਾਂਈ॥
ਜੇ ਤੇਰੇ ਮਨ ਲੋਚਾ ਆਈ॥
ਪਾਇ ਗਹਿ ਤੁਮ ਜਾਇ ਨਿਹਾਰਹੁ॥
ਦਰਸਨ ਹੋਸੀ ਤੁਰਤੁ ਸਿਧਾਰਹੁ॥
ਹਰਿਆ ਨੀਲਾ ਘੋਰਾ ਹੋਈ॥
ਤਿਸੁ ਕੀ ਟਹਲ ਕਰਤ ਹਰਿ ਸੋਈ॥
ਤਿਸੁ ਕੀ ਚਰਨੀ ਲਾਗਹੁ ਜਾਇ॥
ਨਾਮਦੇਵ ਇਵ ਕਰੀ ਸੁਨਾਇ॥ ੭੭॥

ਸੋਰਠਾ॥ ਗਯੋ ਤਿਲੋਕਾ ਤਾਹਿ, ਨਾਮਦੇਵ ਜਹ ਕਹਾ ਥਾ॥
ਯਹਿ ਤੌ ਠਾਕੁਰੁ ਨਾਹਿ, ਸੇਰ ਚੂਨ ਕਾ ਮਿਹਨਤੀ॥ ੭੮॥

ਚੌਪਈ॥ ਪਇਗਹ ਮੈ ਜਬ ਜਾਇ ਖਲੋਇ॥
ਜਸੋਂ ਕਾ ਤਸੋਂ ਜਾਇ ਦੇਖਯੋ ਓਇ॥
ਜੈਸਾ ਨਾਮਦੇਵ ਫੁਰਮਾਯਾ॥
ਵੈਸੋ ਪੁਰਖੁ ਤ ਨਦਰੀ ਆਯਾ॥
ਤੈਸੋ ਤੁਰਾ ਪੁਰਖੁ ਪੁਨ ਤੈਸਾ॥
ਨਾਮਦੇਵ ਕਹਿ ਦੀਨੋ ਜੈਸਾ॥
ਤਿਲੋਕੇ ਕੈ ਮਨ ਐਸੀ ਆਈ॥
ਖਰਿਖਰਾ ਕਰੈ ਕਾਹਿ ਰਘੁਰਾਈ॥ ੭੯॥

ਦੋਹਰਾ॥ ਤਿਲੋਕਾ ਪਿਛਾਹਾ ਫਿਰੈ, ਸਕੈ ਨ ਤਹਾਂ ਖਰੋਇ॥
621 ਓ. ਨਾਮਾ ਮੁਝ ਰਬੜਾਵਤਾ, ਯਹਿ ਠਾਕੁਰੁ ਨਹਿ ਹੋਇ॥ ੮੦॥

ਚੌਪਈ॥ ਕੀ ਪ੍ਰਵਾਹਿ ਠਾਕੁਰੁ ਕੋ ਪਈ॥
ਮਿਹਨਤਿ ਕਰਨੈ ਲਾਗਾ ਦਈ॥
ਸੇਰ ਚੂਨ ਕਾ ਯਾਹਿ ਮਜੂਰੁ॥
ਇਹ ਮੋ ਕੌ ਗੁਰ ਕਹਯਾ ਕੂਰੁ॥

ਖਿਨ ਆਵੈ ਖਿਨੁ ਪਾਛੈ ਜਾਇ॥
ਮਨ ਕਹਿ ਸੱਚ ਨਹੀ ਠਹਿਰਾਇ॥
ਘੁੜਵਾਲ ਨੈ ਕਹਾ ਪੁਕਾਰ॥
ਚੋਰੁ ਗਯਾ ਰੇ ਕਰੈ ਨਿਹਾਰ॥ ੮੧॥

ਦੋਹਰਾ॥ ਲੋਗ ਭਾਗ ਪਾਛੈ ਪਰੈ, ਗਯੋ ਤਿਲੋਕਾ ਭਾਗਿ॥
ਨਾਮ ਦੇਵ ਢਿਗਿ ਜਾ ਪਯਾ, ਲੋਗ ਗਏ ਤਿਹ ਲਾਗ॥ ੮੨॥

ਚੌਪਈ॥ ਲੋਕ ਕਹਹਿ ਇਹ ਚੋਰੁ ਹਮਾਰਾ॥
ਘੋਰੈ ਤਾ ਕੈ ਬਾਰੋ ਬਾਰਾ॥
ਆਵੈ ਜਾਇ ਬਹੁਤੁ ਕਰ ਤਾਕੈ॥
ਹਮ ਤੇ ਡਰਤਾ ਖੋਲ ਨ ਸਾਕੈ॥
ਕਹਿ ਨਾਮਾ ਇਹੁ ਤਸਕਰੁ ਨਾਂਹਿ॥
ਹਮਰੇ ਹੈ ਤੁਮ ਮਤੁ ਡਰੁ ਪਾਹਿ॥
ਨਾਮਾ ਬੂਝੈ ਦਰਸਨੁ ਭਯਾ॥
ਮਾਰਨ ਪਾਹਿ ਨ ਅੰਦਰਿ ਗਯਾ॥
ਕਹੈ ਤਿਲੋਕਾ ਓਹੁ ਨ ਹਰੀ॥
ਤੁਮ ਤੌ ਹਮ ਸੰਗਿ ਹਾਸੀ ਕਰੀ॥ ੮੩॥

ਦੋਹਰਾ॥ ਕਹੈ ਤਿਲੋਕਾ ਨਾਮਦੇ, ਮਜੂਰ ਬਤਾਵਹੁ ਮੋਹਿ॥
ਮੁਝੈ ਮਿਲਾਵਹੁ ਸੋ ਪ੍ਰਭੂ, ਜੈਸਾ ਮਿਲਿਆ ਤੋਹਿ॥ ੮੪॥

ਚੌਪਈ॥ ਕਹਿ ਨਾਮਾ ਤੂ ਪਾਵਨ ਪਰਤਾ॥
ਕਿਆ ਬਿਗਰੇ ਸਿਰੁ ਪਗੁ ਪਰ ਧਰਤਾ॥
ਆਗੇ ਤੇ ਵਹਿ ਮਾਰਨਿ ਪਰੇ॥
ਮੌ ਕੌ ਦੇਖਹਿ ਨਿਹਰੇ ਖਰੇ॥
ਇਨਿ ਬਾਤਨ ਮਹਿ ਪਰਚੌ ਨਾਹਿ॥
ਸੁਖ ਪਾਂਵੌ ਹਰਿ ਨਿਰਖੌ ਤਾਂਹਿ॥
ਨਾਮਾ ਕਹੈ ਸੁਨਹੁ ਇਕ ਬਾਤ॥
ਏਕ ਠੌਰ ਨਿਤਿ ਠਾਕੁਰੁ ਜਾਤ॥ ੮੫॥

ਦੋਹਰਾ॥ ਪੱਕਾ ਏਕੁ ਤਲਾਉ ਹੈ, ਜਲ ਸੇਤੀ ਭਰਪੂਰ॥
ਮਹੀ ਪਿਆਵਨਿ ਆਵਸੀ, ਠਾਕੁਰੁ ਤਹਾਂ ਜਰੂਰਿ॥ ੮੬॥

ਚੌਪਈ॥ ਠਾਕੁਰੁ ਆਵਗੁ ਤਹਾਂ ਸਿਧਾਵਹੁ॥
ਹਾਸੀ ਨਾਂਹਿ ਤਹਾਂ ਤੁਮ ਜਾਵਹੁ॥
ਬੂਰੀ ਭੈਸਉ ਪਰ ਕਰੁ ਰਾਖੀ॥

ਆਵਗੁ ਨਿਰਖਹੁ ਅਪਨੀ ਆਖੀ॥
ਊਪਰ ਭੂਰਾ ਦੇਖਹੁ ਜਾਇ॥
ਚਲਾ ਤਿਲੋਕਾ ਮਨੁ ਹਰਖਾਇ॥
ਤਹਾ ਜਾਇ ਬੈਠਾ ਤਟ ਤੀਰ॥
ਆਵਤ ਦੇਖਿਆ ਧਰੇ ਨ ਧੀਰ॥੮੭॥

ਦੋਹਰਾ॥ ਜੋ ਸਾਂਇਤਿ ਨਾਮੇ ਕਹੀ, ਹੋਈ ਵੇਲਾ ਸਾਇ॥
621m ਨਾਮੇ ਬਚਨੁ ਪੂਰਨ ਭਯਾ, ਦਰਸਨੁ ਦੀਨਾ ਆ/ਇ॥੮੮॥

ਚੌਪਈ॥ ਵੈਸਾ ਹੀ ਕਰੁ ਮਹਿ ਪਰ ਧਰੈ॥
ਤੈਸੋ ਭੂਰਾ ਊਪਰਿ ਕਰੈ॥
ਜਸੋ ਜਸੋ ਨਾਮਦੇ ਮੁਖ ਆਖੀ॥
ਸੋ ਸਭਿ ਦੇਖਿ ਲਈ ਨਿਜ ਆਖੀ॥
ਤਿਲੋਕੇ ਕੈ ਮਨ ਭ੍ਰਮ ਘਨੇਰਾ॥
ਇਹ ਤੇ ਨਾਹਨ ਠਾਕੁਰ ਮੇਰਾ॥
ਕੌਨੁ ਬਾਤਿ ਅਬ ਐਸੀ ਹੋਈ॥
ਮਹੀਂ ਚਰਾਵਨ ਲਾਗਾ ਸੋਈ॥੮੯॥

ਦੋਹਰਾ॥ ਨਾਮਦੇਵ ਕਹਿਆ ਕਿਸੇ, ਹਮਰੀ ਬਿਧਿ ਸਮਝਾਇ॥
ਐਸੇ ਰੌ ਇਸਿ ਤਾਲ ਪਰ, ਮਹੀ ਪਿਲਾਵਹੁ ਆਇ॥੯੦॥

ਚੌਪਈ॥ ਆਇ ਤਿਲੋਕੇ ਨਾਮੇ ਕਹਾ॥
ਠਾਕੁਰੁ ਨਾਹਨ ਮਾਹੀ ਤਹਾ॥
ਘਾਹੀ ਪਾਲੀ ਕਹਾਂ ਬਤਾਵਹੁ॥
ਸਾਵਧਾਨ ਹਰਿ ਮੋਹਿ ਮਿਲਾਵਹੁ॥
ਕੌਨੁ ਦਿਹਾਰਾ ਠਾਕੁਰੁ ਪਯਾ॥
ਚਰਵੇਦਾਰ ਮਾਹੀ ਕਿਵ ਭਯਾ॥
ਜਾਮਿ ਨ ਦੇਖੌ ਅਪਨੀ ਨੈਨੀ॥
ਤਾਂ ਨ ਪਤੀਜੇ ਗੁਰ ਕੀ ਬੈਣੀ॥੯੧॥

ਦੋਹਰਾ॥ ਨਾਮ ਦੇਉ ਕਹਨੈ ਲਗਾ, ਚਲਹੁ ਦ੍ਵਾਰਕਾ ਮਾਹੀ॥
ਕਰਹੁ ਰਸੋਈ ਤੀਰ ਤਟ, ਆਵਗੁ ਰੁਕਮਨ ਨਾਹੁ॥੯੨॥

ਚੌਪਈ॥ ਤੀਰਥ ਕੈ ਤਟ ਚੌਕਾ ਦੀਆ॥
ਪਾਕੁ ਪ੍ਰਸਾਦੁ ਤੁਰਤੁ ਸੁ ਕੀਆ॥
ਨਾਮ ਦੇਵ ਤਦਿ ਲਯਾ ਬੁਲਾਏ॥
ਭਈ ਰਸੋਈ ਜੇਵਹੁ ਆਏ॥

ਕਟਿ ਧੋਤੀ ਕਰਿ ਨਾਮਾ ਆਯਾ॥
ਆਗੇ ਲੈ ਪ੍ਰਸਾਦੁ ਰਖਾਯਾ॥ ੯੩॥

ਦੋਹਰਾ॥ ਕੂਕਰੁ ਚੌਕੈ ਧਸ ਗਯਾ, ਰੋਟੁ ਲਯਾ ਮੁਖ ਮਾਹਿ॥
ਕਹੈ ਨਾਮ ਦੇ ਬੀਠੁਲਾ, ਘਿਯ ਬਿਨੁ ਰੁਖੀ ਨ ਖਾਹਿ॥ ੯੪॥

ਚੌਪਈ॥ ਰੋਟੀ ਕੂਕਰ ਕੇ ਮੁਖ ਮਾਹੀ॥
ਨਾਮਾ ਘ੍ਰਿਤੁ ਮਗਰੇ ਲੈ ਜਾਹੀ॥
ਰੂਖੜੀ ਨਾ ਖਾਹਿ ਸੁਆਮੀ॥
ਨਿਜ ਬਾਟਾ ਲਹੁ ਅੰਤਰਜਾਮੀ॥
ਆਗੈ ਕੂਕਰ ਪਾਛੈ ਨਾਮਾ॥
ਪਿਛੈ ਤਿਲੋਕਾ ਪਾਛੈ ਆਮਾ॥
ਤਿਲੋਕਾ ਮਨ ਮਹਿ ਮਰਿ ਮਰਿ ਜਾਇ॥
ਭਲਾ ਮਿਲਾਯਾ ਮੁਝ ਹਰਿ ਰਾਇ॥ ੯੫॥

ਸੋਰਠਾ॥ ਚੂਹਿੜਿਆ ਗ੍ਰਿਹਿ ਜਾਇ, ਕੂਕਰ ਠਾਢਾ ਹੁਇ ਰਹਿਆ॥
ਘਿਰਤ ਦਯਾ ਤਦਿ ਪਾਇ, ਤਿਲੋਕਾ ਪਹੁਤਾ ਗੈਲ ਤੇ॥ ੯੬॥

ਚੌਪਈ॥ ਤਿਲੋਕੇ ਨਾਮਾ ਲਯਾ ਧਕਾਇ॥
ਕੂਤੇ ਕੌ ਕਹਤਾ ਹਰਿ ਰਾਇ॥
ਨਾਮਾ ਕਹੈ ਪਗੀ ਅਬ ਲਾਗੁ॥
ਠਾਕੁਰੁ ਹੈ ਰੇ ਸਮਝੁ ਅਭਾਗੁ॥
ਰੋਵੈ ਐਸਾ ਠਾਕੁਰੁ ਘਰਿ ਕੌ॥
622m ਕੂਕਰ ਸੰਗਿ ਰਲਾ/ਉਨ ਹਰਿ ਕੌ॥
ਸਗਵਾ ਘ੍ਰਿਤਾ ਭਿਆਨਿ ਛਿਆਯਾ॥
ਭਲਾ ਠਾਕੁਰੁ ਤੁਮ ਮੋਹਿ ਮਿਆਯਾ॥ ੯੭॥

ਦੋਹਰਾ॥ ਧਕਾਇ ਲਯਾ ਤਬ ਨਾਮਦੇ, ਚੌਕੇ ਬੈਠਾ ਆਇ॥
ਪੁਨ ਪਰਸਾਦੁ ਪਰੋਸਿਆ, ਲੈ ਨਾਮਾ ਮੁਖਿ ਪਾਇ॥ ੯੮॥

ਚੌਪਈ॥ ਥਾਲੀ ਨਾਮੇ ਆਗੇ ਰਾਖੀ॥
ਜੇਵਹੁ ਗੁਰ ਜੀ ਮੁਖ ਤੇ ਭਾਖੀ॥
ਕਹਨਾ ਫਿਰਿ ਪਰਜਾ ਤਿਤੁ ਘਰੀ॥
ਨਾਮੇ ਥਾਲੀ ਆਗੇ ਧਰੀ॥
ਆਗੇ ਲਾਗਾ ਕਹਨਾ ਫਿਰੇ॥
ਪਾਛੈ ਬਿਨਤੀ ਨਾਮਾ ਕਰੇ॥
ਜੇਵਨ ਸਾਰ ਕਿ ਕਹਨਾ ਜਾਨੈ॥
ਆਤਮ ਬੇਤਾ ਬ੍ਰਹਮੁ ਪਛਾਨੈ॥ ੯੯॥

ਦੋਹਰਾ॥ ਤੁਨਕੈ ਕਹਣਾ ਚਾੜ੍ਹਿ ਕੇ, ਤਿਲੋਕੈ ਦੀਨਾ ਡਾਰਿ॥
ਠਾਕੁਰੁ ਤੁਮਰਾ ਦੇਖਿਆ, ਮੁਝ ਕਹਿਣਾ ਇਨ ਮਾਰਿ॥ ੧੦੦॥
ਸੋਰਠਾ॥ ਸਮਝੁ ਨ ਕਾਹਲ ਹੋਇ,ਕਹਿ ਨਾਮਾ ਇਹ ਠਾਕਰੋਂ॥
ਉਸ ਕੌ ਰੌਵਹਿ ਤੋਹਿ, ਰਾਮ ਰੋਵੈ ਤੁਮ ਸਦਨ ਕੌ॥ ੧੦੧॥
ਚੌਪਈ॥ ਰੰਮ ਤੁਮਾਰੇ ਘਰ ਕੌ ਰੋਵੈ॥
ਪ੍ਰਸਾਦੁ ਛਜਾਇ ਕਹਾ ਕਹੁ ਹੋਵੈ॥
ਤੁਣ ਕੈ ਚਾੜ੍ਹਿ ਗਿਰਾਯਾ ਕਹਣਾ॥
ਖੁਆਜੇ ਕਾ ਇਹੁ ਡਡੂ ਗਹਣਾ॥
ਤਬ ਕਹਣੇ ਕਾ ਇਕ ਪਰ ਤੂਟਾ॥
ਹੋਇ ਬਿਕ੍ਰਿਕਿ ਤਿਲੋਕੇ ਸੁਟਾ॥
ਕੁੱਤਾ ਬਿੱਲਾ ਰਾਮੋ ਰਾਮ॥
ਐਸਾ ਰੁਲਿਆ ਠਾਕੁਰੁ ਆਮ॥
ਠਾਕੁਰੁ ਕੀਨਾ ਜਾਇ ਸੁਆਨੁ॥
ਅਬ ਕਹਣੈ ਕੋ ਕਹਿ ਭਗਵਾਨੁ॥
ਤਬ ਕੂਕਰ ਨੈ ਘ੍ਰਿਤੁ ਛਿਘਾਯਾ॥
ਅਬ ਲੋੜੈ ਹਮ ਕੌ ਕਹਣਾਯਾ॥ ੧੦੨॥
ਦੋਹਰਾ॥ ਜੇਵ ਰਸੋਈ ਭਜਨੁ ਕਰਿ, ਨਿਸਿ ਮੁਖਿ ਸੰਧਜਾ ਕਾਲ॥
ਤਿਲੋਕੇ ਬਿਨਤੀ ਫਿਰਿ ਕਰੀ, ਮੇਲਹੁ ਮੋਹਿ ਗੁਪਾਲ॥ ੧੦੩॥
ਚੌਪਈ॥ ਕੀਰਤਨੁ ਕਰਿ ਕੀਰਤਿ ਤਬ ਕਰੀ॥
ਤਿਲੋਕੇ ਬਿਨਤੀ ਫੇਰਿ ਉਚਰੀ॥
ਦੁਇ ਕਰਿ ਜੋਰ ਖਰਾ ਹੁਇ ਰਹਾ॥
ਕਹੋ ਤਿਲੋਕਾ ਨਾਮੇ ਕਹਾ॥
ਮਨ ਅਪਨੈ ਕੀ ਆਖਿ ਸੁਨਾਇ॥
ਨਾਮਾ ਬੋਲੈ ਪੂਤ ਪਲਾਇ॥
ਸੁਨਿ ਅਰਦਾਸਿ ਬਾਬਾ ਗੁਰਦੇਉ॥
ਮੋਹਿ ਮਿਲਾਵਹੁ ਅਲਖ ਅਭੇਉ॥ ੧੦੪॥
ਦੋਹਰਾ॥ ਹਮ ਤੁਮ ਚੱਲਹਿ ਦ੍ਵਾਰਕਾ, ਜਾਇ ਕਰਹਿ ਇਸਨਾਨੁ॥
ਬੇਣੀ ਸੰਗਮੁ ਆਇਆ, ਤਹ ਪਾਵਹਿ ਭਗਵਾਨੁ॥ ੧੦੫॥
ਚੌਪਈ॥ ਬਰਜ ਰਾਜੇ ਆਏ ਇਸਨਾਨ॥
ਤਹ ਪਾਯੈ ਦਰਸਨੁ ਭਗਵਾਨੁ॥
ਰਾਤਿ ਸੋਇ ਕਰਿ ਜਾਗੇ ਪ੍ਰਾਤ॥

622m ਦੋਊ ਚਲੇ ਦੁਆਰਕਾ/ਜਾਤ॥
ਮਾਰਗ ਮਹਿ ਮਿਲਿਆ ਇਕੁ ਕੋਈ॥
ਹਾਥ ਕੁਟੰਬਾਂ ਜਾਤਾ ਓਈ॥
ਜਾਟ ਰੂਪ ਮੂਰਖੁ ਜਾ ਦੀਸੈ॥
ਨਾਮਾ ਕਹੈ ਜਾਇ ਜਗਦੀਸੈ॥੧੦੬॥

ਦੋਹਰਾ॥ ਨਾਮ ਕਹੈ ਤਿਲੋਕਿਆ, ਮੂਰਖ ਬੂਝ ਨ ਕਾਇ॥
ਜਿਸ ਕੌ ਤ੍ਰਿਭਵਣੁ ਸੂਝਤਾ, ਸੌ ਜਾਤਾ ਹਰਿ ਰਾਇ॥੧੦੭॥

ਚੌਪਈ॥ ਕਹੈ ਤਿਲੋਕਾ ਹਰਿ ਜਿਨਿ ਜੋਹੇ॥
ਮੂਰਖ ਜੱਟੁ ਜਾਇ ਹੈ ਕੋਈ॥
ਤਾਂ ਤੇ ਉਸ ਨੈ ਕਰੀ ਅਵਾਜ॥
ਅਬ ਮਾਰਨ ਕਾ ਕਰ ਹੈ ਸਾਜ॥
ਨਾਮਾ ਮੇਰੇ ਖ਼ਜਾਲ ਕਤ ਪਰਾ॥
ਕਲ ਪਗੁ ਤੂਟਾ ਤਰਸੁ ਨ ਕਰਾ॥
ਅਬ ਤੁਮ ਲੋੜਹੁ ਸੀਸੁ ਫੜਾਯਾ॥
ਤਿਲੋਕੇ ਕੈ ਮਨ ਸੰਸਾ ਆਯਾ॥੧੦੮॥

ਸੋਰਠਾ॥ ਲੋਪ ਭਏ ਹਰਿ ਰਾਇ, ਤਾਤੇ ਨਾਮਾ ਵਿੱਝਵੇ॥
ਤਿਲੋਕੇ ਮਨ ਪਤਿਆਇ, ਨਾਮਾ ਸਾਚੀ ਕਹਤੁ ਥਾ॥੧੦੯॥

ਚੌਪਈ॥ ਕਹੇ ਤਿਲੋਕਾ ਨਾਮੇ ਤਾਈ॥
ਕੌਨੁ ਏਹੁ ਕਹੈ ਰਘੁਰਾਈ॥
ਕਹੈ ਤਿਲੋਕਾ ਕਦਿ ਟੰਗ ਤੋਰੀ॥
ਐਸੀ ਹਮ ਕਦਿ ਕੀਤੀ ਜੋਰੀ॥
ਕਹੈ ਨਾਮਦੇ ਤਦਿ ਪਗੁ ਤੂਟਾ॥
ਤੁਨਕੇ ਚਾੜਿ ਜਬ ਕਹਣਾ ਸੂਟਾ॥
ਤਿਲੋਕੇ ਕੈ ਮਨ ਸਾਚੀ ਆਈ॥
ਨਾਮੇ ਝੂਠੁ ਕਹਾ ਜਿਨਿ ਰਾਈ॥

ਦੋਹਰਾ॥ ਆਗੇ ਇਉ ਉਰਿ ਜਾਨਤਾ, ਨਾਮਾ ਕਹੈ ਦਰੇਗੁ॥
ਅਬ ਮਨ ਮਹਿ ਭੌ ਖਾਯਾ, ਜੋ ਕੁਛ ਕਹੈ ਸੁ ਹੋਗੁ॥੧੧੧॥

ਚੌਪਈ॥ ਤਿਲੋਕਾ ਮਨ ਮਹਿ ਬਹੁਤਾ ਡਰੈ॥
ਹੋਇਆ ਆਤੁਰ ਮਨ ਭੌ ਕਰੈ॥
ਦੁਆਰਾ ਵਤਿ ਤਟ ਤੀਰ ਸਿਧਾਏ॥
ਠਾਕੁਰੁ ਰੂਪੁ ਮੁਗਲੁ ਬਣਿ ਆਏ॥

ਕਹੇ ਤਿਲੋਕਾ ਮੁਗਲੁ ਅਹੁ ਆਯਾ॥
ਫੜਗੁ ਵਿਗਾਰਿ ਬਹੁਤੁ ਭੌ ਖਾਯਾ॥
ਨਾਮਾ ਕਹੈ ਮੁਗਲ ਨਹਿ ਹੋਈ॥
ਚਰਨੀ ਲਾਗਹੁ ਠਾਕੁਰੁ ਸੋਈ॥ ੧੧੨॥

ਦੋਹਰਾ॥ ਠਾਕੁਰੁ ਮੁਖਹੁ ਵੰਗਾਰਜਾ, ਪਕਰ ਬਿਗਾਰੀ ਲੇਹੁ॥
ਕਹੈ ਨਾਮਦੈ ਵਾਰ ਨੇ, ਪੋਟਿ ਮੋਹਿ ਸਿਰਿ ਦੇਹੁ॥ ੧੧੩॥

ਚੌਪਈ॥ ਠਾਕੁਰੁ ਬੋਲੇ ਖਰਾ ਬਿਗਾਰੀ॥
ਮੁਖ ਤੇ ਉਚੀ ਗਾਰ ਪੁਕਾਰੀ॥
ਕਹਿਨਾ ਸਿਰ/ਮਾ ਆਏ ਭਗਵਾਨ॥
ਕਹੈ ਤਿਲੋਕਾ ਮੁਗਲ ਪਠਾਨੁ॥
ਠਾਕੁਰੁ ਰੂਪੁ ਨਾਹਿ ਯਹਿ ਹੋਇ॥
ਯਹਿ ਤੌ ਮੁਗਲੁ ਬੁਰਾ ਸਾ ਕੋਇ॥
ਮਲੇਛ ਰੂਪ ਮੁਗਲੁ ਭੈ ਕਾਰੀ॥
ਭਾਗ ਚਲਹਿ ਇਹਿ ਗਹੁਗੁ ਬਿਗਾਰੀ॥ ੧੧੪॥

ਸੋਰਠਾ॥ ਪਕਰਗੁ ਏਹੁ ਬਿਗਾਰ, ਨਾਮਾ ਤਾਤੇ ਭਾਗ ਚਲੁ॥
ਨਾਮਾ ਕਹੈ ਸੁਮਾਰੁ, ਕਹਿ ਤੇ ਮੁਗਲ ਦੁਆਰਿਕਾ॥ ੧੧੫॥

ਚੌਪਈ॥ ਕਹੇ ਨਾਮ ਦੇ ਲਾਗਹੁ ਪਾਵਨ॥
ਏਹੀ ਠਾਕੁਰੁ ਕਰਨ ਕਰਾਵਨ॥
ਕਹੇ ਤਿਲੋਕਾ ਮੋ ਜਿਨਿ ਮਾਨੋ॥
ਮਲੇਛੁ ਮੁਗਲੁ ਕਤ ਠਾਕੁਰੁ ਜਾਨੋ॥
ਨਾਮਾ ਕਹੈ ਤੁਝੈ ਭਰਮਾਈ॥
ਠਾਕੁਰੁ ਹੈ ਰੇ ਲਾਗਹੁ ਪਾਈ॥
ਕਹੈ ਤਿਲੋਕਾ ਮੈ ਅਬ ਜਾਵਾ॥
ਮੈ ਤੋ ਨਾਹਿ ਬਿਗਾਰ ਫੜਾਵਾਂ॥ ੧੧੬॥

ਦੋਹਰਾ॥ ਮੇਰੀ ਤੋ ਅਬ ਬਿਦਾਹੀ, ਤੂੰ ਕਰੁ ਜੋ ਤੁਧੁ ਚੀਤਿ॥
ਤਿਲੋਕੇ ਸਮਝਿ ਨ ਆਵਈ, ਪਈ ਭਰਮ ਕੀ ਭੀਤਿ॥ ੧੧੭॥

ਚੌਪਈ॥ ਤਿਲੋਕ ਭਾਗਾ ਕੰਡ ਵਲਾਇ॥
ਨਾਮੇ ਲੀਨੀ ਪੋਟ ਉਠਾਇ॥
ਸਿਰੇ ਸਿਰਿ ਨਾਮੇ ਕੌ ਮਾਰੇ॥
ਤਿਲੋਕਾ ਫਿਰਿ ਕੈ ਨਦਰ ਨਿਹਾਰੇ॥
ਨਾਮਾ ਤੋ ਗਹਿ ਲਯਾ ਬਿਗਾਰਿ॥

ਦੂਸਰ ਸਿਰਿ ਸਿਰਿ ਪਰਤੀ ਮਾਰਿ॥
ਤਿਲੋਕਾ ਭਾਗਾ ਤਿਦੂ ਘਨੇਰਾ॥
ਨਾਮਾ ਪਾਛੈ ਉਚ ਕਰਿ ਟੇਰਾ॥ ੧੧੮॥

ਦੋਹਰਾ॥ ਨਾਮਾ ਮਗਰਿ ਪੁਕਾਰਿਆ, ਠਾਕੁਰ ਸੁਨ ਅਰਦਾਸਿ॥
ਭਾਗੀ ਖਾਈ ਜਾਤੁ ਹੈ, ਤਿਲੋਕਾ ਤੁਮਰਾ ਦਾਸੁ॥ ੧੧੯॥

ਚੌਪਈ॥ ਨਾਮੇ ਮਗਰਹੁ ਫੇਰਿ ਹੂਆਯਾ॥
ਹਲੇ ਯਾਰਾ ਗਾਇ ਸੁਣਾਯਾ॥
ਆਉ ਤਿਲੋਕਾ ਹੈ ਖੁਸਖਬਰੀ॥
ਮੀਠੀ ਬਿਗਰੀ ਨਾਹਨ ਜਬਰੀ॥
ਠਾਕੁਰੁ ਬੋਲੈ ਕਹੁ ਕਹੁ ਨਾਮਾ॥
ਦਰਸੁ ਤਿਲੋਕੇ ਦੀਜੈ ਰਾਮਾ॥
ਠਾਕੁਰੁ ਕਹੈ ਬੁਲਾਇ ਲਜਾਵਹੁ॥
ਨਾਮਾ ਦਰਸਨੁ ਆਨਿ ਦਿਖਾਵਹੁ॥ ੧੨੦॥

ਸੋਰਠਾ॥ ਪ੍ਰਭੂ ਜੀ ਰੂਪੁ ਨਿਵਾਰਿ, ਤਿਲੋਕਾ ਏਵ ਨਾ ਆਂਵਦਾ॥
ਸੁੰਦਰੁ ਰੂਪੁ ਸਵਾਰਿ, ਤਿਲੋਕੇ ਦਰਸਨੁ ਦੀਜੀਏ॥ ੧੨੧॥

ਚੌਪਈ॥ ਸਾਵਲੁ ਸੁੰਦਰੁ ਰੂਪੁ ਬਨਾਯਾ॥
ਪਾਛੈ ਨਾਮੇ ਬਹੁਰਿ ਬੁਲਾਯਾ॥
ਕਹੇ ਤਿਲੋਕਾ ਦੇਖਹੁ ਭਾਈ॥
ਪਕਰਯਾ ਆਪਿ ਮੂਝੈ ਪਕਰਾਈ॥
ਹਾਇ ਹਾਇ ਸੁਨਹੁ ਰੇ ਲੋਗ॥
ਪਕਰਾਇਯਾ ਲੋਗ ਤਿਹੈ ਮੁਹਿ ਜੋਗ॥
ਤਿਲੋਕੇ ਬਹੁਤੁ ਭਗਾਈ ਖਾਈ॥
ਪਾਛੈ ਮੁੜਿ ਕੈ ਮੁਖੁ ਜਿਨਿ ਲਾਈ॥ ੧੨੨॥

ਦੋਹਰਾ॥ ਠਾਕੁਰੁ ਹੈ ਇਹੁ ਆਉ, ਰੇ ਕਾਹੇ ਭਾਗਾ ਜਾਹਿ॥
ਕਮਲ ਨੈਨੁ ਕਰਤਾ ਪੁਰਖੁ, ਮੁਗਲੁ ਰੂਪ ਇਹੁ ਨਾਹਿ॥ ੧੨੩॥

ਚੌਪਈ॥ ਹਲੇ ਈ ਯਾਰਾ ਹੈ ਖੁਸਖਬਰੀ॥
ਬਲਿ ਬਲਿ ਜਾਉ ਮੀਠੀ ਬਿਗਰੀ॥
ਏਹੁ ਸਬਦੁ ਤਬ ਗਾਇ ਸੁਣਾਯਾ॥
ਤਿਲੋਕਾ ਮਗਰਹੁ ਬਹੁਤੁ ਬੁਲਾਯਾ॥
ਬਹੁਤ ਜਤਨ ਨਾਮਾ ਕਰਿ ਰਹਯਾ॥
ਤਿਲੋਕਾ ਜਾਨੈ ਅਬ ਹੌਂ ਗਹਯਾ॥

ਕਹਿ ਨਾਮਾ ਪ੍ਰਭ ਕ੍ਰਿਪਾ ਕੀਜੈ॥
ਚਜੋ ਜਾਨਹੁ ਤਜੋ ਦਰਸਨੁ ਦੀਜੈ॥੧੨੪॥

ਦੋਹਰਾ॥ ਚਤਰਭੋਜੁ ਠਾਕੁਰੁ ਭਜਾ, ਤਿਲੋਕਾ ਨਿਰਖੇ ਨਾਂਹਿ॥
ਠਾਕੁਰੁ ਨਾਮਾ ਦੁਇ ਜਣੈ, ਪਾਛੈ ਲਾਗੇ ਜਾਹਿ॥੧੨੫॥

ਸੋਰਠਾ॥ ਕਜਾ ਤ੍ਰੀਲੋਚਨ ਹੋਰੁ, ਕਰਿ ਦੀਨਾ ਜਗਦੀਸਰਹਿ॥
ਗਈ ਰੈਨ ਭਜੇ ਭੋਰੁ, ਰਵਿ ਨਿਰਖਤਿ ਤਮੁ ਬਿਨਸਈ॥੧੨੬॥

ਚੌਪਈ॥ ਤੀਜਾ ਲੋਚਨੁ ਗਿੱਚੀ ਕੀਆ॥
ਤੌ ਤਿਸੁ ਹਰਿ ਕਾ ਦਰਸੁ ਥੀਆ॥
ਕੋਟ ਸੂਰ ਕਾ ਭਜਾ ਉਜਾਰਾ॥
ਨੈਨੀ ਨਿਰਖਜਾ ਕਰਨੈ ਹਾਰਾ॥
ਠਾਕੁਰੁ ਕੀ ਮੁੜਿ ਚਰਨੀ ਲਾਗਾ॥
ਦਰਸਨੁ ਪਰਸ ਭਜਾ ਵਡਿਭਾਗਾ॥
ਠਾਕੁਰੁ ਬੁਝੈ ਕਹੁ ਕੁਸਲਾਤ॥
ਤੁਮਰੇ ਦਰਸਨ ਹੋਈ ਸਾਤਿ॥
ਦਰਸਨੁ ਪਰਸ ਭਜੋ ਸੁਭਣੀਕਾ॥
ਤੁਮਰੇ ਦਰਸਨ ਹੋ ਪ੍ਰਭ ਨੀਕਾ॥੧੨੭॥

ਦੋਹਰਾ॥ ਠਾਕੁਰੁ ਜੀ ਕੌਂ ਭੇਟਿ ਲੈ, ਮਿਲੈ ਤਿਲੋਚਨ ਮੀਤ॥
ਉਪਮਾ ਬਰਨੀ ਜੋਰ ਕਰਿ, ਮਨ ਬਚ ਕਰਮ ਕਰਿ ਪ੍ਰੀਤਿ॥੧੨੮॥

ਚੌਪਈ॥ ਕਰਤਾ ਤੌਂ ਪਤਿਸਾਹੀ ਲਾਲ॥
ਏਹੁ ਸਬਦੁ ਲੈ ਮਿਲੈ ਰਸਾਲ॥
ਤ੍ਰੈ ਸੌ ਪਦਾ ਤ੍ਰਿਲੋਚਨ ਗਾਜਾ॥
ਠਾਕੁਰ ਕੌਂ ਲੈ ਭੇਟ ਚੜ੍ਹਾਜਾ॥
ਨਾਮੇ ਪਾਛੈ ਦਰਸਨੁ ਪੇਖਾ॥
ਸਤਿਗੁਰ ਕ੍ਰਿਪਾ ਮਿਟੈ ਕਲੇਖਾ॥
ਧੰਨ ਤ੍ਰਿਲੋਚਨੁ ਧਨੁ ਧਨੁ ਨਾਮਾ॥
624 ੳ./ ਅਦ੍ਰਿਸਟ ਦਿਖਾਯਾ ਨੈਨੀ ਰਾਮਾ॥੧੨੯॥

ਦੋਹਰਾ॥ ਤਿਲੋਕਾ ਤ੍ਰਿਲੋਚਨੁ ਭਜਾ, ਤੀਜਾ ਲੋਚਨੁ ਪਾਇ॥
ਪ੍ਰੀਤਿ ਲਗੀ ਜਗਦੀਸ ਸੌਂ, ਅਨਿਦਿਨੁ ਹਰਿਗੁਣ ਗਾਇ॥੧੩੦॥

ਚੌਪਈ॥ ਨਾਮੇ ਹਰਿ ਪਹਿ ਬਿਨਤੀ ਕਰੀ॥
ਬੇਗ ਨ ਦਰਸਨੁ ਦੀਨਾ ਹਰੀ॥
ਕਿਉ ਪ੍ਰਭਿ ਇਤਨੀ ਬੇਰ ਲਗਾਈ॥

ਖਾਮ ਭਈ ਕੁਛੁ ਏਸਿ ਕਮਾਈ॥
ਠਾਕੁਰੁ ਬੋਲੈ ਤੂ ਸੁਨਿ ਨਾਮਾ॥
ਇਸੁ ਕੀ ਭਗਤਿ ਨਾਹਿ ਕੁਛੁ ਖਾਮਾ॥
ਤ੍ਰਿਲੋਚਨੁ ਮੇਰਾ ਭਗਤੁ ਪੁਰਾਣਾ॥
ਨਾਮਾ ਹਮਰੇ ਭਗਤਿ ਪਰਾਣਾ॥੧੩੧॥

ਸੋਰਠਾ॥ ਭੇਟਿ ਚੜੈ ਹਥਿ ਨਾਂਹਿ, ਮਿਲੌ ਤ੍ਰਿਲੋਚਨ ਦੇਇ ਕਰ॥
ਤਬ ਆਈ ਮਨ ਮਾਹਿ, ਜਬ ਮੁੜਿ ਦਰਸਨ ਨਾ ਲਗੇ॥੧੩੨॥

ਚੌਪਈ॥ ਤੌ ਮਿਲਿਆ ਦੇ ਲੋਚਨੁ ਭੇਟਿ॥
ਆਵਣੁ ਜਾਣਾ ਦੀਨਾ ਮੇਟਿ॥
ਪੂਰਬ ਇਸ ਨੈ ਭਗਤਿ ਕਮਾਈ॥
ਅਬ ਇਸਿ ਊਪਰ ਭਏ ਸਹਾਈ॥
ਐਸਾ ਸੰਤ ਸਹਾਈ ਰਾਮੁ॥
ਸੰਤ ਜਨਾ ਕੇ ਪੂਰਨ ਕਾਮ॥
ਜਹ ਕਹ ਭਗਤਾ ਕਰੀ ਸਹਾਇ॥
ਲਾਗਨਿ ਦਈ ਨ ਤਾਤੀ ਵਾਊ॥੧੩੩॥

ਦੋਹਰਾ॥ ਧਨ ਠਾਕੁਰੁ ਧਨੁ ਭਗਤਿ ਹੈ, ਕੀਮਤਿ ਕਹੀ ਨ ਜਾਇ॥
ਦਰਬਾਰੀ ਸਰਨੀ ਸੰਤ ਕੀ, ਰਵਿ ਸੁਤ ਤਲਬ ਮਿਟਾਇ॥੧੩੪॥

ਚੌਪਈ॥ ਸੰਤਨ ਕੀ ਕਹਾ ਮਹਮਾ ਬਰਨੀ॥
ਧਨੁ ਨਾਮੇ ਤ੍ਰਿਲੋਚਨ ਕਰਨੀ॥
ਜਯੋਂ ਅੰਭੈ ਮੈ ਅੰਭ ਮਿਲਾਯਾ॥
ਤਯੋਂ ਹਰਿਜਨੁ ਹਰਿ ਮਾਂਹਿ ਸਮਾਯਾ॥
ਇਤੁ ਬਿਧ ਨਾਮ ਤ੍ਰਿਲੋਚਨੁ ਭਯਾ॥
ਨਾਮੁ ਤਿਲੋਕਾ ਪਾਛੈ ਪਯਾ॥
ਨਾਨਕ ਪੰਥੀ ਜਨੁ ਦਰਬਾਰੀ॥
ਸੰਤਨ ਕੈ ਸਦ ਕੈ ਬਲਿਹਾਰੀ॥੧੩੫॥

ਦੋਹਰਾ॥ ਪਰਚੀ ਪੂਰੀ ਵੀਹਵੀ ਤ੍ਰਿਲੋਚਨ ਕੀ ਜਾਨ॥
ਆਗੈ ਕਥਾ ਕਬੀਰ ਕੀ ਸੰਤ ਸੁਨਹੁ ਦੈ ਕਾਨ॥੧੩੬॥੨੦॥
ਇਤਿ ਪਰਚੀ ਤ੍ਰਿਲੋਚਨ ਭਗਤਿ ਕੀ ਸੰਪੂਰਨ ਭਈ॥੨੦॥

# ਬਾਣੀ ਬਾਬਾ ਰਾਮਦਾਸ, 1807 ਈ.

ਬਾਬਾ ਰਾਮਦਾਸ ਉਦਾਸੀ ਦੀਵਾਨਾ ਸਾਧੂਆਂ ਵਿਚੋਂ ਸਨ। ਇਹ ਬਾਬਾ ਮਿਹਰਬਾਨ ਸੋਢੀ ਵਾਲੀ ਮੀਣਾ ਸ਼ਾਖ ਨਾਲ ਵੀ ਜੁੜਦੇ ਹਨ। ਇਨ੍ਹਾਂ ਦੀ ਜਨਮ ਮਿਤੀ ਦਾ ਪਤਾ ਨਹੀਂ। ਇਨ੍ਹਾਂ ਦਾ ਡੇਰਾ ਪਟਿਆਲੇ ਰਿਹਾ। ਦੱਸਿਆ ਜਾਂਦਾ ਹੈ ਕਿ ਇਨ੍ਹਾਂ ਨੂੰ ਪਟਿਆਲੇ ਦੇ ਮਹਾਰਾਜਾ ਸਾਹਿਬ ਸਿੰਘ ਨੇ 1810 ਈ. ਵਿਚ ਪੰਜ ਸੌ ਵਿਘੇ ਜ਼ਮੀਨ ਦਾ ਪਟਾ ਦਿੱਤਾ।[1]

ਇਨ੍ਹਾਂ ਦੀਆਂ ਰਚਨਾਵਾਂ ਬਾਣੀ ਰਾਗਾਂ ਵਿਚ, ਸਾਰ ਰਾਮਾਇਣ, ਭਗਤਮਾਲ, ਰਾਜਨੀਤਿ ਪ੍ਰਕਾਸ਼, ਬਿਰਦ ਪ੍ਰਤਾਪ, ਦ੍ਰੋਪਤੀ ਚਰਿਤ੍ਰ ਹਨ। ਭਗਤਮਾਲ ਦਾ ਰਚਨਾਕਾਲ 1859 ਬਿ. ਹੈ।[2] ਬਾਣੀ ਦੀ ਪਹਿਲੀ ਹੱਥ ਲਿਖਤ 1864 ਬਿ. ਦੀ ਹੈ।[3]

ਇਨ੍ਹਾਂ ਨੇ ਪਦੇ, ਅਸ਼ਟਪਦੀਆਂ, ਛਪੇ, ਬੰਸਰੀ, ਹੋਰੀਆਂ, ਅਲਾਹੁਣੀਆਂ, ਬਾਰਾਮਾਹਾ, ਸਲੋਕ (ਦੋਹਰੇ), ਰਾਸ ਮੰਡਲ, ਪੰਚਾਧਿਆਈ, ਸਵੱਈਏ, ਅਰਦਾਸ, ਆਰਤੀ ਆਦਿ ਰੂਪਾਂ ਵਿਚ ਰਚਨਾ ਕੀਤੀ। ਇਨ੍ਹਾਂ ਦੀ ਵਿਚਾਰਧਾਰਾ ਵਧੇਰੇ ਕਰਕੇ ਸਰਗੁਣ ਭਗਤੀ ਨਾਲ ਸੰਬੰਧਿਤ ਹੈ।

ਇਸਦੀਆਂ ਮੁੱਢਲੀਆਂ ਹੱਥ ਲਿਖਤਾਂ GNDU-263 (1864), GNDU-836, CPL-533 (1873 ਬਿ.), CPL-534 (1874), CPL-715 (1883 ਬਿ.) ਹਨ।

ਤ੍ਰਿਲੋਚਨ ਭਗਤ ਬਾਰੇ ਇਨ੍ਹਾਂ ਦੀਆਂ ਰਚਨਾਵਾਂ ਵਿਚ ਇਹ ਲਿਖਿਆ ਮਿਲਦਾ ਹੈ:

1. ਭਗਤ ਤ੍ਰਿਲੋਚਨ ਜੀ ਪ੍ਰਭੂ ਨਾਲ ਹੋਲੀ ਖੇਡਣ ਸਮੇਂ ਹਾਜ਼ਰ ਸਨ। ਇਹ ਪ੍ਰਭੂ ਦੀ ਸੇਵਾ ਕਰਕੇ ਉਨ੍ਹਾਂ ਨੂੰ ਰੀਝਾ ਰਹੇ ਸਨ।[4]

2. ਭਗਤ ਵੱਛਲ ਪਰਮਾਤਮਾ ਨੇ ਤ੍ਰਿਲੋਚਨ ਭਗਤ ਦੀ ਰੱਖਿਆ ਕੀਤੀ।[5]

3. ਰਾਮਾਨੰਦ, ਕਬੀਰ, ਤ੍ਰਿਲੋਚਨ ਤੇ ਰਵਿਦਾਸ ਸਾਧਨਾ ਕਰਕੇ ਉਜਾਗਰ ਹੋ ਗਏ ਸਨ।[6]

## ਟਿੱਪਣੀਆਂ ਤੇ ਹਵਾਲੇ

1. **ਬਾਣੀ ਬਾਬਾ ਰਾਮਦਾਸ**, (ਸੰਪਾ. ਜ.ਸ. ਸਾਬਰ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨਾ 16.
2. **ਉਹੀ**, ਪੰਨਾ 21.
3. **ਉਹੀ**, ਪੰਨਾ 21. (ਹੱਥ ਲਿਖਤ GNDU MS-263, ਬਿ., 6ਅ)
4. **ਉਹੀ**, ਪੰਨਾ 51.
5. **ਉਹੀ**, ਪੰਨਾ 185.
6. **ਉਹੀ**, ਪੰਨਾ 232.

# ਪਾਠ

## ਰਾਗੁ ਬਸੰਤ ॥

ਰੰਗ ਹੋਰੀ ਖੇਲੈ ਸੰਤ ਸੂਰ ॥
ਪ੍ਰੇਮ ਪ੍ਰੀਤ ਕਰਿ ਪ੍ਰਭ ਹਜੂਰ ॥੧॥ ਰਹਾਉ ॥
ਸਿਵ ਸੰਨਕਾਦਕ ਪ੍ਰੇਮ ਪਾਗ ॥
ਹਿਤ ਸਿਉ ਕਰਤ ਹਿੰਡੋਲ ਰਾਗ ॥
ਨਾਰਦ ਨਿਰਤਤ ਤਾਨ ਤਾਲ ॥
ਧੁਰਪਤਿ ਧੁਨਿ ਗਾਵਤ ਧਮਾਲ ॥
ਧ੍ਰੂ ਕਰ ਧੀਰਜ ਸੁਣਤ ਤਾਨ ॥
ਪ੍ਰਹਲਾਦ ਰਹਾ ਰੰਗ ਪ੍ਰੇਨ ਸਾਨ ॥
ਅੰਬਰੀਕ ਲੀਆ ਭਰਿ ਰੰਗ ਅਨੂਪ ॥
ਖੇਲ ਰਚੀ ਤਜਿ ਰਾਜ ਕੂਪ ॥੨॥
ਜਨਕ ਰਾਇ ਸੁਖਦੇਵ ਸੰਤ ॥
ਸੰਗਿ ਪ੍ਰਭ ਖੇਲੈਂ ਸਦਾ ਬਸੰਤ ॥
ਸ੍ਰੀ ਰਾਮਾਨੰਦ ਕਬੀਰ ਦਾਸ ॥
ਪਲ ਪਲ ਖੇਲੈਂ ਚਰਨ ਪਾਸ ॥੩॥
ਨਾਮਦੇਵ ਨਿਤ ਲੀਐ ਤਾਲ ॥
ਰਵਦਾਸ ਰਬਾਬੀ ਸੰਗ ਨਾਲ ॥
ਸੈਨ ਮਸਾਲੀ ਖੜਾ ਬੀਚ ॥
ਰੰਗ ਕੇਸਰ ਅਲਤਾਮਚੀ ਕੀਚ ॥੪॥
ਸਧਨਾ ਸਭ ਕੀ ਚਰਨ ਧੂਰ ॥
ਹਰਿ ਦਮ ਧੰਨਾ ਸਦ ਹਜੂਰ ॥
ਪੀਪਾ ਖੇਲਤ ਪ੍ਰਭੂ ਸੰਗ ॥
ਭਰਿ ਪਿਚਕਾਰੀ ਪ੍ਰੇਮ ਰੰਗ ॥੫॥
ਬੇਣੀ ਬੀਜਨ ਲੀਐ ਹਾਥ ॥
ਜੈਦੇਵ ਲਗਾਵੈ ਤਿਲਕ ਮਾਥ ॥
ਬਿਪ ਤਿਲੋਚਨ ਕਰਤ ਸੇਵ ॥
ਰੀਝਿ ਰਹੇ ਪ੍ਰਭ ਦੇਵ ਦੇਵ ॥੬॥

ਸੂਰਦਾਸ ਤੁਰਸੀ ਸੁਜਾਨ॥
ਅਲਤਾ ਡਾਰੈ ਆਨ ਆਨ॥
ਮੀਰਾਂ ਕਰਮਾਂ ਰੰਗ ਪੂਰ॥
ਆਇ ਖੜੀ ਪ੍ਰਭ ਕੇ ਹਜੂਰ॥੭॥
ਬਾਜੈਂ ਬਜੰਤ੍ਰ ਦਰ ਪਰਿ ਅਪਾਰ॥
ਅਤਿ ਅਸੰਖ ਨਹੀਂ ਉਵਾਰ ਪਾਰ॥
ਗੁਰੂ ਨਾਨਕ ਖੇਲੈਂ ਭਰਿ ਗੁਲਾਲ॥
ਧੂੰਮ ਧਾਂਮ ਹੋਗੀ ਧਮਾਲ॥੮॥
ਜਨ ਦਾਦੂ ਪਰਸਾ ਅਗ੍ਰ ਦਾਸ॥
ਖੋਜੀ ਨਰਸੀ ਅਤਿ ਹੁਲਾਸ॥
ਰਾਮ ਦਾਸ ਸਦ ਏਕ ਰੰਗ॥
ਸਭ ਹਰਿ ਜਨ ਖੇਲੈਂ ਸਿਆਮ ਸੰਗ॥੯॥੨॥੨੧॥

## ਰਾਗੁ ਸਾਰੰਗ॥

ਸੰਤਨ ਕਾ ਸੁਖਦਾਈ ਸਾਹਿਬ ਸੰਤਨ ਦਾ ਸੁਖਦਾਈ॥
ਗਾਇ ਬਛਾ ਜਿਉ ਕਰਤਨ ਨਿਆਰੇ ਬਾਰਕ ਜੈਸੇ ਮਾਈ॥੧॥ਰਹਾਉ॥
ਦਰੁਪਦ ਸੁਤਾ ਪਹਲਾਦ ਬਭੀਛਨ ਰਾਜ ਹਿਤ ਪਿਆਦਾ ਧਾਈ॥
ਜਿਹਿ ਜਿਹਿ ਭੀਰ ਪਰੀ ਭਗਤਨ ਪਰਿ ਛਿੰਨ ਮੈਂ ਲੀਏ ਛਡਾਈ॥੧॥
ਦਾਸ ਕਬੀਰ ਬਾਂਧਿ ਖਲ ਦੋਖੀ ਜਲ ਮਹਿ ਦੀਆ ਡੁਬਾਈ॥
ਅੰਚਕ ਆਂਚ ਨ ਲਾਗੀ ਵਾਂਕੈ ਰਾਖਿ ਲੀਆ ਰਘੁਰਾਈ॥੨॥
ਪੀਪਾ ਧੰਨਾ ਜੈ ਦੇਉ ਸੁਦਾਮਾ ਮੀਰਾਂ ਕਰਮਾ ਬਾਈ॥
ਨਾਮਦੇਵ ਰਵਦਾਸ ਤ੍ਰਿਲੋਚਨ ਸਧਨਾ ਜਾਹ ਕਸਾਈ॥੩॥
ਸੈਨ ਭਗਤ ਕਾ ਸਹਸਾ ਮੇਟਿਆ ਆਪੁ ਭਏ ਹਰਿਨਾਈ॥
ਰਾਮਦਾਸ ਸੰਤਨ ਕਾ ਰਾਖਾ ਜੁਗਿ ਜੁਗਿ ਸਿਆਮ ਕਨਾਈ॥੪॥੨੭॥

## ਰਾਗੁ ਗੂਜਰੀ

ਕਰ ਮਨ ਰਾਮ ਨਾਮ ਸਿਉ ਹੇਤ॥
ਸਿਵ ਕਾ ਧਨ ਸੰਤਨ ਕੀ ਸਰਬਸ ਨਿਗਮ ਕਹਿਤ ਜਿਹਿ ਨੇਤ॥੧॥ਰਹਾਉ॥
ਨਾਰਦ ਨਿਮਖ ਨ ਛਾਡੈ ਮਨ ਤੇ ਸਨਕਾਦਕ ਸੰਗਿ ਲੀਨੇ॥
ਧਰੂ ਪ੍ਰਹਿਲਾਦ ਸੇਸ ਅਰ ਬਾਸਗ ਰਾਮ ਨਾਮ ਰੰਗਿ ਭੀਨੇ॥੧॥

ਜਨਕ ਬਿਦੇਹ ਔਰ ਸੁਖ ਦੇਵਾ ਰਹੇ ਨਾਮ ਲਿਵਲਾਈ॥
ਕਰਿ ਉਪਕਾਰ ਨਾਮ ਕਾ ਤੁਲਹਾ ਪਰਜਾ ਪਾਰਿ ਲੰਘਾਈ॥੨॥
ਰਾਮਾਨੰਦ ਕਬੀਰ ਤਲੋਚਨ ਜਨ ਰਵਦਾਸ ਉਜਾਗਰ॥
ਸਧਨਾ ਸੈਨ ਧਨਾ ਅਰ ਨਾਮਾ ਭਏ ਨਾਮ ਕੇ ਸਾਗਰ॥੩॥
ਪੀਪਾ ਪ੍ਰੇਮ ਕੈ ਭੀਨਾ ਬਿਪ ਬੇਣੀ ਜੈ ਦੇਵਾ॥
ਸੂਰਦਾਸ ਤੁਲਸੀ ਜਨ ਦਾਦੂ ਭਰਿਆ ਨਾਮ ਕਾ ਖੇਵਾ॥੪॥
ਗੁਰੂ ਨਾਨਕ ਦਰੀਆਉ ਨਾਮ ਕਾ ਵਾਂਕਾ ਅੰਤ ਨ ਭਾਈ॥
ਰਾਮਦਾਸ ਜਪਿ ਨਾਮ ਨਿਰੰਤਰਿ ਇਹ ਨਿਧ ਗੁਰ ਤੇ ਪਾਈ॥੫॥੬॥੪੦॥

# ਕੁਸ਼ਲ ਦਾਸ, ਪੋਥੀ ਸਾਹਿਬ, 1816 ਈ.

**ਪੋਥੀ ਸਾਹਿਬ** ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਅੰਮ੍ਰਿਤਸਰ ਵਿਚ ਹੱਥ ਲਿਖਤ 598 ਹੈ। ਇਸ ਵਿਚ ਮੀਣਾ ਪਰੰਪਰਾ ਦੇ ਗੁਰੂਆਂ ਦੀ ਉਸਤਤ ਦਰਜ ਹੈ।

ਇਸ ਤੋਂ ਇਲਾਵਾ ਇਸ ਵਿਚ :

ਸਵਈਏ ਉਸਤਤ ਗੁਰੁ ਨਾਨਕ ਦੇਵ ਤੋਂ ਗੁਰੂ ਅਰਜਨ ਦੇਵ ਤਕ

ਉਸਤਤ ਆਦਿ ਪੁਰਖ ਨਿਰੰਜਨ ਦੇਉ ਜੀ–ਛੰਦ 384 174ਅ–253ਅ

ਦਸ ਅਵਤਾਰ ਵਰਣਨੰ, 268ਅ–275ਅ, ਛੰਦ 35

ਬਾਰਾਮਾਹਾ ਦਸ ਅਵਤਾਰਾਂ ਦਾ, 275ਅ–283 ੳ, ਛੰਦ 13

ਕੁਰਸੀ ਸ੍ਰੀ ਗੁਰੂ ਬਾਬੇ ਨਾਨਕ ਦੀ–304 ਅ

ਰਾਗ ਗਉੜੀ ਵਾਰ ਉਸਤਤ ਕੀ ਸਲੋਕਾਂ ਨਾਲ–305 ਅ, 314ਅ, 322ਅ

ਵਾਰ ਪਾਤਸ਼ਾਹੀਆਂ ਦੀ ਲਿਖੀ ਸਲੋਕਾਂ ਨਾਲ–300 ੳ–342 ਅ

ਰਾਗ ਗਉੜੀ ਵਾਰ ਸੁਕਦੇਵ ਲੀਲਾ ਕੀ 342 ਅ–354 ਅ

ਵਾਰ ਤਿਲੰਗ ਭਕਤਾਵਲੀ ਕੀ–353 ੳ–361 ੳ

ਆਦਿ ਰਚਨਾਵਾਂ ਸ਼ਾਮਿਲ ਹਨ।

ਕੁਸ਼ਲ ਦਾਸ ਨੇ ਗੁਰੂ ਨਾਨਕ ਦੇਵ ਤੋਂ ਗੁਰੂ ਅਰਜਨ ਦੇਵ, ਪ੍ਰਿਥੀਚੰਦ, ਮਿਹਰਬਾਨ, ਹਰਿ ਜੀ, ਕੰਵਲ ਨੈਨ, ਅਭੈ ਰਾਮ, ਨਿਰਭਉ ਤੇ ਦੀਦਾਰ ਦਾਸ ਤੋਂ ਇਲਾਵਾ ਕਬੀਰ, ਰਵਿਦਾਸ, ਨਾਮਦੇਵ ਆਦਿ ਦੀ ਉਪਮਾ ਵੀ ਕੀਤੀ ਹੈ। ਉਹ ਆਪਣੇ ਗੁਰੂ ਅਭੈ ਰਾਮ ਦਾ ਉੱਲੇਖ ਕਰਦਾ ਹੋਇਆ ਆਖਦਾ ਹੈ:

ਅਭੈ ਰਾਮ ਗੁਰ ਮੇਰਾ ਪੂਰਾ।

ਸਿਵ ਘਰ ਦਾਤਾ ਸਰਨੀ ਸੂਰਾ।[1]

ਇਹ ਰਚਨਾ 1873 ਬਿ. ਵਿਚ ਸੰਪੂਰਨ ਹੋਈ।[2]

ਰਾਗ ਗਉੜੀ ਵਾਰ ਭਗਤਿ ਵਤਸਲ ਕੀ ਵਿਚ ਦੱਸਿਆ ਹੈ ਕਿ ਪ੍ਰਭੂ ਨੇ ਤ੍ਰਿਲੋਚਨ ਨੂੰ ਗਿਆਨ ਦੀਆਂ ਅੱਖਾਂ ਦਿੱਤੀਆਂ ਅਤੇ ਉਸ ਨੇ ਪਰਮ ਸੱਤਾ ਦੀ ਪ੍ਰਾਪਤੀ ਕੀਤੀ।[3]

ਰਾਗ ਤਿਲੰਗ ਵਾਰ ਭਗਤਵਾਲੀ ਵਿਚੋਂ ਵੀ ਇਹੋ ਜਾਣਕਾਰੀ ਮਿਲਦੀ ਹੈ।

ਇਉਂ ਇਸ ਵਰਗ ਦੇ ਲੋਕਾਂ ਨੇ ਭਗਤ ਤ੍ਰਿਲੋਚਨ ਦੀ ਦੈਵੀ ਗਿਆਨ ਪ੍ਰਾਪਤੀ ਦੀ ਸਾਧਨਾ ਵਜੋਂ ਉਸਤਤ ਕੀਤੀ ਹੈ।

## ਟਿੱਪਣੀਆਂ ਤੇ ਹਵਾਲੇ

1. **ਪੋਥੀ ਸਾਹਿਬ**, ਪਤਰਾ 263.
2. **ਉਹੀ**, ਪੱਤਰਾ 134.
3. **ਉਹੀ**, ਪੱਤਰਾ 325 ਅ, 326 ੳ.

# ਪਾਠ

## ਰਾਗ ਗਉੜੀ ਵਾਰ ਭਗਤ ਵਤਸਲ ਕੀ

325ਅ/ ਤ੍ਰਿਲੋਚਨ ਲੋਚਨ ਦਇਓ ਹਰਿ ਦਰਸਨ ਪਾਏ।
ਸਧਨੇ ਕੀ ਰਛਾ ਕਹੀ ਗਊ ਬੈਲ ਕਰਾਏ।
ਸੈਨ ਥਾਇ ਨਾਈ ਬਨੇ ਭੂਪਤਿ ਮੰਡਾਏ।
ਧੰਨੇ ਧੰਨ ਚਰਾਈਆ ਹਰਿ ਆਪੇ ਆਏ।
326ੳ/ ਸਾਵਧਾਨ ਹਰਿ ਦੁਆਰਿਕਾ ਪੀਪੇ ਦਰਸਾਏ।
ਸੂਰਦਾਸ ਨੇਤ੍ਰ ਦਏ ਹਰਿ ਦਰਸਨ ਪਾਏ।
ਆਦਿ ਜੁਗਾਦੀ ਸੰਤ ਜੀ ਪ੍ਰਭ ਪੈਜ ਰਖਾਏ।
ਇਹ ਕੁਸਲ ਭਿ ਤੁਮਰੋ ਕੀਟੁ ਕੈ ਰਾਖਹੁ ਹਰਿ ਰਾਇ। -8

## ਵਾਰ ਤਿਲੰਗ ਭਗਤਾਵਲੀ ਕੀ

358ੳ/ ਰਾਮਾਨੰਦੁ ਹਰਿ ਭਗਤੁ ਹੈ ਕਲ ਆਦਿ ਗੁਸਾਂਈ।
ਜਿਹ ਜਿਹ ਜਨ ਦੀਖਿਆ ਦਈ ਹਰਿ ਦਏ ਮਿਲਾਈ।
ਨਾਮੇ ਛੀਪੇ ਸੇਵਿਆ ਕਰ ਦੂਧ ਪਿਲਾਈ,
ਮੁਈ ਗਊ ਜੀਵਾਈਆ ਦੇਹੁਰਾ ਉਲਟਾਈ।
ਸਨ ਮਨ ਨ੍ਰਿਪ ਪਰਚਾ ਲਇਓ ਉਠਿ ਚਰਨਾ ਲਾਈ।
ਤ੍ਰਿਲੋਚਨ ਤੀਜੋ ਲੋਚਨ ਦੈ ਮਿਲੇ ਗੁਸਾਈ।
ਜੈਦੇਵ ਅੱਛਰ ਲਿਖੇ ਹੋਇ ਜੈ ਦੇਇ ਆਈ।
358ਅ/ ਧੰਨਿ ਧੰਨ ਹਰਿ ਭਗਤਿ ਹੈ ਹਰਿ ਸਿਉ ਬਨਿ ਆਈ। -8

# ਕੀਰਤ ਸਿੰਘ, ਭਗਤਿ ਪ੍ਰੇਮਾਕਰ, 1826 ਈ.

**ਭਗਤਿ ਪ੍ਰੇਮਕਰ**, ਜੱਸਾ ਸਿੰਘ/ਕੀਰਤ ਸਿੰਘ ਦੀ ਰਚਨਾ ਹੈ। ਇਸ ਦੀ ਹੱਥਲਿਖਤ SRL-6509 ਦੀ ਪੁਸ਼ਪਿਕਾ ਅਨੁਸਾਰ ਇਹ ਗ੍ਰੰਥ 1883 ਬਿ./1826 ਈ. ਨੂੰ ਅੱਸੂ ਦੁਸਹਿਰੇ ਵਾਲੇ ਦਿਨ ਸੰਪੂਰਣ ਹੋਇਆ। ਕੀਰਤ ਸਿੰਘ ਫਗਵਾੜਾ ਵਾਸੀ ਰਤਨਚੰਦ ਦਾ ਸਪੁੱਤਰ ਸੀ।[1]

ਇਹ ਪਟਿਆਲਾ ਦੇ ਮਹਾਰਾਜਾ ਨਰਿੰਦਰ ਸਿੰਘ ਪਾਸ ਮੁਲਾਜ਼ਮ ਸੀ। ਇਸ ਨੇ **ਅਨੂਪ ਰਾਮਾਇਣ** (1971), **ਸਤਸੈਯਾ ਰਾਮਾਇਣ**, **ਭਾਗਵਤ ਦਸਮ ਸਕੰਦ**, **ਕੀਰਤ ਰਾਮਾਇਣ** (1917), **ਸਿੰਘਾਸਨ ਬਤੀਸੀ** (1927 ਬਿ.) ਆਦਿ ਰਚਨਾਵਾਂ ਕੀਤੀਆਂ। **ਭਗਤਿ ਪ੍ਰੇਮਕਰ** ਵਿਚ 162 ਭਗਤਾਂ ਬਾਰੇ ਲਿਖਿਆ ਹੈ।

ਇਸ ਰਚਨਾ ਦੀਆਂ ਹੱਥਲਿਖਤਾਂ SRL-780 (1896), GNDU-702 (ਪੱਤਰੇ 4661), CPL-2573, ਪੱਤਰੇ 223, CPL-1928, ਪੱਤਰੇ 309, 1909 ਬਿ. ਹਨ।[2]

ਇਸ GNDU-MS702 ਵਿਚ 149ੳ ਤਕ ਪਹਿਲੇ ਤਿੰਨ ਜੁੱਗਾਂ ਦੇ ਭਗਤਾਂ ਅਤੇ 149ੳ ਤੋਂ 464ੳ ਤੱਕ ਕਲਿਜੁਗ ਦੇ ਭਗਤਾਂ ਦੀਆਂ ਸਾਖੀਆਂ ਹਨ। 464 ਉੱਪਰ ਸਾਖੀ ਫਲ ਉਸਤਤ ਹੈ 465ੳ ਤੋਂ 466ੳ ਤਕ ਟੀਕਾਕਾਰ ਦੀ ਬੇਨਤੀ ਹੈ। ਇਸ ਵਿਚ **ਭਗਤਮਾਲ** ਦੀ ਟੀਕਾ ਕੀਤੀ ਹੋਈ ਹੈ।

ਕੀਰਤ ਸਿੰਘ ਦੀ ਭਗਤਮਾਲ ਵਿਚ ਭਗਤ ਤ੍ਰਿਲੋਚਨ ਬਾਰੇ ਹੇਠ ਲਿਖੀ ਸਾਖੀ ਦਰਜ ਹੈ:

ਤ੍ਰਿਲੋਚਨ ਜੀ ਦਾ ਜਨਮ ਬਾਣੀਆਂ ਦੇ ਘਰ ਹੋਇਆ। ਇਨ੍ਹਾਂ ਦਾ ਹਰਿ ਚਰਨਾਂ ਨਾਲ ਅਤਿ ਪਿਆਰ ਸੀ। ਇਨ੍ਹਾਂ ਦੀ ਪਤੀਬਰਤਾ ਪਤਨੀ ਉੱਤੇ ਘਰ ਦੀਆਂ ਜ਼ਿੰਮੇਵਾਰੀਆਂ ਜ਼ਿਆਦਾ ਸਨ। ਉਸ ਦੀ ਇੱਛਾ ਘਰੇਲੂ ਕੰਮਾਂ ਲਈ ਨੌਕਰ ਰੱਖਣ ਦੀ ਸੀ।

ਹਰਿ ਜੀ ਦੀ ਮਰਯਾਦਾ ਹੈ ਕਿ ਉਹ ਭਗਤਾਂ ਦਾ ਦੁੱਖ ਦੇਖ ਨਹੀਂ ਸਕਦੇ, ਉਹ ਖ਼ੁਦ ਹੀ ਸੇਵਾ ਕਰਨ ਲਈ ਆ ਗਏ। ਹਰਿ ਜੀ ਨੇ ਸੇਵਕ ਦਾ ਰੂਪ ਧਾਰਿਆ ਕੰਬਲੀ, ਅਗੋਛਾ, ਪਗੜੀ, ਲਕੁਟੀ ਧਾਰਨ ਕੀਤੀ ਅਤੇ ਆ ਕੇ ਨੌਕਰ ਲੱਗਣ ਦੀ ਇੱਛਾ ਜ਼ਾਹਿਰ ਕੀਤੀ।

ਪੁੱਛਣ 'ਤੇ ਪਰਿਚਯ ਦਿੱਤਾ ਕਿ ਮੈਂ ਸੇਵਾ ਕਰਦਾ ਹਾਂ ਅਤੇ ਭਗਤਾਂ ਦੇ

ਘਰ ਵਿਚ ਰਹਿੰਦਾ ਹਾਂ। ਇਹ ਵੀ ਕਿਹਾ ਕਿ ਰੋਟੀ, ਕੱਪੜਾ ਹੀ ਲਵਾਂਗਾ ਹੋਰ ਕੁਝ ਨਹੀਂ ਅਤੇ ਸੇਵਾ ਕਰਾਂਗਾ। ਮੈਂ ਪ੍ਰੇਮ ਦਾ ਭੁੱਖਾ ਹਾਂ। ਜੇ ਮੇਰੀ ਨਿੰਦਾ ਕੀਤੀ ਗਈ ਤਾਂ ਛੱਡ ਕੇ ਚਲਾ ਜਾਵਾਂਗਾ।

ਤ੍ਰਿਲੋਚਨ ਨੇ ਉਸਨੂੰ ਨੌਕਰ ਰੱਖ ਲਿਆ ਅਤੇ ਕੰਮ 'ਤੇ ਲਗਾ ਦਿੱਤਾ। ਆਪਣੀ ਪਤਨੀ ਨੂੰ ਇਸ ਬਾਰੇ ਸਮਝਾ ਦਿੱਤਾ। ਹਰਿ ਜੀ ਨੇ ਛੇਤੀ ਹੀ ਸਾਰੇ ਕਾਰਜ ਸੰਪੂਰਨ ਕਰਨੇ ਆਰੰਭ ਕਰ ਦਿੱਤੇ। ਉਹ ਘਰੇਲੂ ਸਾਰੇ ਨਿੱਕੇ-ਮੋਟੇ ਕਾਰਜਾਂ ਵਾਲੀ ਸੇਵਾ ਕਰਿਆ ਕਰਦੇ।

ਪਰ ਉਹ ਜ਼ਿਆਦਾ ਹੀ ਖਾਣਾ ਖਾ ਜਾਇਆ ਕਰਦੇ। ਇਸ ਵਾਸਤੇ ਭਗਤ ਜੀ ਦੀ ਪਤਨੀ ਨੂੰ ਕਾਫ਼ੀ ਖੇਚਲ ਕਰਨੀ ਪੈਂਦੀ। ਹਰਿ ਜੀ ਪੰਜ ਮਣ ਤਕ ਅੰਨ ਖਾ ਜਾਇਆ ਕਰਦੇ। ਕੀਰਤ ਸਿੰਘ ਹਰਿ ਜੀ ਦੀ ਉਸਤਤ ਕਰਦਾ ਹੋਇਆ ਆਖਦਾ ਹੈ ਕਿ ਹਰਿ ਜੀ ਵਿਚ ਸ਼ਿਵ, ਬ੍ਰਹਮਾ, ਸੁਕ੍ਰ ਆਦਿ ਸਮਾਏ ਹੋਏ ਹਨ। ਉਸਨੂੰ ਸਿਮਰਤੀਆਂ ਪੁਰਾਣ ਨੇਤਿ ਨੇਤਿ ਆਖਦੇ ਹਨ, ਉਹੀ ਪ੍ਰਭੂ ਸੇਵਕ ਰੂਪ ਧਾਰ ਕੇ ਭਗਤ ਜੀ ਪਾਸ ਆਇਆ ਹੈ ਪਰ ਭੋਲੀ ਔਰਤ ਇਸ ਭੇਦ ਨੂੰ ਨਹੀਂ ਸਮਝਦੀ।

ਇਕ ਦਿਨ ਮੰਦਰ ਜਾਣ ਸਮੇਂ ਭਗਤ ਜੀ ਦੀ ਪਤਨੀ ਨੂੰ ਉਸ ਦੀ ਸਹੇਲੀ ਮਿਲੀ, ਪੁੱਛਣ 'ਤੇ ਉਸ ਨੇ ਹਰਿ ਜੀ ਦੇ ਜ਼ਿਆਦਾ ਮਾਤਰਾ ਵਿਚ ਖ਼ੁਰਾਕ ਖਾਣ ਦੀ ਆਲੋਚਨ ਕਰ ਦਿੱਤੀ।

ਇਸ ਤੋਂ ਬਾਅਦ ਹਰਿ ਜੀ ਲੋਪ ਹੋ ਗਏ। ਪਤਾ ਲੱਗਣ 'ਤੇ ਤ੍ਰਿਲੋਚਨ ਜੀ ਨੂੰ ਬਹੁਤ ਦੁੱਖ ਮਹਿਸੂਸ ਹੋਇਆ। ਹਰਿ ਜੀ ਨੇ ਭਗਤ ਜੀ ਨੂੰ ਸਮਝਾਇਆ ਅਤੇ ਪ੍ਰੇਮ-ਭਗਤੀ ਸਾਧਨਾ ਕਰਨ ਦਾ ਉਪਦੇਸ਼ ਦਿੱਤਾ।

ਇਹੀ ਸਾਖੀ ਪੂਰਬਲੀਆਂ ਰਚਨਾਵਾਂ ਵਿਚ ਵੀ ਆ ਚੁੱਕੀ ਹੈ ਪਰ ਇਸਦੇ ਵਰਣਨ ਢੰਗ ਵਿਚ ਵਿਲੱਖਣਤਾ ਹੈ। ਇਹ ਵੀ ਪਤਾ ਲੱਗਦਾ ਹੈ ਕਿ ਇਹ ਸਾਖੀ ਏਨੀ ਲੋਕ ਪ੍ਰਿਅਤਾ ਵਾਲੀ ਹੈ ਕਿ ਇਸ ਨੂੰ ਹਰੇਕ ਪਰਚਈਕਾਰ ਤੇ ਭਗਤਮਾਲਾ ਕਰਤਾ ਨੇ ਦੁਹਰਾਉਣ ਵਿਚ ਗੁਰੇਜ਼ ਨਹੀਂ ਕੀਤਾ।

ਇਸ ਦੇ ਅਠਾਈ ਬੰਦ ਹਨ ਅਤੇ ਇਸ ਵਿਚ ਕਵੀ ਨੇ ਲੋਕ ਪ੍ਰਿਅ ਛੰਦਾਂ ਸੋਰਠਾ, ਕਬਿੱਤ, ਕੁੰਡਲੀਆ, ਸ੍ਵੈਯਾ ਦੀ ਵਰਤੋਂ ਕੀਤੀ ਹੈ।

## ਹਵਾਲੇ ਤੇ ਟਿੱਪਣੀਆਂ


1. ਸ.ਸ. ਅਸ਼ੋਕ, **ਸਾਡਾ ਹੱਥ ਲਿਖਤ ਪੰਜਾਬੀ ਸਾਹਿੱਤ**, ਸ਼੍ਰੋ.ਗੁ.ਪ੍ਰ. ਕਮੇਟੀ, ਅੰਮ੍ਰਿਤਸਰ, 1968, ਪੰਨੇ 144-45.
2. **ਪੰਜਾਬੀ ਹੱਥ ਲਿਖਤਾਂ ਦੀ ਸੂਚੀ**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1961, ਭਾਗ 1, ਪੰਨੇ 43,47,52,119,442.

# ਸਾਖੀ ਸ੍ਰੀ ਤ੍ਰਿਲੋਚਨ ਜੀ ਕੀ

209ਅ ਸੋਰਠਾ ਸੁਨਹੁ ਜੰਤ ਰਸ ਭੀਨ ਭਕਤ ਤ੍ਰਿਲੋਚਨ ਕੀ ਕਥਾ।
ਜਨਮ ਬਨਕ ਗ੍ਰਿਹਿ ਲੀਨ ਹਰਿ ਚਰਨਨ ਮੈ ਪ੍ਰੀਤ ਅਤਿ। -1
ਦ੍ਰਿੜ ਪਤਿ ਬ੍ਰਤ ਜਨ ਨਾਰਿ ਪਤਿ ਸੇਵਾ ਮੈ ਪ੍ਰੇਮ ਗ੍ਰਹਿ।
ਗ੍ਰਿਹਿ ਕੋ ਅਧਿਕ ਪਸਾਰ ਸਰਬ ਕਾ ਜਨਹਿ ਹ੍ਵੈ ਸਕੈ। -2

210ੳ ਤਿਹ ਤੀਯ ਕੇ ਜੀਅ ਮਾਂਹਿ ਜੌ ਸੁਚ ਸੇਵਕ ਮੁਹਿ ਮਿਲੈ।
ਪਟ ਭੋਜਨ ਦੈ ਤਹਿ ਰਾਖੌਂ ਨਿਜ ਗ੍ਰਹਿ ਸੇਵ ਹਿਤ। -3
ਹਰਿ ਜੂਕੀ ਯਹ ਰੀਤਿ ਭਕਤਿ ਪੀਰ ਦੇਖ ਨ ਸਕੈ।
ਗਾਵਤ ਜਨ ਕੇ ਗੀਤ ਦਾਸ ਬੇਖ ਆਏ ਤਬੈ। -4
ਵਾ ਅਵਸਰ ਕੌ ਰੂਪ ਕਮਲਜ ਸਿਵ ਭਾਖਨ ਸਕੈ।
ਸਭ ਦੇਵਨ ਕੇ ਭੂਪ ਕੰਬਰ ਧਰ ਕਾਂਧੇ ਲਈ। -5
ਕਟਹਿ ਅੰਗੋਛੈ ਕੀਨ ਸੀਸ ਫੈਟ ਬਰ ਬਾਂਧਯੋ।
ਕਰ ਸੁਭ ਲਕੁਟੀ ਲੀਨ ਭਗਤ ਨਾਰਿ ਪੂਛਯੋ ਤਬੈ। -6
ਕੋ ਮਹਤਾਰੀ ਬਾਪ ਕਹਤੇ ਆਏ ਕ੍ਰਿਪਾ ਕਰ।
ਸੰਤ ਸੀਤ ਪ੍ਰਤਾਪ ਪਾਲਯੋ ਤਨੁ ਠਹਿ ਮਾਤ ਪਿਤਾ। -7
ਚਾਰ ਬਰਨ ਕੀ ਰੀਤਿ ਜਾਨਉ ਸੇਵਾ ਭਲੀ ਬਿਧ।
ਭਕਤਨ ਸੌ ਅਤਿ ਪ੍ਰੀਤਿ ਤਾਂ ਕੇ ਗ੍ਰਹਿ ਰਹਿਹੋ ਸਦਾ। -8
ਛੁਧਾ ਅਧਿਕ ਯਹਿ ਦੇਖੁ ਸੁਨਹੁ ਗੁਨ ਆਲਸ ਨਹੀਂ।
ਹੀਯ ਮੈ ਬਡ ਸੰਤੋਖੁ ਆਪਹਿ ਮਾਂਗਨ ਲੇਹੁ ਕਛੁ। -9
ਜੌ ਭੋਜਨੁ ਹਿਤ ਦੇਹੁ ਤਾ ਕੌ ਕਬਹੂੰ ਨ ਤਯਾਗ ਹੋ।
ਮਹੀਨੋ ਦਾਮ ਨ ਲੇਹੁ ਭੋਜਨ ਪਟ ਸੌ ਪ੍ਰੀਤਿ ਸਦਾ। -10

210ਅ ਤੁਮਰੋ ਚਿਤੁ ਬਿਨੁ ਪ੍ਰੇਮ ਸੁਨਿ ਨਿੰਦਾ ਉਠਿ ਜਾਉ ਮੈ।
ਯਾਹਿ ਪ੍ਰਭ ਬਾਂਧਯੋ ਨੇਮ ਤਿਹ ਅਵਸਰ ਆਯੋ ਭਕਤੁ। -11

ਕਬਿਤੁ/ ਨਾਥ ਯਹ ਸੇਵਕ ਪਵਿਤ੍ਰ ਗ੍ਰਹਿ ਕਾਜ ਹਿਤ
ਰਾਖੀਏ ਕ੍ਰਿਪਾਲ ਸਬ ਬਾਤ ਕਹਿ ਦੀਨੀ ਹੈ।
ਮਨੁ ਜੋ ਮਲੀਨ ਦੇਖੋ ਭਾਗ ਜਾਉ ਤਾਤ ਕਾਲ
ਮਾਗੌ ਨਹੀ ਤਯਾਗੋ ਨਹੀਂ ਦ੍ਰਿੜ ਪ੍ਰਣ ਲੀਨੀ ਹੈ।
ਸਰਲ ਸੁਭਾਇ ਦੇਖ ਰਾਂਝੇ ਸੀ ਤਿਲੋਚਨ ਜੀ

ਮਜਨ ਕਰਾਇ ਦਾਸ ਧੂਰਿ ਦੂਰਿ ਕੀਨੀ ਹੈ।
ਕਾਮਰੀ ਅੰਗੋਛੋ ਸੁਨ ਵੀਨ ਦੈ ਕੈ ਕਹਯੋ ਪੁਨਿ
ਭ੍ਰਿਤ ਯਾਹਿ ਨਾਹਿ ਬਡੋ ਸਾਧ ਰਸ ਭੀਨੀ ਹੈ। -12
ਸੁਨੋ ਭੋਰੀ ਨਾਰਿ ਦਾਸ ਲਾਵੈ ਹੂ ਅਵਾਰ ਕਾਜ
ਤਊ ਰਿਸ ਟਾਰਨ ਬਿਗਾਰ ਮਨ ਆਂਨੀ ਹੈ।
ਪ੍ਰੀਤਿ ਕਰੈ ਧਾਮ ਕਾਮ ਰਹੈ ਸੇਖ ਆਪ ਕੀਜੈ
ਦੂਖ ਹੂੰ ਨ ਦੀਜੈ ਸੰਤ ਰੂਪ ਜਾਨੀ ਹੈ।
ਹ੍ਵੈ ਹੈ ਸੋਊ ਦਾਸ ਤੌਂ ਤੋ ਮਾਂਗੇ ਧਨ ਰਾਸਿ ਬਹੁ
ਪਾਛੈ ਸੇਵ ਆਸ ਤਾ ਕੀ ਬਾਤ ਯਹਿ ਠਾਨੀ ਹੈ।
211ੳ ਕਾਮਰੀ/ਲਕੁਟਿ ਲੀਏ ਆਏ ਤੋਹੇ ਗ੍ਰਿਹਿ ਪ੍ਰਭ
ਦੂਸਰੀ ਨ ਬਾਤ ਯਹਿ ਸਾਚੁ ਮਨ ਮਾਨੀ ਹੈ। -13
ਨਾਰਿ ਸਮਝਾਇ ਗੁਨ ਗਾਵਨੇ ਲਗੇ ਹੈ ਜਨ
ਧਾਵਨ ਲਗੇ ਹੈ ਪ੍ਰਭ ਕਾਮ ਚਿਤ ਲਾਯੋ ਹੈ।
ਜਾਇ ਬਨ ਭੋਰ ਤੋਰ ਲਕਰੀ ਸੁ ਘਾਸੁ ਆਨਯੋ
ਹੋਇ ਢੋਇ ਲੇਪਨ ਔ ਭਾਜਨ ਸੁਹਾਯੋ ਹੈ।
ਔਰ ਜਿਤੇ ਕਾਜ ਇਕ ਛਿਨ ਹੀ ਲੀਨੇ ਕਰ
ਦੇਹੁ ਮਾਤ ਅੰਨ ਪੀਸੌ ਸੰਤ ਜੂਹ ਆਯੋ ਹੈ।
ਐਸੋ ਨਯੂਨ ਕਾਜ ਮਹਾਰਾਜ ਤੁਮੈ ਕੈਸੇ ਕਹੋ
ਆਪ ਕਰ ਲੇਹੁ ਬਨ ਗਏ ਦੂਖ ਪਾਯੋ ਹੈ। -14
ਹਰਿ ਜੂ ਨੈ ਜਾਨੀ ਮੋਰੀ ਪ੍ਰਭਤਾ ਸੁ ਰਾਖਤ ਹੈ
ਮੋ ਕੌ ਨ ਸੁਹਾਵੈ ਭ੍ਰਿਤ ਬੇਖ ਮੁਹਿ ਲੀਨੋ ਹੈ।
ਆਪਨੇ ਹੀ ਹਾਥ ਸੂ ਪਸਾਬ ਅੰਨ ਸੁਧ ਕੀਯੋ
ਬਿਨਾ ਹੀ ਸੁ ਕਹੇ ਤਾਤਕਾਲ ਪੀਸ ਦੀਨੋ ਹੈ।
ਹੀਯ ਮੈ ਵਿਚਾਰੈ ਜੋਊ ਜੋਊ ਕਾਜ ਬ੍ਰਿਪ ਨਾਰਿ
ਸੋਊ ਸੋਊ ਕਰੈ ਭਗਤ ਪ੍ਰੇਮ ਹਰਿ ਭੀਨੋ ਹੈ।
ਭੋਜਨੁ ਨ ਮਾਂਗੈ ਮੁਖ ਦੀਏ ਹੂੰ ਨਹੀ ਕਰੇ
ਕੀਰਤ ਮ੍ਰਿਗੇਸ ਪ੍ਰਿਥਮੈ ਹੀ ਨੇਮ ਕੀਨੋ ਹੈ। -15

211ਅ **ਕੁੰਡਲੀਆ**

ਹਰਿ ਆਗੇ ਭੋਜਨ ਧਰੇ ਨਿਤ ਪ੍ਰਭਿ ਦੂਨੋ ਬਾਪ।
ਨਾਹੀ ਮੂਲ ਨ ਕਰਤ ਪ੍ਰਭ ਚਿਤ ਚਿੰਤਾ ਅਤਿ ਭਾਮ।
ਚਿਤ ਚਿੰਤਾ ਅਤਿ ਭਾਮ ਕਰਤ ਕਲਪਨ ਹੀਯ ਭਾਰੀ।

ਇਨ ਕੌ ਭੂਖੋ ਸੁਨੈ ਦੇਇ ਪਤਿ ਮੋ ਕੌ ਗਾਰੀ।
ਸੇਰ ਬੀਸ ਦਸ ਅੰਨ ਪਕਾਯੋ ਤੀਯ ਪੀਯ ਕੇ ਡਰ।
ਤਤ ਛਿਨ ਲੀਨੋ ਖਾਇ ਤਬੈ ਨਾਹੀਨ ਕੀਨ ਹਰਿ। -16
ਕਰ ਭੋਜਨ ਚਿਤਵਤ ਰਹੈ ਸਦ ਹੀ ਜਨ ਕੀ ਨਾਰਿ।
ਹਮਰੋ ਸ੍ਰਮ ਸਭ ਸਫਲ ਹੈ ਜੋ ਤ੍ਰਿਪਤੈ ਇਕ ਵਾਰ।
ਜੋ ਤ੍ਰਿਪਤੈ ਇਕ ਬਾਰ ਦਾਸ ਭੂਖਾ ਨਿਤ ਮਰਹੈ।
ਰਹੀ ਅੰਨ ਕੀ ਊਨ ਕਾਜ ਤਾਤੇ ਕਯਾ ਧਰ ਹੈ।
ਐਸੇ ਗਨਤੀ ਕਰਤ ਪਾਕ ਆਗੇ ਹਰਿ ਕੇ ਧਰ।
ਪ੍ਰਭ ਨਾਹੀ ਨਹਿ ਕਰਤ ਤ੍ਰਿਯਾ ਪੁਨਿ ਹੂੰ ਭੋਜਨ ਕਰ। -17

**ਸ੍ਵੈਯਾ**

ਬਿਸਮਾਦ ਰਿਦੈ ਜਨ ਕੀ ਤਰੁਨੀ ਮਣ ਮੰਚ ਸੁ ਅੰਨ ਪਕਾਇ ਧਰਯੋ ਹੈ।
ਵਹ ਖਾਵਤ ਹੂ ਨਹਿ ਬੇਰ ਲਗੀ ਮੁਖ ਤੇ ਨ ਕਹਯੋ ਮੁਹਿ ਪੇਟ ਭਰਯੋ ਹੈ।
ਹਰਿ ਕੇ ਹਿਤ ਭੋਜਨੁ ਪ੍ਰਾਤਹਿ ਦਿਨ ਅੰਤਹਿ ਲੌ ਫਿਰ ਸੁੱਧ ਕਰਯੋ ਹੈ।
ਵਹ ਦੇਵਤ ਲੇਵਤ ਪ੍ਰੀਤ ਹਸੌ ਨਹਿ ਨਾਹਿ ਕਰੀ ਮੋਹਿ ਕਾਜ ਕਰਯੋ ਹੈ।-18

**ਕਬਿਤ**

ਕੀਰਤ ਮ੍ਰਿਗੇਸ ਜਨ ਨਾਰਿ ਹੂੰ ਨ ਪਾਯੋ ਭੇਦ
ਪ੍ਰਲੈ ਦਿਨ ਖਾਇ ਸਭ ਤਬੈ ਨ ਅਘਾਏ ਹੈ।
ਸਿਵ ਯੋ ਬਿਰੰਚ ਪੁਨਿ ਸਕ੍ਰ ਹੂ ਤੇ ਆਦਿ ਲੈ ਕੇ
ਸਬੈ ਸੂਰ ਇਨ ਹੀ ਕੇ ਪੇਟ ਮੈ ਸਮਾਇ ਹੈ।
ਸਿੰਮ੍ਰਿਤਿ ਪੁਰਾਨ ਨੇਤ ਨੇਤ ਹੀ ਪੁਕਾਰੈ ਜਾ ਕੋ
ਸੋਊ ਦਾਸ ਭੇਖ ਧਾਰ ਮੋਰੇ ਗ੍ਰਹ ਆਏ ਹੈ।
ਭੋਰੀ ਤੀਯਾ ਕਹਾ ਜਾਨੈ ਹਰਿ ਜੂ ਕੇ ਖੇਲਨ ਕੌ
ਕਈ ਬਾਰ ਧਾਤਾ ਸਿਵ ਨਾਰਦ ਭੁਲਾਏ ਹੈ। -19
ਬਾਸਰ ਕੇ ਅੰਤ ਏਕ ਬੇਰ ਲੈ ਅਟੇਰਨ ਕੌ
ਮੰਦਰ ਪਰੋਸਨਿ ਸਿਧਾਰੀ ਜਨ ਨਾਰੀ ਹੈ।
ਸੋਊ ਬੋਲੀ ਕਹਾ ਕਾਜ ਕਰਤ ਰਹਤ ਆਲੀ
ਮੋ ਸੌ ਅਤਿ ਪ੍ਰੀਭਿ ਤੋਰੀ ਕਾਹੇ ਤੇ ਬਿਸਾਰੀ ਹੈ।
ਮੋਰੇ ਪਤਿ ਦਾਸ ਏਕ ਰਾਖੋ ਗ੍ਰਿਹ ਕਾਜ ਹੇਤ
ਛਠੀ ਹੂੰ ਕੋ ਭੂਖੋ ਕਬਹੂੰ ਨ ਤ੍ਰਿਪਤਾਰੀ ਹੈ।
ਪੋਵਤ ਹੀ ਪੋਵਤ ਕੌ ਦਿਨ ਹੂ ਬਿਤੀਤ ਹੋਤ
ਨਾਹੀ ਹੂੰ ਨ ਕਰੈ ਆਜੁ ਭਯੋ ਮੋ ਅਹਾਰੀ ਹੈ। -20

ਸੋਰਠਾ 1/

ਦੁਖਤ ਬਚਨ ਜਨ ਨਾਰਿ ਪਾਰੋਸਨ ਮਿਲ ਜਬ ਕਹੇ।
ਜੀਯ ਕੀ ਜਾਨਿ ਮੁਰਾਰਿ ਅੰਤਰ ਧਿਯਾਨ ਭਏ ਤਬੇ। -21
ਆਜ ਨ ਭੋਜਨ ਕੀਨ ਪੂਛੀ ਤੀਯ ਸੋ ਕਹਤ ਪੁਨਿ।
ਚੌਕਾਦਿਕ ਨਹਿ ਦੀਨ ਅਬ ਲਗ ਭ੍ਰਿਤ ਆਯੋ ਨਹੀ। -22
ਸੁਨਹੁ ਪ੍ਰਿਆ ਮੁਹਿ ਬਾਤ ਦਾਸਨ ਸੋ ਹਰਿ ਰੂਪ ਸੋ।
ਸਯਾਮਲ ਸੁੰਦ੍ਰਗਾਤ ਤਾ ਬਿਨ ਜੀਵਨ ਮੋਰ ਨਹਿ। -23
ਲਗੇ ਕਰਨ ਬੈਰਾਗ ਭਗਤੁ ਭਗਤ ਨਾਰੀ ਤਬੈ।
ਹਮਰੇ ਅਧਿਕ ਅਭਾਗ ਜਾ ਕੌ ਭ੍ਰਿਤ ਆਯੋ ਨਹੀ। -24
ਕਰਤ ਗੇਹ ਕੋ ਕਾਜ ਬਿਨਾ ਕਹੇ ਆਲਸ ਨ ਤਿਹਿ।
ਖਾਨ ਪਾਨ ਕੋ ਸਾਜ ਤਜਯੋ ਭਗਤ ਤਿਹ ਬਿਰਹ ਕਰ। -25

ਕੁੰਡਲੀਆ

ਦੇਖਯੋ ਦੁਖ ਨਿਜ ਭਗਤ ਕੌ ਪੁਨਿ ਪ੍ਰਭ ਬਾਨੀ ਕੀਨ।
ਦਾਸ ਬੇਖ ਮੈ ਹੂ ਧਰਯੋ ਜੋ ਤੁਮ ਹ੍ਵੈ ਸੁਖ ਲੀਨ।
ਜੋ ਤੁਮ ਹ੍ਵੈ ਸੁਖ ਲੀਨ ਬਹੁਰ ਤੁਮਰੇ ਗ੍ਰਹ ਆਵਹੁ।
213ੳ ਵੈਸੇ ਹੀ ਕਰਹੋ ਸੇਵ/ਪ੍ਰੇਮ ਭਗਤੀ ਰਸੁ ਪਾਵਹੁ।
ਬਡੀ ਅਵਗਯਾ ਕੀਨ ਪ੍ਰਭੂ ਦਾਸਹ ਕਰ ਲੇਖਯੋ।
ਛਿਮਹੁ ਛਿਮਹੁ ਅਪਰਾਧ ਭਗਤਿ ਰਸ ਮਹਿ ਨ ਦੇਖਯੋ। -26

ਛਪੈ

ਤੁਮ ਨ ਕੀਨ ਅਪਰਾਧ ਪ੍ਰੇਮ ਭਗਤੀ ਕਰਿ ਮੋਰੀ।
ਹਮਰੇ ਸਿਰ ਰਿਣ ਰਹਯੋ ਸੇਵ ਨਹਿ ਕੀਨੀ ਤੋਰੀ।
ਇਹ ਬਿਧ ਦੈ ਬਹੁ ਧੀਰ ਭਗਤ ਕੌ ਪ੍ਰਭੁ ਸੁਖ ਪਾਯੋ।
ਕਾਹੇ ਅਸ ਨਨ ਨਾਹਿ ਕਰੀ ਪ੍ਰਭ ਨਾਰਿ ਸੁਨਾਯੋ।
ਜੌ ਦੇ ਪਦਾਰਥ ਭਗਤ ਹਿਤ ਤਾ ਕੌ ਨਾਹਿ ਕਰਤ ਕਥ।
ਮੈ ਤ੍ਰਿਪਤ ਹੋਤ ਬਾਸਨ ਸਦਾ ਖਾਤ ਜਗਤ ਕੋ ਅਸਨ ਸਬ। -27
ਤੂੰ ਦੇਵਤ ਹਿਤ ਅਸਨ ਭਾਗ ਮੋਰੇ ਜਨਨੀ ਬਡ।
ਕਿਹ ਬਿਧ ਤਯਾਗਹੁ ਤਾਹਿ ਅਧਕ ਅਪਰਾਧ ਸੀਸ ਚਢ।
ਬਹੁ ਬਿਧ ਕਰ ਉਪਦੇਸ ਦਯੋ ਦੰਪਤ ਕੋ ਪ੍ਰਭ ਸੁਖ।
ਪ੍ਰੇਮ ਪਗਤ ਜੋ ਕਰੈ ਤਾਹਿ ਕਬਹੂ ਨਾਹਿਨ ਦੁਖ।
ਤਬ ਅੰਤਰ ਧਯਾਨ ਭਏ ਪ੍ਰਭੂ ਗੁਨ ਗਾਵਨ ਲਾਗੋ ਭਗਤ।
213ਅ ਤੁਣ ਸੰਤਨ ਕੇ ਗੁਨ ਬਰਨ ਹੋ ਜਬ ਲਗ ਕਵਿਤ ਨ ਰਹਿ ਜਗਤ। -28/53.

# ਸੈਣ ਸਾਗਰ ਗ੍ਰੰਥ, ਮੁੱਢਲੀ ਉਨੀਵੀਂ ਸਦੀ

**ਸੈਣ ਸਾਗਰ ਗ੍ਰੰਥ** ਸ੍ਰੀ ਸੈਣ ਦੁਆਰਾ, ਪ੍ਰਤਾਪਪੁਰਾ ਜਲੰਧਰ ਵਿਚ ਹੈ। ਇਸ ਦਾ ਇਕ ਭਾਗ **ਸ੍ਰੀ ਸੈਣ ਜੀਵਨ ਰਤਨਾਵਲੀ** ਸਿਰਲੇਖ ਹੇਠ ਡਾ. ਨਿਰਭੈ ਸਿੰਘ ਨੇ ਸੰਪਾਦਨ ਕਰਕੇ (1982 ਈ. ਵਿਚ) ਛਾਪਿਆ ਹੈ। ਇਸ ਰਚਨਾ ਨੂੰ ਉਨ੍ਹਾਂ ਨੇ ਲਫ਼ਜ਼ਾਂ ਦੀ ਬਣਤਰ, ਲਿਖਾਈ, ਕਾਗਜ਼ ਦੀ ਦਸ਼ਾ ਦੇ ਆਧਾਰ ਉਪਰ 17ਵੀਂ-18ਵੀਂ ਸਦੀ ਤਕ ਦੀ ਰਚਨਾ ਮੰਨਿਆ ਹੈ।[1] ਹੱਥਲੀ ਪੁਸਤਕ ਵਿਚ ਪਰਚੀ ਸੈਣ ਜੀ (ਦੋ) ਜਨਮ ਸਾਖੀ ਸ੍ਰੀ ਸੈਣ ਜੀ (13 ਸਾਖੀਆਂ), 4 ਤੋਂ 13 ਤਕ ਹੋਰ ਫੁਟਕਲ ਸਾਖੀਆਂ, ਸ੍ਰੀ ਸੈਣ ਭਗਤਾਵਲੀ ਤੇ ਸ੍ਰੀ ਸੈਣ ਆਰਤੀ ਸ਼ਾਮਿਲ ਕੀਤੀਆਂ ਗਈਆਂ ਹਨ। ਜਨਮ ਸਾਖੀ ਵਾਰਤਕ ਵਿਚ ਹੈ। ਬੰਦਰਕੋਟ ਤੇ ਉਜੈਨ ਦੀਆਂ ਸਾਖੀਆਂ ਵੀ ਕਰੀਬਨ ਵਾਰਤਕ ਵਿਚ ਹਨ। ਬਾਕੀ ਸਾਖੀਆਂ ਕਵਿਤਾ ਵਿਚ ਹਨ।

ਜਨਮ ਸਾਖੀ ਦੇ ਅਖੀਰ ਵਿਚ ਹਿੰਦਸਿਆਂ ਵਿਚ ਸੰਮਤ 1494 ਬਿ. (1437 ਈ.) ਲਿਖਿਆ ਗਿਆ ਹੈ।[2] ਇਹ ਸੰਮਤ ਸ੍ਰੀ ਸੈਣ ਜੀ ਦੇ ਦੇਹਾਂਤ ਦੇ ਸੰਮਤ 1490/1433 ਤੋਂ ਵੱਖਰਾ ਹੈ। ਰਚਨਾ ਕਾਲ ਬਾਰੇ ਹੋਰ ਵੇਰਵਾ ਨਹੀਂ ਮਿਲਦਾ।

ਇਸ ਰਚਨਾ ਦੇ ਕੁੱਲ ਸ਼ਬਦਾਂ ਤੇ ਵਿਭਕਤੀਮੂਲਕ ਸ਼ਬਦਾਂ ਦੇ ਸੈਂਪਲ ਲੈ ਕੇ ਇਸਦੇ ਵਾਰਤਕ ਭਾਗ ਨੂੰ **ਮਾਲਵਾ ਰਟਨ ਸਾਖੀ ਪੋਥੀ** ਅਤੇ ਕਵਿਤਾ ਭਾਗ ਨੂੰ **ਗੁਰਬਿਲਾਸ** ਸੋਹਨ ਕਵੀ ਨਾਲ ਤੁਲਨਾਇਆ ਗਿਆ ਹੈ। ਇਨ੍ਹਾਂ ਵਿਚਲੇ ਅੰਤਰ ਦੀ ਸਾਰਥਿਕਤਾ ਦੀ ਪਰਖ ਲਈ ਕਾਈ ਸੁਕੇਅਰ ਟੈਸਟ ਲਾਇਆ ਗਿਆ ਹੈ। ਪਤਾ ਲਗਦਾ ਹੈ ਕਿ ਇਹ ਰਚਨਾ **ਮਾਲਵਾ ਰਟਨ ਸਾਖੀ ਪੋਥੀ** ਤੇ **ਗੁਰਬਿਲਾਸ**, ਸੋਹਨ ਕਵੀ ਦੀ ਸਮਕਾਲੀ, ਭਾਵ ਮੁੱਢਲੀ 19ਵੀਂ ਸਦੀ ਦੀ ਹੈ।[3]

ਸੈਣ ਭਗਤ ਦੀ ਕਾਸ਼ੀ ਜਾਣ ਵਾਲੀ ਸਾਖੀ ਤੋਂ ਪਤਾ ਲਗਦਾ ਹੈ ਕਿ ਸੈਣ ਤੇ ਹੋਰ ਭਗਤ ਕਾਸ਼ੀ ਤੋਂ ਜਗਨਨਾਥ ਗਏ ਅਤੇ ਉਥੋਂ ਫਿਰ ਬੀਠਲ ਦੇ ਦਰਸ਼ਨ ਲਈ ਪਹੁੰਚੇ। ਪਤਾ ਲਗਦਾ ਹੈ ਕਿ ਇਸ ਸਮੇਂ ਧੰਨਾ, ਨਾਮਦੇਉ, ਸਧਨਾ ਦੇ ਨਾਲ ਤ੍ਰਿਲੋਚਨ ਵੀ ਸੀ। ਕਾਸ਼ੀ ਵਿਚ ਸੈਣ ਜੀ ਨੂੰ ਧੰਨੇ ਤੇ ਤ੍ਰਿਲੋਚਨ ਦਾ ਦੀਦਾਰ ਹੋਇਆ। ਜਗਨ ਨਾਥ ਜਾਣ ਸਮੇਂ ਰਸਤੇ ਵਿਚ ਧੰਨਾ ਤੇ ਤ੍ਰਿਲੋਚਨ ਹਰਿ ਭਗਤੀ ਦ੍ਰਿੜ੍ਹਾਉਂਦੇ ਸਨ। ਧੰਨੇ, ਤ੍ਰਿਲੋਚਨ ਤੇ ਸੈਣਿ ਦੀ ਸਿਖੀ ਬਹੁਤ ਹੋ ਰਹੀ ਸੀ। ਰਸਤੇ ਵਿਚ ਸ਼ਬਦ ਉਚਾਰਣ ਸਮੇਂ ਤ੍ਰਿਲੋਚਨ ਨੇ ਧੰਨੇ ਦਾ ਸ਼ਬਦ ਰਾਗ ਧਨਾਸਰੀ ਧੰਨੇ ਕੀ ਉਚਾਰਿਆ। ਇਸ ਵਿਚ ਧੰਨੇ ਤੇ ਤ੍ਰਿਲੋਚਨ ਦੀ ਠਾਕੁਰ ਪੂਜਾ ਵਾਲੀ

ਸਾਖੀ ਸ਼ਾਮਿਲ ਹੈ।

ਫਿਰ ਇਹ ਧੰਨਾ, ਤ੍ਰਿਲੋਚਨ, ਨਾਮਦੇਉ, ਸਧਨਾ, ਬੀਠਲ ਦੇ ਦਰਸ਼ਨਾਂ ਲਈ ਗਏ।

ਕਾਸ਼ੀ ਵਾਪਸ ਆ ਕੇ ਬਾਕੀ ਭਗਤਾਂ ਵਾਂਗ ਤ੍ਰਿਲੋਚਨ ਜੀ ਨੇ ਵੀ ਬੈਠਕ ਬਣਾਈ ਅਤੇ ਤਪ ਕੀਤਾ। ਸੈਣਿ ਜੀ ਦੇ ਦੇਹਾਂਤ ਸਮੇਂ ਹੋਰਨਾਂ ਵਾਂਗ ਤ੍ਰਿਲੋਚਨ ਜੀ ਵੀ ਹਾਜ਼ਰ ਸਨ। ਬਾਅਦ ਵਿਚ ਇਨ੍ਹਾਂ ਨੇ ਸੈਣਿ ਜੀ ਦੇ ਪੁੱਤਰ ਨਈ ਜੀ ਨੂੰ ਤਿਲਕ ਲਗਾਇਆ।

ਸ੍ਰੀ ਸੈਣ ਭਗਤਾਵਲੀ ਵਿਚ ਦਸਿਆ ਗਿਆ ਹੈ ਕਿ ਕਿਵੇਂ ਭਗਵਾਨ ਨੇ ਤ੍ਰਿਲੋਚਨ ਜੀ ਦੇ ਘਰ ਵਿਚ ਸੇਵਾ ਕੀਤੀ ਅਤੇ ਅਖੀਰ ਅੰਤਰਧਿਆਨ ਹੋ ਗਏ।

ਇਸ ਰਚਨਾ ਵਿਚੋਂ ਤ੍ਰਿਲੋਚਨ ਜੀ ਦੇ ਹੋਰ ਭਗਤਾਂ ਨਾਲ ਮਿਲ ਕੇ ਤੀਰਥ ਯਾਤਰਾ ਕਰਨ ਤੇ ਸ਼ਬਦ ਉਚਾਰਣ ਦਾ ਪਤਾ ਲਗਦਾ ਹੈ। ਦੱਸਿਆ ਗਿਆ ਹੈ ਕਿ ਤ੍ਰਿਲੋਚਨ ਜੀ ਸੈਣ ਜੀ ਦੇ ਸਮਕਾਲੀ ਤੇ ਸਾਥੀ ਸਨ, ਅਤੇ ਉਹ ਆਪਣੇ ਸਮੇਂ ਦੀ ਬੜੀ ਮਹੱਤਵਪੂਰਣ ਸ਼ਖ਼ਸੀਅਤ ਸਨ।

## ਟਿਪਣੀਆਂ ਤੇ ਹਵਾਲੇ


1. **ਸ੍ਰੀ ਸੈਣ ਜੀਵਨ ਰਤਨਾਵਾਲੀ**, ਭਗਤ ਸੈਣਿ ਸਭਾ, ਪਟਿਆਲਾ, 1982, ਪੰਨਾ 6.
2. **ਉਹੀ**, ਪੰਨਾ 56.
3. **ਭਗਤ ਨਾਮਦੇਵ**, (ਸੰਪਾ ਡਾ. ਰਾਏ ਜਸਬੀਰ ਸਿੰਘ)

# ਪਾਠ

## ਜਨਮ ਸਾਖੀ ਸ੍ਰੀ ਸੈਣਿ ਕੀ

### ਸਾਖੀ ਸੈਣਿ ਕੇ ਕਾਸੀ ਜਾਣੇ ਕੀ

ਤਬ ਸੈਣਿ ਕੀ ਸਿਖੀ ਬਹੁਤੁ ਹੋਇ ਗਈ॥ ਤਬ ਸੈਣਿ ਕੇ ਦੌਲਤ ਬਹੁਤੁ ਚੜਨਿ ਲਾਗੀ॥ ਤਬ ਸੈਣਿ ਬਹੁਤੁ ਗਰਕਾ ਅਬੁ ਦੌਲਿਤ ਵਿਚ ਹੋਇ ਗੇਆ॥ ਤਬ ਸੈਣੁ ਰਾਜਾ ਕੋ ਕਹੇ ਦੌਲਿਤ ਜੋ ਹੈ ਛਿਮਾਹੀ ਚਾਕਰਾ ਕੋ ਦੇਵਿ ਦੇਹੋ॥ ਤਬ ਰਾਜਾ ਦੇਵੇ ਨਹੀ ਕਹੇ ਇਹੁ ਧਨੁ ਪੂਜਾ ਕਾ ਹੈ॥ ਤਬ ਸੈਣੁ ਕਹੇ ਰਾਜਾ ਏਹੁ ਤੇਰਾ ਹੀ ਹੈ॥ ਤਬ ਰਾਜਾ ਲੇਵੈ ਨਹੀ ਅਰੁ ਸੈਣੁ ਦੇਵੈ॥ ਤਬ ਸੈਣਿ ਬੀਚਾਰੁ ਕੀਤੀ ਭਾਈ ਰਾਜਾ ਅੰਗੀਕਾਰੁ ਕਰਦਾ ਨਹੀ॥ ਤਬ ਸੈਣਿ ਕਹਾ ਭਾਈ ਏਹੁ ਕਿਤ ਅਰਥ ਲਾਈਐ॥ ਤਬ ਸੈਣਿ ਕਹਾ ਜਗੁ ਕਰ ਦੇਵਹੁ॥ ਤਬ ਸਾਧਾ ਨੂ ਛਕਾਈਐ ਅਰੁ ਉਡਾਈਐ॥ ਤਬ ਨਖੁਟੇ ਨਹੀ ਤੇ ਸੈਣੁ ਬਹੁਤ ਉਡਾਵੈ॥ ਅਰੁ ਹੋਰੁ ਆਇ ਚੜੇ ਭੰਡਾਰੁ ਭਰਆ ਹੀ ਰਹੈ॥ ਤਬ ਸੈਣਿ ਕਾ ਦਿਲ ਬਹੁਤ ਕਾਹਲਿ ਭੈਆ॥ ਤਬ ਸੈਣਿ ਦਿਲ ਵਿਚ ਵੀਚਾਰ ਕੀਤੀ॥ ਭਾਈ ਇਸ ਦੌਲਤ ਮੈਨੂੰ ਖੁਆਰ ਕੀਤਾ॥ ਤਬ ਸੈਣਿ ਰਾਜੇ ਕੋ ਕਹੇਆ ਮੇਰਾ ਮਨੁ ਉਦਾਸਿ ਭੈਆ ਹੈ॥ ਤਬ ਰਾਜਾ ਬੋਲਿਆ ਸੈਣਿ ਜੀ ਕਿਤ ਕਰਉ ਉਦਾਸਿ ਭੈਆ ਹੈ॥ ਸੋ ਮੈਨੂ ਕਹੁ ਤਬ ਸੈਣੁ ਬੋਲਿਆ ਸੁਣ ਰਾਜਾ ਏਹੁ ਜੋ ਮਾਇਆ ਪ੍ਰਮੇਸਰ ਕੀ ਹੈ। ਸੋ ਬਡੇ ਤੇ ਬਡਾ ਬੰਧਨ ਹੈ॥ ਤੇ ਅਸਾਂ ਭਗਤਿ ਕਰਨੀ ਹੋਈ॥ ਇਹਿ ਮਾਇਆ ਕਰਨ ਨਹੀ ਦੇਂਦੀ॥ ਇਤ ਕਰਕੇ ਉਦਾਸੁ ਹੋਇ ਗੈਆ ਹੈ॥ ਤਬ ਰਾਜੇ ਨੇ ਕਹਾ ਜੀ ਸਾਧਿ ਸੰਗਤ ਛਕਦੀ ਛਕਾਵੇਦੀ ਹੈ॥ ਤਬ ਸੈਣਿ ਕਹਾ ਜੀ ਅਸੀ ਤਾ ਗਲਤਾਨ ਭੈਇ ਹਾਹਾ॥ ਸਾਡੀ ਬੁਧਿ ਵਿਚ ਫਰਕ ਪੈਦਾ ਜਾਦਾ ਹੈ॥ ਤਬ ਰਾਜਾ ਬਹੁਤੁ ਭਿਲਾੜਾ ਪਾਇ ਰਹਿਆ ਸੈਣੁ ਉਦਾਸਿ ਭੈਆ॥ ਤਬ ਰਾਜਾ ਬੋਲਿਆ ਜੀ ਸਾਨੂ ਕੁਸੁ ਕਹੁ॥ ਤਬ ਸੈਣਿ ਕਾ ਜਪੁ ਦਸੇਆ ਅਜਪਾ ਜਪੁ ਜੇੜਾ ਸੈਣਿ ਸਾਗਰ ਵਿਚਿ ਹੈ॥ ਅਰੁ ਆਰਤੀ ਭੀ ਦਸੀ ਗੁਰਮੰਤਰ ਭੀ ਦਸਆ॥ ਤਬ ਸੈਣਿ ਕਹਿਆ ਅਜਪਾ ਜਪੁ ਹਰਿ ਸੈਣਿ ਜਪਣਾ ਓਅੰਕਾਰ ਕਾ ਧੇਆਨੁ ਧਰ ਕੇ॥ ਅਰੁ ਸੈਣ ਵਿਦਿਆ ਭੈਆ ਕਾਸੀ ਕੋ॥ ਤਬ ਦੋਇ ਸੈਇ ਸਲੋਕੁ ਦਸ ਕੈ॥ ਤਬ ਰਾਜਾ ਬੀਸ ਕੋਸਿ ਨਾਲ ਗੈਆ॥ ਚਰਨ ਬੰਧਨਾ ਕਰ ਕੈ ਮੁੜਆ॥ ਤਬ ਸੈਣਿ ਸਿਧਾਰੇ ਕਾਸੀ ਪੁਰੀ ਕੋ॥ ਤਬ ਸੈਣਿ ਕੇ ਸਿਖਿ ਭੀ ਮੁੜੇ॥ ਤਬ ਸੈਣਿ ਪਾਸਿ ਫੇਰਿ ਰਾਜਾ ਆਇਆ॥ ਆਇ ਕਰ ਕਹਾ ਸੈਣੇ ਜੀ ਅਬ ਦਰਸਨੁ

ਕਦਿ ਹੋਵੇਗਾ॥ ਮੈਨੂ ਦਸੁ ਜੀ॥ ਤਬ ਸੈਣਿ ਨੇ ਕਹਾ ਦਸਵਾ ਪਾਤਸਾਹ ਗੁਰੂ ਹੋਵੈਗਾ॥ ਗੁਰੂ ਗੋਬਿੰਦ ਅਵਤਾਰੁ ਧਾਰੇਗੇ॥ ਤਬ ਸਾਹਬ ਸਿੰਘ ਕਾ ਜਾਮਾ ਧਾਰਾਗੇ ਨਾਈ ਕਾ॥ ਤਬ ਦੀਦਾਰੁ ਦੇਵਾਗੇ॥ ਤਬ ਰਾਜਾ ਮੁੜਿ ਕੇ ਘਰ ਨੂ ਆਇਆ॥ ਤਬ ਸੈਣਿ ਜਿਥੇ ਜਾ ਰਹੇ ਤਿਥੇ ਸਿਖ ਨਾਈ ਹੋਵਨ॥ ਤਬ ਸੈਣਿ ਕਾਸੀ ਪਹੁਤਾ ਰਾਹਿ ਮੈ ਬਹੁਤੁ ਸਿਖੀ ਹੋਈ॥ ਅਰੁ ਚਾਰ ਮਾਸ ਰਾਹਿ ਮੈ ਲਾਗੇ॥ ਤਬ ਸੈਣਿ ਕਾਸੀ ਪਹੁਤਾ॥ ਤਬ ਕਬੀਰ ਚੌਰੇ ਮੈ ਡੇਰਾ ਕੀਤਾ॥ ਤਬ ਸੈਣਿ ਕੇ ਨਾਈ ਸਿਖ ਬਹੁਤੁ ਹੋਇ॥ ਤਬ ਸੈਣੁ ਕਬੀਰ ਚੌਰੈ ਮੈ ਰਹੇਆ ਅਰੁ ਕਾਸੀ ਪ੍ਰਸੀ॥ ਤਬ ਸਿਵ ਕਾ ਦਰਸਨੁ ਕੀਆ॥ ਅਰੁ ਅਨਪੂਰਨਾਂ ਕਾ ਦਰਸਨ ਕੀਆ ਪਰ ਦਛਨਾ ਕੀਤੀ॥ ਤਬ ਨਾਈ ਸਿਖ ਕਾਸੀ ਕੇ ਹੋਇ॥ ਗੇਆਨੁ ਧੇਆਨੁ ਦ੍ਰਿੜਾਇਆ ਗੁਰਮੰਤ੍ਰ ਦੀਆ॥ ਤਬ ਬਾਬਾ ਜਿੰਦਾ ਕੀ ਗੋਸਟ ਭਈ॥ ਪੂਰਨੁ ਪੁਰਖ ਮਿਲਿਆ॥ ਅਲਖਿ ਨਿਰੰਝਣਿ ਕਾ ਜਾਪੁ ਕੀਆ॥ ਤਬ ਸੈਣੁ ਗਇਆ ਨੂੰ ਗਏਆ॥ ਦੋ ਮਾਸਿ ਕਾ ਰਾਹੁ ਪਾਇਆ॥ ਫੇਰਿ ਗਇਆ ਜਾਇ ਪਿੰਡੁ ਭਰਾਇਆ॥ ਗਇਆ ਪ੍ਰਸੀ ਫਿਰ ਕਾਸੀ ਮੈ ਡੇਰਾ ਕੀਆ॥ ਤਬ ਸਾਧਿ ਸੰਗਤਿ ਕੀ ਸੇਵਾ ਕਰੀ ਅਰੁ ਸੇਵਿਕ ਬਹੁਤੁ ਹੋਇ॥ ਅਰੁ ਦੈਆ ਧਰਮ ਬਹੁਤੁ ਦ੍ਰਿੜਾਇਆ॥ ਅਰੁ ਕਥਾ ਕੀਰਤ ਬਹੁਤੁ ਕਰੈ॥ ਅਰੁ ਸਿਖੁ ਸੰਤ ਜੇੜਾ ਮਿਲੇ ਤਿਸ ਨੂ ਦੇਆ ਧਰਮੁ ਦਿੜਾਵੈ॥ ਹਰਿ ਕੀ ਭਗਤ ਦਸੇ॥ ਤਬ ਰਾਜਾ ਨੇ ਕਹਾ ਮੁਕੰਦਰਾਉ ਨੂ ਸਾਨੂ ਜਨਮ ਪਤ੍ਰੀ ਸ੍ਰੀ ਸੈਣਿ ਕੀ ਦਸੁ॥ ਤਬ ਮੁਕੰਦਰਾਉ ਨੇ ਦਸੀ॥ ਤਬ ਰਾਜੇ ਕੋਲੂ ਬ੍ਰਹਮਣ ਥੋ ਲਿਖਿਵਾਈ॥ ਤਬ ਸੈਣਿ ਕਾ ਦੇਸੁ ਭੀ ਵਸਆ॥ ਅਵਾਦਾਨੀ ਭੀ ਹੋਈ॥ ਤਬ ਸੈਣਿ ਕੀ ਮਾਤਾ ਪਿਤਾ ਮੁਕੰਦਰਾਉ ਅਰੁ ਸੈਣਿ ਕੀ ਵਹੁਟੀ ਸਾਹਾਬਿ ਦੇਵੀ ਤੇ ਪੁਤਰ ਨਈ ਅਪਨੇ ਦੇਸਿ ਆਇਆ॥ ਅਰੁ ਸੈਣੁ ਕਾਸੀ ਰਹਿਆ॥ ਅਰੁ ਸਿਖ ਕਾਸੀ ਦੇਸ ਕੇ ਬਹੁਤੁ ਹੋਇ॥ ਤਬ ਸੈਣੁ ਕਾਸੀ ਮੈ ਰਹਿਆ ਕਰੇ॥ ਇਸਨਾਨੁ ਗੰਗਾ ਜੀ ਕਾ ਕਰੈ॥ ਤਬ ਧਨੇ ਭਗਤਿ ਕਾ ਦੀਦਾਰੁ ਹੋਇਆ॥ ਤ੍ਰਿਲੋਚਿਨ ਕਾ ਦੀਦਾਰ ਹੋਇਆ॥ ਤਬ ਧਨੇ ਕਹੇਆ ਸੈਣਿ ਜਗਨ ਨਾਥਿ ਚਲੋ॥ ਤਬ ਸੈਣੁ ਤੁਰਿ ਪੈਆ॥ ਸੈਣਿ ਨੇ ਕਹੇਆ ਪੈਹਲਾ ਗੋਕਲ ਪਰਸੋ॥ ਜਗਨ ਨਾਥਿ ਤੁਰਕ ਰਾਹਿ ਵਿਚ ਘਾਤੁ ਕਰਦੇ ਹੈਨਿ॥ ਅਤੇ ਰਾਹੋ ਨਹੀ ਚਲਦਾ ਪੈਹਿਲੇ ਗੋਕਲ ਪ੍ਰਸੋ॥ ਧਨਾ ਸੈਣਿ ਤ੍ਰਿਲੋਚਨੁ ਗੋਕਲ ਨੂ ਤੁਰੇ॥ ਜਿਥੇ ਜਾਹਨ ਤਿਥੇ ਸਾਧਿ ਸੰਗਤਿ ਦਰਸਨ ਨੂ ਆਵੇਨ॥ ਤਬ ਸੈਣਿ ਕੇ ਨਾਈ ਸਿਖ ਹੋਵਿਨ॥ ਧਨਾ ਤ੍ਰਿਲੋਚਨੁ ਭਗਤਿ ਦ੍ਰਿੜਾਵੈਹਿ ਹਰਿ ਕੀ॥ ਪ੍ਰੇਮਿ ਸੋ ਪ੍ਰੀਤ ਕਰਨ ਅਰੁ ਸਿਖਾ ਨੂ ਸਿਖੀ ਦ੍ਰਿੜਾਵੈਦਾ ਸੀ॥ ਅਰੁ ਆਰਤੀ ਦਸਨ ਅਰੁ ਗੁਰਮੰਤ੍ਰ ਦਸਨ॥ ਸਚਿ ਨਾਮ ਜੋ ਰਾਮਾਨੰਦੁ ਦ੍ਰਿੜਾਵੈਦਾ ਸੀ॥ ਸੋਈ ਮੰਤ੍ਰ ਦ੍ਰਿੜਾਵੈਨਿ॥ ਤਬ ਫੇਰਿ ਆਗੇ ਤੁਰੇਨਿ॥ ਤਬ ਸਿਖ ਨਾਲਿ ਭੀ ਤੁਰਨ ਬਹੁਤੁ॥ ਅਰੁ ਸੰਗਤਿ ਬਹੁਤੁ ਇਕਠੀ ਹੋਵੈ॥ ਤਬ ਤ੍ਰਿਲੋਚਨ ਕਹਿਆ ਧਨਾ ਜੀ ਸੰਗੁ ਬਹੁਤੁ ਇਕਠਾ ਹੋਇਆ ਹੈ॥ ਤਬ ਧਨੇ ਕਹੇਆ ਤੇ ਸੈਣਿ

ਕਹਿਆ ਤ੍ਰਿਲੋਚਨ ਜੀ॥ ਸੰਗ ਕਾ ਵਾਲੀ ਭੀ ਨਾਲਿ ਹੀ ਹੈ॥ ਤਬ ਤ੍ਰਿਲੋਚਨ ਕਹੇਆ ਨਾਲ ਹੈ ਤਾ ਸਾਨੂ ਕੀ ਫਿਕਰੁ ਹੈ॥ ਤਬ ਚਾਰ ਸੈਇ ਸੰਗ ਇਕਠਾ ਹੋਇਆ॥ ਜਿਥੇ ਜਾਇ ਉਤ੍ਰਿਨਿ ਤਿਥੇ ਸੰਗਤਿ ਆਇ ਮਿਲੇ ਸਾਧਿ ਮਿਲਿਨ॥ ਤਬ ਧਨੇ ਤ੍ਰਿਲੋਚਨ ਸੈਣਿ ਕੀ ਸਿਖੀ ਬਹੁਤੁ ਹੋਵੈ॥ ਤਬ ਨਾਮਦੇਵਿ ਕਾ ਦਰਸਨੁ ਹੋਇਆ॥ ਤਬ ਨਾਮਦੇਵ ਬਹੁਤੁ ਸਬਦ ਉਚਾਰੇ॥

**ਸ੍ਰੀ ਨਾਮਦੇਵ ?**

ਲੋਭੁ ਲਹਿਰਿ ਅਨ ਹੀ ਝਰੁ ਬਾਜੈ॥ ਕਾਇਆ ਡੁਬੈ ਕੇਸਵਾ॥
ਸੰਸਾਰ ਸੁਮੁੰਦੇ ਤਾਰ ਗੋਬਿੰਦੇ॥ ਤਾਰਿਲੈ ਬਾਪ ਬੀਠਲਾ॥ ਰਹਾਉ॥
ਅਨਿਲ ਬੇੜਾ ਹਉ ਖੇਵਿ ਨ ਸਕਉ॥ ਤੇਰਾ ਪਾਰ ਨਾ ਪਾਇਆ ਬੀਠੁਲਾ॥
ਹੋਹੁ ਦਇਆਲੁ ਸਤਿਗੁਰ ਮੇਲਿ ਤੂ॥ ਮੋਕਉ ਪਾਰਿ ਉਤਾਰਿ ਕੇਸਵਾ॥
ਨਾਮਾ ਕਹੈ ਹਉ ਤਰਿ ਭੀ ਨਾ ਜਾਨਾਉ॥
ਮੋਕਉ ਬਾਹਿ ਦੇਹਿ ਬਾਹਿ ਦੇ ਬੀਠੁਲਾ॥੧॥
ਤਬ ਧਨੇ ਤ੍ਰਿਲੋਚਨ ਕਹਾ ਨਾਮਾ ਜੀ ਹੋਰੁ ਸੁਨਾਉ॥
ਤਬ ਨਾਮਾ ਬੋਲਿਆ ਮਲਾਰ॥
ਤਬ ਸੈਣਿ ਕਹਿਆ ਵਾਹਿ ਵਾਹਿ ਨਾਮਾ ਜੀ॥

**ਸ੍ਰੀ ਨਾਮਦੇਵ (ਰਾਗੁ) ਮਲਾਰ**

ਮੋ ਕਉ ਤੂ ਨ ਬਿਸਰਿ ਤੂ ਨ ਬਿਸਰਿ ਰਾਮਈਆ॥ ਰਹਾਉ॥
ਆਲਾਵੰਤੀ ਇਹੁ ਭ੍ਰਮ ਜੋ ਹੈ ਮੁਝ ਉਪਰਿ ਸਭ ਕੋਪਿਲਾ॥
ਸੂਦ ਸੂਦ ਕਰਿ ਉਠਾਇਓ ਕਹਾ ਕਰੁਉ ਬਾਪ ਬੀਠੁਲਾ॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨਾ ਜਾਨੈ ਕੋਇਲਾ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛਉਡੀ ਹੋਇਲਾ॥
ਤੂ ਜੁ ਦਇਆ ਕ੍ਰਿਪਾਲ ਕਹੀਅਤ ਹੈ ਅਤਿ ਭੁਜ ਭਇਓ ਅਪਾਰਲਾ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥੨॥
ਤਬ ਸ੍ਰੀ ਸੈਣਿ ਬੋਲੇ ਵਾਹਿ ਵਾਹਿ ਨਾਮਾ॥ ਹੋਰੁ ਕੋਈ ਕਹੋ ਜੀ॥
ਤਬ ਨਾਮੇ ਕਹਾ ਜੀ ਤੁਸੀ ਕੋਈ ਕਹੋ॥ ਸੁਣਾਓ ਜੀ॥
ਤਬ ਸੈਣਿ ਕਹਾ ਮਾਰੂ॥

**ਸ੍ਰੀ ਸੈਣਿ (ਰਾਗੁ) ਮਾਰੂ**

ਮੇਰੇ ਮਨ ਰਾਮ ਸਿਉ ਸਗਲੀ ਬੀਤੀ॥
ਕਰ ਸੀਗਾਰ ਹਰਿ ਸਾਜਨ ਪਾਇਆ॥ ਕਰ ਕੀਰਤਨ ਸਗਲੀ ਰੈਨ ਬੀਤੀ॥
ਆਜੁ ਕਾਲ ਫੁਨ ਤੋਹਿ ਗ੍ਰਿਸੈ॥ ਰਾਮ ਸਿਮਰੁ ਚੀਤੀ॥ ਰਹਾਉ॥

ਗੁਰ ਕੀ ਨ ਸਰਨ ਗਹੀ ਕੋਟਿ ਪਾਪਿ ਕੀਤੀ॥
ਆਜੁ ਡਉਰੂ ਬਾਜਿਦਾ ਸਿਰ ਕਾਲੁ ਆਇਓੁ ਮੀਤੀ॥
ਰਾਮ ਨਾਮ ਆਜੁ ਭਜਿ ਲੈ ਅਉਧਿ ਜਾਇ ਬੀਤੀ॥
ਸਗਲ ਜਨਮ ਭਰਮ ਖੋਇਆ ਗਹੁ ਰਾਮ ਸਰਨ ਕੀਤੀ॥
ਸੈਣਿ ਹਰਿ ਕੈ ਨਾਮ ਬਾਝੂ ਕੂੜਿ ਕੂੜੈ ਬੀਤੀ॥੩॥
ਫੇਰਿ ਨਾਮਾ ਬੋਲਿਆ ਸੈਣਿ ਜੀ ਬਹੁਤੁ ਚੰਗਾ ਕਹਿਆ ਹੋਰੁ ਕਹੁ॥
ਸੈਣਿ ਬੋਲੇ ਭਲਾ ਹੋਵੇ ਜੀ॥

## ਸ੍ਰੀ ਸੈਣਿ (ਰਾਗੁ) ਆਸਾ

ਪ੍ਰਭੁ ਮੈ ਸਰਨਾਗਤ ਆਇਆ॥
ਓਟਿ ਗਹੀ ਪ੍ਰਭੁ ਤੇਰੀ ਹਰਿ ਹਰਿ ਨਾਮੇ ਧੇਆਇਆ॥ ਰਹਾਉ॥
ਮਾਇਆ ਕੇ ਮਦ ਮਤਾ ਪ੍ਰਭ ਜੀ ਰਾਮ ਕੋ ਭੁਲਾਇਆ॥
ਆਜੁ ਸਿਮਰੁ ਸਮਝ ਬਉਰੇ ਕਾਲ ਤੁਝੇ ਖਾਇਆ॥
ਰਾਮ ਨਾਮ ਸਰਨ ਭਜੁ ਹਰਿ ਹਰਿ ਗੁਨ ਗਾਇਆ॥
ਅਜੁ ਕਾਲਿ ਸਿਮਰ ਮਾਧੋ ਸਵਲੇ ਚਿਤੁ ਲਾਇਆ॥
ਗੋਬਿੰਦ ਸਿਮਰੁ ਬੀਠਲੇ ਕੋ ਰਾਮ ਗੁਨ ਗਾਇਆ॥
ਸੈਣਿ ਦਾਸ ਚਰਨ ਧੋਵਹੁ ਜਿਨ ਰਾਮ ਕੋ ਧੇਆਇਆ॥
ਤਬ ਧਨੇ ਕਹੇਆ ਸੈਣਿ ਜੀ ਸਾਨੂ ਸੋਰਠੁ ਸੁਨਾਵਹੁ ਜੀ॥
ਤਬ ਸੈਣਿ ਬਚਨੁ ਕਹਾ ਭਲਾ ਹੋਵੈ ਜੀ॥
ਸੀ ਸੈਣਿ ਸੋਰਠ ਬਾਣੀ ਬੋਲੀ॥

## ਸ੍ਰੀ ਸੈਣਿ (ਰਾਗੁ) ਸੋਰਠਾ

ਰਾਮ ਨਾਮ ਕੋ ਨ ਭਜਿਓ ਸਬਦੁ ਨਾ ਬੀਚਾਰਿਓ॥
ਸਰਨ ਗਹੀ ਨ ਗੁਰੂ ਕੀ ਪਾਪਿ ਸਿਉ ਲਿਪਟਾਰਹਿਓੁ॥
ਰਾਮ ਕੀ ਨ ਸੇਵ ਕੀਨੀ ਸਚੁ ਨਾ ਚਿਤਾਰੇਓ॥ ਰਹਾਉ॥
ਸਬਦ ਸੁਨ ਘਟ ਮਾਹਿ ਚੀਨੁ ਗੁਰੂ ਨਾ ਚਤਾਰਓੁ॥
ਦੁਨੀਆ ਕੇ ਦੇਵਾਨੇ ਪ੍ਰਾਣੀ ਨਾਮ ਕਿਉ ਵਿਸਾਰੇਓੁ॥
ਰਾਮ ਕੋ ਘਟ ਸਾਹਿ ਚੀਨੁ ਚਿਤੁ ਲਾਵਹੁ ਪੇਆਰਓੁ॥
ਆਜੁ ਹਰਿ ਕੇ ਨਾਮ ਬਾਝੁ ਜਨਮ ਐਵੇ ਹਾਰੇਓੁ॥
ਸੈਣਿ ਦਾਸ ਰਾਮ ਭਜ ਲੈ ਸਬਦ ਕੋ ਬੀਚਾਰੇਓੁ॥੪॥
ਤਬ ਨਾਮਾ ਬੋਲਿਆ ਸੈਣਿ ਜੀ ਸਾਨੂ ਕੇਦਾਰਾ ਦਸੀਏ
ਜੀ ਤੁਸਾਡੇ ਬਚਨ ਸੁਧੁ ਹੈਨਿ ਜੀ॥ ਤਬ ਸੈਣਿ ਕਹਾ ਭਲਾ ਹੋਵੈ॥

## ਸ੍ਰੀ ਸੈਣਿ (ਰਾਗੁ) ਕੇਦਾਰਾ

ਕਿਆ ਤੇਰੀ ਕਿਆ ਮੇਰੀ ਪ੍ਰਾਨੀ॥
ਇਹੁ ਸੰਸਾਰੁ ਸੁਫਿਨਾ ਜਿਉ ਪੇਖੁ, ਮਾਇਆ ਮਾਰੁ ਮੇਰੀ॥
ਮਾਇਆ ਮੈ ਇਹੁ ਮਨ ਤਨ ਰਾਤਾ, ਭੁਲਿ ਸੁਰਤ ਗਈ ਮੇਰੀ॥
ਪ੍ਰਭ ਜੀ ਮਾਇਆ ਮਾਰੀ॥
ਕੂੜ ਮਾਇਆ ਸੰਗ ਲਪਟਾਨਾ, ਕਰਤਾ ਮੇਰੀ ਮੇਰੀ॥ ਰਹਾਉ॥
ਹਰਿ ਕਾ ਨਾਮ ਤੈ ਭੂਲ ਵਿਸਾਰਿਉ, ਮਾਏਆ ਸੰਗਿ ਭਈ ਗਹਿਰੀ॥
ਰਾਮ ਨਾਮ ਚਿਤੁ ਧਾਰੁਹ, ਹਰਿ ਸਿਉ ਪ੍ਰੀਤ ਕਰੋ ਘਨੇਰੀ॥
ਸੈਣਿ ਦਾਸਾ ਰਾਮ ਬਾਝੋ ਕਾਲਿ ਪਾਈ ਫੇਰੀ॥੫॥
ਤਬ ਤ੍ਰਿਲੋਚਨੁ ਬੋਲੇਆ ਸੁਣੁ ਸੈਣਿ ਅਸਾਡਾ ਬਚਨੁ ਮੰਨੁ ਜੀ॥
ਅਸਾ ਭੀ ਤੁਸਾਡੇ ਹੀਹਾ॥ ਸਾਨੂ ਤੁਖਾਰੀ ਦਸੁ ਜੀ॥
ਤਬ ਸੈਣੁ ਬੋਲੇ ਸੁਣੀਐ ਤ੍ਰਿਲੋਚਨ ਜੀ॥

## ਸ੍ਰੀ ਸੈਣਿ (ਰਾਗੁ) ਤੁਖਾਰੀ

ਕੈਸੇ ਤਾਰੁਗੇ ਸਾਰੰਗਪ੍ਰਾਨੀ॥
ਆਜੁ ਗੋਪਾਲ ਅਨੰਦ ਵਧਾਵਾ, ਸਤਿਗੁਰ ਪਾਇਆ ਜਾਣੀ॥
ਪੂਰਨ ਠਾਕੁਰੁ ਘਰ ਮੈ ਪਾਇਆ, ਸਤਿ ਸਰੂਪ ਗੁਰ ਮਾਣੀ॥ ਰਹਾਉ॥
ਨਾ ਹਦੁ ਬੇੜਾ ਡੂਬਰ ਜਾਣੁ, ਤਾਰੋ ਬੀਠਲਾ ਆਣੀ॥
ਸਬਦੁ ਅਨਾਹਦੁ ਘਰ ਹੀ ਚੀਨੁ, ਗੁਰ ਗੋਬਿੰਦੇ ਜਾਣੀ॥
ਜੈਸੇ ਬਾਲਕ ਕੋ ਖੀਰ ਮਾਦਰੇ, ਤੈਸੇ ਹਮ ਗੁਰਬਾਣੀ॥
ਸਚ ਸਬਦੁ ਗੁਰ ਪਾਇਆ ਪੂਰਨ, ਸਤਿਗੁਰ ਕੀ ਸਚੀ ਬਾਣੀ॥
ਸੈਣਿ ਦਾਸ ਮੈ ਬਲਬਲ ਜਾਵਾ, ਗੁਰ ਪੂਰੇ ਮਨ ਮਾਨੀ॥੬॥
ਤਬ ਤ੍ਰਿਲੋਚਨ ਕਹਿਆ ਜੀ ਸਾਨੂ ਭੀ ਸੁਨਾਉ॥
ਤਬ ਸੈਣਿ ਕਹਾ ਜੀ॥ ਮਾਝ ਕਾ ਵੇਲਾ ਨਹ ਪ੍ਰਿਸੁਨਹੁ॥
ਤਬ ਸੈਣਿ ਮਾਝੁ ਲਾਗਾ ਸੁਣਾਵਿਣੇ॥

## ਸ੍ਰੀ ਸੈਣਿ (ਰਾਗੁ) ਮਾਝ

ਰਾਮ ਨਾਮ ਭਜੁ ਪ੍ਰਾਨੀ, ਗੁਰ ਪੇਖਿਣ ਕੇ ਤਾਈ॥
ਰਤਨ ਨਾਮ ਪ੍ਰਭ ਜੀ ਕਾ ਖੋਜੋ, ਮੋਹਿ ਨ ਪ੍ਰਭ ਗੋਸਾਈ॥
ਸੁਰਤ ਮਤ ਚਤਿਰਾਈ ਛੋਡੁ, ਗੋਬਿੰਦ ਘਟ ਮੈ ਪਾਈ॥
ਰਾਮ ਨਾਮ ਭਜੁ ਛੋਡੋ ਸੇਆਣਿਪਿ, ਪੂਰਨ ਠਾਕੁਰ ਪਾਈ॥ ਰਹਾਉ॥
ਸਹੇਜਿ ਸੁਭਾਈ ਪ੍ਰਭ ਖੋਜੋ ਪ੍ਰਾਨੀ, ਹਰਿ ਕ੍ਰਿਪਾ ਗੁਨ ਗਾਈ॥

ਦੀਨਾਨਾਥ ਗੁਰ ਮਿਲੀ ਗੋਸਾਈ, ਪ੍ਰੇਮ ਪਦਾਰਥੁ ਪਾਈ॥
ਸਗਲ ਘਟਾ ਕੇ ਅੰਤ੍ਰਜਾਮੀ, ਗੁਰ ਗੋਬਿੰਦ ਘਰ ਮਾਹੀ॥
ਸੈਣਿ ਦਾਸ ਗੁਰ ਤੁਸੀ ਚਰਨ ਧੇਆਵਹੁ, ਤਾਕੇ ਬਲ ਜਾਈ॥੭॥
ਤਬ ਸੈਣਿ ਨਾਮੇ ਕਹਾ ਤ੍ਰਿਲੋਚਨ ਜੀ ਤੁਸੀ ਬਚਨੁ ਕਹੁ ਕੋਈ॥
ਪ੍ਰੀਤ ਕਰਕੇ ਸੁਨਾਵਹੁ ਜੀ॥
ਤਬ ਧਨੇ ਤ੍ਰਿਲੋਚਨ ਕਹਾ ਗਰੀਬਨਵਾਜਿ ਜਿਉ ਬੀਤੀ ਹੈ ਸੋ ਸੁਣੋ॥
ਤਬ ਧਨਾ ਸ੍ਰੀ ਧਨੇ ਜੀ॥ ਤਬ ਤ੍ਰਿਲੋਚਨ ਧਨੇ ਕਾ ਸਬਦੁ ਉਚਾਰ ਕੀਤਾ॥

**ਰਗੁ ਧਨਾਸ੍ਰੀ ਧਨੇ ਕੀ**

ਧਨਾ ਕਲਰ ਚਾਰੇ ਗਾਈ ਬ੍ਰਹਮਣ ਨਿਕਸਿਆ ਆਇ॥
ਨਾਇ ਧੋਇ ਪੂਜਾ ਬਿਸਿਥਾਰੀ ਬੈਠਾ ਧੇਆਨ ਲਗਾਇ॥
ਧੰਨਾ ਆਖੇ ਮੇਰਾ ਦਾਦਾ ਅਪਿਨੀ ਚਰਨੀ ਲਾਉ॥ ੧॥
ਧੰਨੇ ਕਾ ਹਰਿ ਸਿਉ ਬਿਢਿਆ ਸਾਨੇਹੁ॥
ਪਾਰ ਬ੍ਰਹਮ ਪੂਰਨ ਅਬਿਨਾਸੀ ਨਿਹਚਲੁ ਲਾਇਆ ਨੇਹੁ॥ ਰਹਾਉ॥
ਕਹੇ ਤ੍ਰਿਲੋਚਨ ਸੁਣਿ ਵੇ ਧੰਨਿਆ ਹੁਣਿ ਦੀ ਘੜੀ ਗੁੰਜਾਰੁ॥
ਚੰਗਾ ਦੇਈ ਠਾਕੁਰ ਤੈਨੂ ਵਡਾ ਕੋਈ ਮੁਟਿਆਰੁ॥੨॥
ਸਭਨਾ ਦਾ ਪਿਉ ਮੇਰੇ ਘਰ ਹੈ ਤੂ ਚਲੁ ਮੇਰੇ ਨਾਲਿ॥
ਬ੍ਰਹਮਣ ਦੇ ਘਰ ਧਨਾ ਆਇਆ ਦਾਦਾ ਠਾਕੁਰ ਦੇਹੁ॥
ਭਾਲਿ ਢੂਢਿ ਪੈਸੇਰਾ ਦਿਤਾ ਧਨਾ ਠਾਕੁਰ ਏਹੁ॥
ਪਹਿਲੀ ਭੇਟਿ ਚੜਾਈ ਮੈਨੂ ਸੁਫਲਿਉ ਤੇਰੀ ਸੇਉ॥੩॥
ਧਨੇ ਗਾਇ ਲਵੇਰੀ ਦਿਤੀ ਠਾਕੁਰ ਲੈਣੁ ਆਇਆ॥
ਟੋਭਿ ਉਤੇ ਭਗਤਿ ਅਰੰਭੀ ਭੂਰਾ ਹੇਠਿ ਵਛਾਇਆ॥
ਨਾਇ ਧੋਇ ਬਹਲੇ ਠਾਕੁਰੁ ਘਰ ਤੇ ਭਤਾ ਆਇਆ॥
ਜਾ ਤੂ ਖਾਵਹਿ ਤਾ ਹਉ ਖਾਈ ਧੰਨੇ ਦ੍ਰਿੜ ਚਿਤੁ ਲਾਇਆ॥
ਜਾਨਣਹਾਰੇ ਪੁਰਖਿ ਬਿਧਾਤੇ ਗੋਬਿੰਦ ਭੋਗੁ ਲਗਾਇਆ॥੪॥
ਕਹੇ ਨਾਰਾਇਨੁ ਸੁਣਿ ਵੇ ਧੰਨੇਆ ਕਰਸਾ ਤੇਰੀ ਸੇਉ॥
ਫੇਰੀ ਹਾਰ ਟੂਕਿਅਰੇ ਛਡਾ ਕੰਮ ਕਰੀ ਹਉ॥
ਏਹੁ ਗਾਈ ਚਾਰੀ ਤੈ ਕੰਮ ਸਵਾਰੀ ਸਭੇ ਜਾਣਾ ਭੇਉ॥
ਤੁਧ ਹੈ ਮੈਨੂ ਤਨ ਮਨ ਅਰਪਿਆ ਸਫਲਿਉ ਤੇਰੀ ਸੇਉ॥੫॥
ਧੰਨਾ ਆਖੈ ਸੁਣਿ ਮੇਰਾ ਦਾਦਾ ਠਾਕੁਰੁ ਗਾਈ ਚਾਰੇ॥
ਘਰ ਕੇ ਕੰਮ ਕਰਾ ਸਭਿ ਦਾਦਾ ਅਸਾ ਨਹੀ ਕਛੁ ਸਾਰੇ॥
ਤੇਰੇ ਠਾਕੁਰੁ ਵਡੋ ਕੇ ਵਡੁ ਅਸਾ ਹੋਇ ਮੁਟਆਰੇ॥੬॥

ਕਹੇ ਤ੍ਰਿਲੋਚਨ ਸੁਣਿ ਵੇ ਧੰਨੇਆ ਤੈ ਪਾਇ ਹਰਿ ਕਾ ਭੇਉ॥
ਨਿਹਚਲੁ ਡੋਰੀ ਪ੍ਰਭ ਸਿਉ ਰਾਖੀ ਮਿਲੇਆ ਨਿਰੰਞਣੁ ਦੇਉ॥
ਮੈਨੂ ਭੀ ਦਰਸਨੁ ਦੇਵਾਈ ਧੰਨੇਆ ਸਫਲੇਉ ਤੇਰੀ ਸੇਉ॥
ਜੇ ਹਉ ਝੂਠਾ ਕਪਟੀ ਧੰਨੇਆ ਭੀ ਤੇਰਾ ਗੁਰ ਦੇਉ॥
ਧੰਨਾ ਆਖੇ ਸੁਣਿ ਮੇਰਾ ਦਾਦਾ ਤੈਨੂ ਭੀ ਦਰਸ ਦੇਵਾਈ॥
ਬ੍ਰਹਮਣ ਨੂ ਲੈ ਬਾਹਰਿ ਆਇ ਸਿਆਮੁ ਚਰਾਏ ਗਾਈ॥
ਅਹੁ ਦੇਖੁ ਦਾਦਾ ਗੁਆਰੁ ਮੰਡਲੀ ਸਭੇ ਕੰਮ ਕਰਾਈ॥
ਧੰਨੇ ਨੂ ਹਰਿ ਨਦਰੀ ਆਇਆ ਬ੍ਰਹਮਣ ਦਿਸਦਾ ਨਾਹੀ॥੭॥
ਕਹੇ ਤ੍ਰਿਲੋਚਨ ਸੁਣਿ ਵੇ ਧੰਨੇਆ ਮੈਨੂ ਭੀ ਦਰਸ ਦਵਾਈ॥
ਗੁਰੂ ਉਧਾਰੇ ਸਿਖਾਵਾਹੇ ਸਿਖੁ ਉਧਰੇ ਚਾਈ॥
ਹਉ ਭੀ ਹਾ ਵਡਭਾਗੀ ਧੰਨੇਆ ਜੋੜ ਪੈਇਆ ਹੈ ਆਈ॥
ਮੇਰੇ ਹੁਦਾ ਸੁਣਿ ਵੇ ਧੰਨੇਆ ਢਹਿ ਕੈ ਪੈਰੀ ਪਾਈ॥੮॥
ਧੰਨਾ ਆਖੈ ਸੁਣਿ ਨਾਰਾਇਨੁ ਮੇਰੇ ਗੁਰ ਕੋ ਦਰਸੁਨੁ ਦੀਜੈ॥
ਜੇ ਉਨਿ ਕਰਮ ਭਲੇ ਰੇ ਕੀਤੇ ਕ੍ਰਿਪਾ ਕਰਿ ਕੇ ਬੀਜੈ॥੯॥
ਕਹੇ ਨਾਰਾਇਨੁ ਸੁਣਿ ਵੇ ਧੰਨੇਆ ਉਸੇ ਨਹਿ ਦਰਸਨ ਦੀਜੈ॥
ਜਨਮਾ ਦਾ ਉਹੁ ਕਪਟੀ ਧੰਨੇਆ ਕਰਮ ਭਲੇ ਰੇ ਬੀਜੈ॥
ਹਉ ਤਾ ਸਾਰੀ ਉਮਰ ਗਵਾਈ ਸੋ ਅਜੈ ਨਾ ਮੰਨੂਆ ਭੀਜੈ॥
ਹਉ ਤਾ ਤੇਰੇ ਵਸ ਹਾ ਧੰਨੇਆ ਜੋ ਆਖੇ ਸੋ ਕੀਜੈ॥੧੦॥
ਧਨਾ ਆਖੇ ਸੁਣੁ ਨਾਰਾਇਨ ਪ੍ਰਬਲ ਤੇਰੀ ਮਾਇਆ॥
ਜਿਨ ਤੂ ਆਪਿ ਵਡੀਰੇਹਿ ਤਿਨਾ ਕਉਣਿ ਭੁਲਾਵੇ ਰਾਇਆ॥
ਭਗਤਿਨ ਕਾ ਹਿਤਕਾਰੀ ਠਾਕੁਰ ਬੇਦ ਪੁਰਾਣੀ ਗਾਇਆ॥੧੧॥
ਕਹੇ ਨਾਰਾਇਨੁ ਸੁਣਿ ਵੇ ਧੰਨੇਆ ਹਉ ਹਾ ਕ੍ਰਿਸਨ ਮੁਰਾਰੀ॥
ਜਨ ਮੇਰੀ ਸੇਵਾ ਲਾਗੇ ਤੇ ਪ੍ਰਾਣੀ ਮੈ ਤਾਰੀ॥
ਜਿਨੀ ਹੈ ਪ੍ਰਮੇਸੁਰ ਭਜਿਆ ਕਿਆ ਪੁਰਖਾ ਕਿਆ ਨਾਰੀ॥
ਬ੍ਰਹਮਣ ਦੀ ਹੈਮਾਇਤ ਵਡੀ ਉਹੁ ਭੀ ਲੰਘ ਗੁ ਪਾਰੀ॥੧੨॥
ਧੰਨੇ ਦਾ ਹਰਿ ਸਾਥੀ ਹੋਇਆ ਜੋ ਆਖੇ ਸੋ ਮੰਨੈ॥
ਬਕੁਲੀਆ ਦੀ ਟਿੰਡ ਚਬਾਈ ਹੋਰੁ ਚੂਪਾਇ ਗਨੈ॥
ਰੋਟੀ ਉਪਰ ਸਾਗੁ ਖੋਵਾਲਿਆ ਛਾਹ ਪੀਆਈ ਛੰਨੇ॥
ਮੇਰੇ ਗੁਰ ਕੋ ਦਰਸਨ ਦੀਜੈ ਕੂਕਿ ਸੁਣਾਈ ਕੰਨੇ॥੧੩॥
ਬ੍ਰਹਮਣ ਨੂ ਹਰਿ ਦਰਸਨੁ ਹੋਇਆ ਧੰਨੇ ਗੁਰੂ ਤਰਾਇਆ॥
ਗੋਰਖਨਾਥ ਮਛੰਦ੍ਰ ਪਾਰ ਆਕਾਢਿ ਸੰਗਲਦੀਪ ਤੇ ਲੈ ਆਇਆ॥

ਭਗਤਿਨ ਕਾ ਹਿਤਕਾਰੀ ਠਾਕੁਰੁ ਧਨੇ ਧਨ ਕਹਾਇਆ॥ ੧੪/੯॥
ਤਬ ਗੋਸਟ ਨਾਮਦੇਵ ਕੀ ਭਈ॥
ਤਬ ਨਾਮਦੇਵ ਗੋਬਿੰਦ ਕੀ ਉਸਿਤਤ ਕੀਤੀ॥
ਤਬ ਨਾਮਦੇਵ ਕੋ ਨਾਲਿ ਲੀਤਾ॥ ਤਬ ਸੰਤਾ ਕਾ ਸੰਗੁ ਇਕਠਾ ਹੋਇਆ॥
ਤਬ ਬਾਬੇ ਕਬੀਰ ਕੀ ਉਸਿਤਤ ਨਾਮਦੇਵ ਬਹੁਤੁ ਕਰੈ॥
ਤਬ ਕਬੀਰ ਕੇ ਸਿਖਾ ਸੋ ਗੋਸਟ ਹੋਈ॥
ਤਬ ਨਾਮਦੇਵ ਸਿਖ ਜੋ ਸਬਦੁ ਪੁਛਿਆ॥
ਕਹਿਆ ਨਾਮਦੇਵ ਜੀ ਸੁਣੁ॥ ਕੰਮਾਲਿ ਕਾ ਸਬਦੁ ਸੁਣੁ ਜੀ॥

**(ਸ੍ਰੀ ਨਾਮਦੇਵ) ਰਾਗੁ ਆਸਾ**

ਪੀਆ ਆਪਿਣਾ ਜਾਣਿ ਲੈ ਆਪਿ ਮਾਹੀ॥
ਜੋਤਿ ਕੀ ਕੋਟਿ ਮੈ ਚੋਟ ਲਾਗਤ ਨਹੀ॥
ਝਨਕ ਝੁਨਕਾਰੁ ਬ੍ਰਹਮੰਡ ਮਾਹੀ॥
ਖੋਲ ਦੋਇ ਚਸਮ ਅਰੁ ਜਗਤੁ ਕਿਆ ਪਸਮਹਿ॥
ਦੀਨ ਅਰੁ ਦੁਨੀ ਕੀ ਚਾਹਿ ਨਾਹਿ॥
ਕਹੇ ਕਮਾਲੁ ਕਬੀਰ ਕਾ ਬਾਲਕਿ॥
ਜੋਗਿ ਮੈ ਭੋਗੁ ਤ੍ਰਈਲੋਕ ਨਾਹਿ॥ ੧੦॥

ਵਾਹਿ ਵਾਹਿ ਸਿਖਿ ਜੀ॥ ਤੂ ਭਲੀ ਨਿਸ ਕੀਤੀ॥ ਤਬ ਨਾਮਦੇਵ ਕਬੀਰ ਕੀ ਬਹੁਤੁ ਉਸਿਤਤ ਕੀਤੀ॥ ਤਬ ਸੰਤ ਬਹੁਤੁ ਪ੍ਰਸਿਨ ਭੈਇ॥ ਅਰੁ ਰਾਜੀ ਹੋਇ॥ ਤਬ ਸਧਨੇ ਕੋ ਪਾਸਿ ਗੈਇ॥ ਸਧਨਾ ਭਗਤੁ ਤੁਰਿਆ॥ ਤਬ ਸਾਧ ਸੰਗਤਿ ਸਗਲ ਇਕਤ੍ਰ ਭਈ॥ ਤਬ ਗੋਕਲ ਜਾਇ ਪ੍ਰਾਪਤ ਭੈਇ॥ ਨਾਰਾਇਨ ਕੇ ਧਾਮ ਕੋ॥ ਜਪੁ॥ ਆਰਤੀ॥ ਤਬ ਨਾਮਦੇ ਆਰਤੀ ਕਹੀ॥

ਪੈਹਿਲੀ ਆਰਤੀ ਪੁਹਪ ਕੀ ਮਾਲਾ॥
ਕਾਲੀ ਨਾਗੁਨ ਖਿਲੇ ਆਏ ਸ੍ਰੀ ਕ੍ਰਿਸਨ ਗੋਪਾਲਾ॥
ਆਰਤੀ ਕੀਜੈ ਰਾਜਾ ਰਾਮਚੰਦ ਰੀਝੈ॥ ਰਹਾਉ॥
ਦੂਜੀ ਆਰਤੀ ਦੇਵਿਕੀ ਨੰਦਨ ॥
ਭਗਤ ਉਭਾਰਨਿ ਕੰਸਿ ਮੁਕੰਦਨ॥
ਤੀਜੀ ਆਰਤੀ ਤਰੈਭਵਨ ਮੋਹਿ॥
ਗਰੜ ਸਿੰਘਾਸਿਨ ਸ੍ਰੀ ਸਾਮ ਜੀ ਕੋ ਸੋਹਿ॥
ਚੌਥੀ ਆਰਤੀ ਚੌਦਸ ਪੂਜਾ॥
ਦੇਵ ਨਿਰੰਞਣ ਅਵਰੁ ਨਾ ਦੂਜਾ॥
ਪੰਜਿਵੀ ਆਰਤੀ ਸ੍ਰੀ ਰਾਮ ਜੀ ਕੋ ਭਾਵੈ॥

ਰਾਮ ਜੀ ਕੇ ਨਾਮ ਨਾਮਦੇਵ ਜੀ ਗਾਵੈ॥੧੧॥

ਤਬ ਸੈਣਿ ਕਹੇਆ ਸਾਧੂ ਕੌਸਲਿ ਆਰਤੀ ਭੀ ਕਰੁ॥

ਤਬ ਸੰਤ ਲਾਗੇ ਕਰਣੇ॥

ਦੇਖਿ ਰੂਪ ਸੀਆ ਰਘਬਰ ਕੋ॥

ਛਬ ਨਹੀ ਜਾਤ ਬਿਖਾਨੀ॥

ਆਰਤੀ ਕਰਤ ਕੌਸਲਿਆ ਰਾਣੀ॥ ਰਹਾਉ॥

ਕਨਕ ਥਾਲਿ ਗਜ ਮਾਣਕਿ ਮੋਤੀ॥

ਧਰਉ ਜਾਤਿ ਬਿਖਾਨੀ॥

ਆਰਤੀ ਕਰਤ ਕੌਸਲਿਆ ਰਾਣੀ॥

ਜਨਕ ਕੀ ਲਾਜਾ ਰਾਖੀ ਪ੍ਰਸਿਰਾਮ ਹਿਤ ਮਾਨੀ॥

ਆਰਤੀ ਕਰਤ ਕੌਸਲਿਆ ਰਾਣੀ॥

ਜਨਕ ਰਾਇ ਜਗੁ ਪੂਰਨ ਕੀਤਾ॥

ਧਨਖ ਤੋੜਿ ਸੀਆ ਆਨੀ॥

ਦਸਰਥਿ ਸੀਤਾ ਅਭੈਪੁਰ ਵਾਸੀ॥

ਉਚਰਤ ਜੈ ਜੈ ਬਾਨੀ॥

ਤੁਲਸੀਦਾਸ ਪ੍ਰਭ ਅਵਸਰ ਜੋੜੀ॥

ਭਗਤਿ ਅਭੈ ਪੁਰ ਦਾਨੀ॥੧੨॥

ਆਰਤੀ ਕਰਕੈ ਨਾਰਾਇਨ ਕਾ ਧੇਆਨੁ ਲਾਗੇ ਧਾਰਿਨੇ॥ ਤਬ ਸਰਬਤ ਸੰਗਤਿ ਗੋਕਲ ਕੀ ਆਰਤੀ ਕਰਨੇ ਆਈ॥ ਤਬ ਗੋਸਟਿ ਸੰਤਾ ਕੀ ਗੋਕਲ ਮੈ ਹੋਈ॥ ਤਬ ਸੰਤਾ ਚਾਰ ਮਾਸਿ ਕਟੇ॥ ਅਰੁ ਸੰਤਾ ਮਿਲਾਪੁ ਕੀਆ॥ ਅਰੁ ਸੰਤਿ ਧਾਮਾ ਕਰਨ॥ ਚਾਰ ਮਾਸ ਧਾਮਾ ਸੰਤਾ ਕਾ ਜੇਵਿਦੇ ਰਹਿ॥ ਅਰੁ ਬਿੰਦ੍ਰਾਬਨੁ ਪ੍ਰਸਿਆ॥ ਅਰੁ ਜੋ ਕੋਈ ਤੀਰਥੁ ਬਿੰਦ੍ਰਾਬਨ ਮੈ ਹੈ ਸੀ॥ ਗੋਕਲ ਮੈ ਸੀ ਸਭੁ ਪ੍ਰਸੇ॥ ਚਾਰ ਮਾਸਿ ਰਹੇ ਗੋਕਲ ਮੈ॥ ਬਹੁਤੁ ਸੁਖ ਮੈ ਸੰਤਾ ਕਾ ਦੀਦਾਰੁ ਕੀਆ॥ ਤਬ ਸੰਤ ਸੋ ਵਿਦਿਆ ਭੈਇ॥ ਮਥਰਾ ਪਰਸੀ ਗੋਕਲ ਪ੍ਰਸੀ॥ ਤਬ ਜਗਨਨਾਥਿ ਨੂ ਤੁਰੇ॥ ਤਬ ਦਮੋਦਰ ਮਹੰਤ ਨੂ ਮਥਾ ਟੇਕਿਆ॥ ਅਰੁ ਸੰਤ ਕੀ ਗੋਕਲ ਕੇ ਤੁਰੇ ਜਗਨਨਾਥਿ ਨੂ॥ ਦਰਸਨ ਵਾਸਿਤੇ॥ ਤਬ ਤੁਰਕਿ ਰਾਜਿ ਮੈ ਜਾਇ ਵੜੇ॥ ਤੁਰਕੇ ਕਾ ਰਾਜੁ ਬੁਰਾ ਥਾ॥ ਤੇ ਰਾਮ ਕਾ ਨਾਮੁ ਉਚੀ ਨਹੀ ਸੀ ਲੈਣਿ ਦੇਦਾ॥ ਤਬ ਸੰਤ ਸਾਧਿ ਬਡੀਆ ਬਡੀਆ ਮਜਿਲਾ ਕਰਨਿ॥ ਤੇ ਸੰਤ ਬਹੁਤੁ ਇਕਤ੍ਰ ਹੋਇ ਸਨ॥ ਤਬ ਇਕ ਤੁਰਕ ਕਹਿਣੇ ਲਾਗਾ॥ ਵੋਇ ਸਾਧੂ ਇਤਿ ਰਾਹਿ ਨਾ ਜਾਵਹੁ॥ ਜਲੂਖਾ ਪਠਾਣੁ ਮਾਰ ਘਤੇਗਾ॥ ਤਬ ਨਾਮਦੇ ਨੇ ਕਹੇਆ ਮੈ ਮਿਲਾਗਾ॥ ਤਬ ਨਾਮਦੇਉ ਜਾਇ ਮਿਲਿਆ॥ ਤਬ ਨਾਮਦੇਉ ਉਸਦਾ ਵਾਕਬੁ ਥਾ॥ ਤਬ ਨਾਮਦੇ ਨੂ ਕਹਿਆ

ਸਾਡਾ ਇਨ ਦਾ ਬਾਦੁ ਹੈ॥ ਨਾਮਦੇ ਤੂ ਜਾਹਿ॥ ਤਬ ਨਾਮਦੇ ਕਹਾ ਹਮ ਤੋ ਇਨਾ ਕੇ ਨਾਲਿ ਹਾਹਾ॥ ਤਬ ਨਾਮਦੇਵ ਉਥੋ ਟੁਰੇ॥ ਤਬ ਕਾਜੀ ਮਹਿਮੂਦ ਨੇ ਫਿਰਿ ਸਿਖਲਾਇਆ॥ ਤਬ ਨਾਮਦੇ ਨੂ ਮੋੜਿ ਲੇਆਇਆ॥ ਤਬ ਸਾਧਿ ਸੰਗਤਿ ਸਭ ਮੁੜਿ ਆਈ॥ ਤਬ ਰਾਤਿ ਪੜੀ ਤਾ ਉਸਿ ਦੇ ਪੁਤ੍ਰ ਨੂ ਕਛੁ ਹੋਇ ਗੈਇਆ॥ ਤਬ ਉਨਿ ਸਰਬਤ ਸੰਗਤਿ ਨੂ ਮਥਾ ਟੇਕੇਆ॥ ਤੇ ਰਸੋਈ ਦੇ ਕੇ ਵਿਦਿਆ ਕੀਤਾ॥ ਤਬ ਸੰਤ ਜਗਨਨਾਥਿ ਨੂ ਤੁਰੇ॥ ਤਬ ਚੌਥਿ ਦਿਨ ਜਗਨਨਾਥਿ ਜਾਇ ਮਥਾ ਟੇਕਿਆ॥ ਤਬ ਦਸਿ ਦਿਨ ਰਹੇ ਦਰਸਨ ਕੀਆ॥ ਬਹੁਤੁ ਸੰਗਤਿ ਇਕਠੀ ਸੀ॥ ਤਬ ਸਾਧਿ ਸੰਗਤਿ ਨੂ ਧਾਮਾ ਹੂਆ ਸਾਹੁਕਾਰ ਕਾ ਭੈਆ॥ ਤਬ ਸੰਤਾ ਨੂ ਕਪੜੇ ਦੀਏ ਸਾਹੁਕਾਰ ਨੇ॥ ਚਾਵਲ ਅਰੁ ਦਾਲ ਕਾ ਭੋਜਨੁ ਕੀਤਾ॥ ਤਬ ਸੰਤ ਵਿਦਿਆ ਭੈਇ ਦਖਣ ਕੋ॥ ਬੀਠਲੇ ਕੇ ਦਰਸਨ ਕੋ॥ ਤਬ ਸਾਧਿ ਬਹੁਤੁ ਘਰ ਨੂ ਤੁਰ ਪੈਇ॥ ਸਾਧਾ ਕੇ ਮੁੜੇ॥ ਤਬ ਧਨਾ ਤ੍ਰਿਲੋਚਨ ਨਾਮਦੇਉ ਸੈਣੁ ਸਧਨਾ ਬੀਠਲੇ ਕੇ ਦਰਸਨ ਨੂ ਗਇ॥ ਤਬ ਬੀਠਲੇ ਠਾਕੁਰੁ ਕਾ ਦਰਸਨੁ ਕੀਆ॥ ਤਬ ਇਕੁ ਮਾਸਿ ਅਜਪਾ ਜਾਪੁ ਕੀਆ॥ ਪਾਰਬ੍ਰਹਮ ਕਾ ਜਾਪੁ ਕੀਆ॥ ਅਜਪਾ ਪਾਰਬ੍ਰਹਮ ਅਥਨਾਸੀ॥ ਇਹੁ ਪਾਠੁ ਬੀਠੁਲੇ ਕਾ ਕਰਆ॥ ਤਬ ਉਥੋ ਵਿਦਿਆ ਭੈਇ॥ ਤਬ ਸਿਖੀ ਬਹੁਤੁ ਹੋਣੇ ਲਾਗੀ॥ ਦਖਣ ਬਹੁਤੁ ਹੋਈ॥ ਅਰੁ ਭਗਤ ਕੀ ਸੇਵਾ ਮੈ ਲੋਕਿ ਲਾਗੇ ਕਰਣੇ॥ ਅਰੇ ਤੁਰਨਿ ਨਾ ਦੇਵਨ ਕਹੇਨ ਜੀ ਬ੍ਰਸਾਤਿ ਕਟੁ॥ ਤਬ ਸੈਣਿ ਕਹੇਆ ਭਾਈ ਕਾਸੀ ਕੋ ਚਲੁ ਚਲੀਏ॥ ਤਬ ਸੰਤ ਸਵੇਰੇ ਤੁਰ ਪੈਇ॥ ਤਬ ਨਾਲਿ ਇਕੁ ਸੰਤੁ ਸੇਣਿ ਕਾ ਤੁਰੇਆ॥ ਤੇ ਨਾਉ ਉਸ ਕਾ ਉਧੋ ਸਾ॥ ਤੇ ਕਾਸੀ ਕੇ ਦਰਸ ਨੂ ਤੁਰਿਆ ਤਈਯਾਰੁ ਹੋਇ ਪੈਆ॥ ਤੇ ਸੈਣੇ ਕਹੇਆ ਭਾਈ ਊਧੋ ਘਰ ਵਾਲੇ ਆਵਣੁਗੇ ਤਾ ਕੰਮੁ ਵਿਚਿਲੀਗਾ॥ ਤਾ ਊਧੋ ਕਹੇਆ ਕਿਵੇ ਸਉਰੇਭੀ॥ ਤਬ ਸੈਣਿ ਕਹਾ ਜਹਿ ਸਭੇ ਤੇਰੇ ਕਾਰਜ ਸੌਰੇ ਗੁਰੂ ਸਵਾਰੇ॥ ਤਬ ਊਧੋ ਸੈਣਿ ਕਾ ਕਹਿਆ ਮੰਨ ਲੀਤਾ॥ ਸਾਧਿ ਤੁਰੇ ਕਾਸੀ॥ ਕੋ ਤਬ ਸ੍ਰੀਨਗਰ ਸੈਹਿਰਿ ਆਇ ਉਤਿਰੇ॥ ਰਾਜਾ ਭੀਖਣ ਉਸਿ ਸੈਹਿਰਿ ਕਾ ਥਾ॥

## ਸਾਖੀ ਸ੍ਰੀ ਨਗਰ ਸੈਹਿਰ ਕੀ

ਤਬ ਰਾਜਾ ਭੀਖਣ ਕਹੇਆ॥ ਇਨਾ ਸੰਤਾ ਕੋ ਧਾਮਾ ਕਰੁ॥ ਤਬ ਰਾਜਾ ਭੀਖਣ ਚੋਪਿਦਾਰੁ ਭੇਜਿਆ॥ ਤਬ ਚੋਪਿਦਾਰ ਨੇ ਕਹਾ ਸੰਤ ਜੀ ਰਾਜਾ ਧਾਮਾ ਕਹੇਦਾ ਹੈ॥ ਤਬ ਸੰਤਾ ਮੰਨ ਲੀਤਾ ਭਲਾ ਭਾਈ ਜਾਹੁ॥ ਤਬ ਭੀਖਣ ਨੂ ਚੋਪਿਦਾਰ ਜਾਇ ਕਹੇਆ॥ ਜੀ ਸੰਤਾ ਧਾਮਾ ਮੰਨ ਲੀਤਾ ਹੈ॥ ਤਬ ਭੀਖਣ ਲੋਚੀ ਕਚੌਰੀ ਕੜਾਹੋ ਕੀਆ॥ ਤਬ ਸੰਤਾ ਕੀ ਬਡੀ ਟੈਹਲਿ ਕਹੀ ਭੀਖਣ ਨੇ॥ ਤਬ ਏਕ ਮਾਸੁ ਨੂ ਰਖਿਆ॥ ਤਬ ਸੈਣਿ ਕਹੇਆ ਭਾਈ ਸਧਨੇ ਥੁ ਬਚਨੁ ਸੁਣੀਐ ਕੋਈ॥ ਤਬ ਸਭਨਾ ਸੰਤਾ ਕਹਿਆ ਜੀ ਸਧਨਾ ਬਚਨੁ ਕਹੀਐ ਕੋਈ॥ ਸਧਨੇ ਕਹਿਆ ਸੁਣੁ ਜੀ॥

(ਸ੍ਰੀ ਸਧਨਾ) ਰਾਗੁ ਸੋਰਠ

ਮੇਰੀ ਜਾਤਿ ਨਾ ਜਾਨੀ, ਪਾਤਿ ਨ ਜਾਨੀ, ਸਧਨਾ ਜਾਤ ਕਸਾਈ॥ ਰਹਾਉ॥
ਜਹਿਰਿ ਪੇਆਲਾ, ਰਾਣੇ ਭੇਜਿਆ, ਪੀਆ ਮੀਰਾ ਬਾਈ॥
ਭੀਲਣੀ ਕੇ ਬੇਰਿ ਖਾਇ, ਸੁਦਾਮੇ ਤੇ ਤੰਦਿਲਿ, ਕਬੀਰ ਕੇ ਬੈਲਿ ਲਦਾਈ॥
ਜਲਜੋਧਿਨ ਕਾ ਸੇਵਾ ਤਿਆਗਿਆ, ਸਾਗੁ ਬਿਦਰ ਕਾ ਖਾਈ॥
ਧਨੇ ਦਾਤੈ, ਖੇਤੁ ਜਮਾਇਆ, ਨਾਮੇ ਸੋ ਬਨਿਆਈ॥
ਆਪਣੇ ਜਨੁ ਪਰ, ਕ੍ਰਿਪਾ ਕੀਨੀ, ਤਾਰੇਉ ਸਧਨਾ ਕਸਾਈ॥ ੧੩॥

ਤਬ ਰਾਜਾ ਹਥਿ ਜੋੜਿ ਕਰ ਕਹੇਣੇ ਲਾਗਾ ਸੁਣੁ ਸੈਣਿ ਜੀ ਭੀਖਣ ਕਹੇ॥ ਜੀਕੁਰੁ ਰਾਜਾ ਜੈਦੇਵੁ ਸਿਖਿਆ ਲੀਨੀ ਹੈ ਤਸੇ ਹੀ ਮੈਨੂ ਸਿਖਾ ਦੀਜੈ॥ ਤਬ ਸੈਣਿ ਕਹਾ ਰਾਜਾ ਭੀਖਣ ਸਿਖੀ ਕਾ ਕਰਮ ਔਖਾ ਹੈ॥ ਜੇ ਕਰ ਕਰਮੁ ਕਰਣਾ ਹੋਵੈ ਤਾ ਹੋਵਹੁ॥ ਜੀ ਸਤਿ ਬਚਨੁ ਤੁਸਾਡੇ ਮੰਨੇ ਜੋ ਕਹੁਗੇ ਸੋ ਕਰਸਾ॥ ਤਬ ਰਾਜਾ ਸਿਖੁ ਹੂਆ॥ ਅਰੁ ਨਗਰੁ ਭੀ ਸਿਖੁ ਹੂਆ॥ ਤਬ ਸੰਗਤਿ ਕਾ ਡੇਰਾ ਊਹਾ ਹੋਇਆ॥ ਤਬ ਜਗਾ ਭਗਤਿ ਕੀ ਉਥੇ ਬਣੀ॥

## ਸਾਖੀ ਕਾਸੀ ਕੀ

ਤਬ ਸੰਤ ਕਾਸੀ ਮੋ ਆਇ॥ ਆਇ ਕਰ ਕਹਾ ਭਾਈ ਏਥੇ ਅਸਥਾਨ ਬਣਾਇਐ॥ ਤਬ ਅਸਥਾਨਿ ਕੀ ਜਗਾ ਮਲੀ ਰਾਮਾਨੰਦ ਕੇ ਡੇਰੇ ਨਾਲਿ॥ ਤਬ ਅਸਥਾਨਿ ਲਾਗੇ ਬਣਵਾਏ ਆਪੁ ਅਪਿਣੇ॥ ਤਬ ਸੈਣਿ ਕੀ ਬੈਠਿਕ ਬਣੀ॥ ਤਬ ਸਧਨੇ ਭੀ ਬੈਠਿਕ ਬਣਾਈ॥ ਤਬ ਸਧਨੇ ਕੀ ਭੀ ਬੈਠਿਕ ਬਣੀ॥ ਤਬ ਤ੍ਰਿਲੋਚਨ ਕੀ ਭੀ ਬੈਠਿਕ ਬਣੀ॥ ਤਬ ਰਵਿਦਾਸ ਆਇ॥ ਉਸਿ ਕੀ ਭੀ ਬੈਠਿਕ ਬਣੀ॥ ਨਾਮਦੇ ਕੀ ਭੀ ਬੈਠਿਕ ਬਣੀ॥ ਸੂਰਦਾਸ ਕੀ ਭੀ ਬੈਠਿਕ ਬਣੀ॥ ਅਰੁ ਹੋਰੁ ਭਗਤਾ ਕੀਆ ਭੀ ਬੈਠਿਕਾ ਬਣੀਆ ਹੋਈਆ ਸਨ॥ ਤਬ ਭਗਤਿ ਬੈਠ ਕਰ ਲਾਗੇ ਤਪ ਕਰਨੇ॥ ਤਬ ਰਾਮਾਨੰਦ ਦੁਆਰੇ ਤਪੁ ਕੀਆ॥ ਪ੍ਰੇਮਿ ਕਰ ਕਰ ਕੇ ਭਗਤਿ ਕਰੀ॥ ਤਬ ਬਾਰਾ ਬਰਸਿ ਤਪੁ ਭਗਤਾ ਕੀਆ॥ ਤਬ ਭਗਤਿ ਪ੍ਰੇਮਿ ਸੋ ਕਰੀ॥ ਰਾਮ ਰਾਮ ਕ੍ਰਿਸਨ ਕ੍ਰਿਸਨ ਕਾ ਜਾਪੁ ਕੀਆ॥ ਤਬ ਭਗਤਿ ਪੂਰੀ ਕਰੀ ਰਾਮ ਕੀ॥ ਤਬ ਰਵਿਦਾਸ ਕੀ ਗੋਸਟ ਭਈ॥ ਤਬ ਰਵਿਦਾਸ ਜੀ ਸਾਨੂ ਕੋਈ ਬਚਨੁ ਦਸਣਾ ਜੀ॥ ਰਵਿਦਾਸ ਕਹਾ ਸੈਣਿ ਜੀ ਜੋ ਕੁਸੁ ਕਹੋ ਸੋ ਦਸਾ॥ ਤਬ ਸੈਣਿ ਕਹਾ ਜੀ ਕੋਈ ਸਬਦੁ॥ ਤਬ ਰਵਿਦਾਸ ਉਚਾਰੁ ਕੀਤਾ॥

(ਸ੍ਰੀ ਰਵਿਦਾਸ) ਰਾਗੁ ਸੋਰਠ

ਪ੍ਰਾਨੀ ਕਿਆ ਮੇਰਾ ਕਿਆ ਤੇਰਾ, ਜੈਸੇ ਤਰਵਰ ਪੰਖਿ ਬਸੇਰਾ॥ ਰਹਾਉ॥
ਰਾਖੁ ਕੰਧਿ ਉਸਾਰੋ ਨੀਹਾ, ਸਾਢੇ ਤਰੈਹ ਹਾਥਿ ਤੇਰੀ ਸੀਆ॥
ਊਚੇ ਮੰਦਰ ਸੁੰਦਰ ਨਾਰੀ, ਰਾਮ ਨਾਮ ਬਿਨੁ ਬਾਜੀ ਹਾਰੀ॥

ਜਾਤਿ ਕਮੀਨੀ ਪਾਤਿ ਕਮੀਨੀ, ਹੋਛਾ ਜਨਮੁ ਹਮਾਰਾ॥
ਤੁਧਿ ਸਰਨਾਈ ਰਾਜਾ ਰਮਚੰਦ, ਕਹੇ ਰਵਿਦਾਸ ਚਮਾਰਾ॥੧੪॥

ਤਬ ਰਵਿਦਾਸ ਭੀ ਤਪੁ ਧਾਰਿਆ॥ ਅਰੁ ਠਾਕੁਰੁ ਪੂਜਾ ਭੀ ਕਰੈ॥ ਤਬ ਸੈਣਿ ਨਈ ਨੂ ਯਾਦਿ ਕੀਤਾ॥ ਤਬ ਸੈਣਿ ਕਹਾ ਭਾਈ ਧਨਾ ਜੀ ਸਾਨੂ ਨਈ ਕਿਵੇ ਮਿਲੈ॥ ਤਬ ਧਨੇ ਕਹਿਆ ਸੈਣਿ ਜੀ ਮਿਲਿਗਾ ਅਗਲੇ ਮਹੀਨੇ ਆਵੇਗਾ॥ ਤਬ ਰਵਿਦਾਸ ਆਇ ਬੈਠਾ॥ ਤਬ ਗੇਆਨੁ ਗੋਸਟਿ ਹੋਵਨਿ ਲਾਗੀ ਕਥਾ॥ ਤਬ ਸਭ ਭਗਤ ਆਇ ਕਰ ਬੈਠੇ॥ ਤਬ ਕਥਾ ਮੋ ਪ੍ਰਸੰਗੁ ਸੇਵਾ ਦਾ ਤੁਰੇਆ॥ ਤਬ ਸਿਵ ਨੇ ਪਾਰਬਤੀ ਸੋ ਕਹਾ ਸੀ॥ ਜੋ ਕਾਸੀ ਮੋ ਪ੍ਰਾਨਿ ਦੇਵੇਗਾ ਸੋ ਬੇਕੁੰਠਿ ਧਾਮ ਜਾਵੈਗਾ॥ ਭਗਤਿ ਨਾ ਕਰੇਗਾ ਤਾ ਕੀਕੂੰ ਜਾਵੈਗਾ॥ ਸੁਣੁ ਪਾਰਬਤੀ ਮਰਤੰਜਾ ਜਪੈ ਕਾਸੀ ਬਸੈ ਸੋ ਮੈਨੂ ਮਿਲੇ॥ ਅਰੁ ਐਵੇ ਪ੍ਰਾਨ ਛਡੇਗਾ ਭਜਨੁ ਨਾ ਕਰੇਗਾ॥ ਜੋ ਕੋਈ ਇਥੇ ਮਰੇਗਾ ਓਸਿ ਦੇ ਮੈ ਕਨਿ ਵਿਚਿ ਕਹਾਗਾ॥ ਰਾਮ ਰਾਮ ਕ੍ਰਿਸਨ ਕ੍ਰਿਸਨ ਕਹੋ ਹਰੇ ਹਰੇ॥ ਅਰੁ ਮੇਰਾ ਬਚਨੁ ਸੁਣਿ ਕੈ ਬੈਕੁੰਠਿ ਕੋ ਜਾਇਗਾ॥ ਤਬ ਪਾਰਬਤੀ ਕਹੇਆ ਜੀ ਰਾਮ ਕਾ ਕ੍ਰਿਸਨ ਕਾ ਨਾਮੁ ਐਸੇ ਹੈ॥ ਜੋਈ ਸਿਮਿਰਨੁ ਕਰਦੇ ਹੈਨਿ ਜਾਤਿ ਪਾਤਿ ਉਨਾ ਦੀ ਪੁਛੀ ਨਹੀ॥ ਅਰੁ ਰਾਮਸੋ ਜਾਇ ਮਿਲਿਦੈ ਹੈਨਿ॥ ਤਬ ਸਿਵ ਕਹਾ ਪਾਰਬਤੀ ਉਹੁ ਰਾਮ ਕੇ ਨਾਮ ਨਾਲਿ ਇਕੁ ਰੂਪ ਹੋਇ ਜਾਦੇ ਹੈਨਿ॥ ਤੇ ਰਾਮ ਉਹਨਾ ਨੂ ਮਿਲਾਇ ਲੈਂਦਾ ਹੈ॥ ਤਬ ਕਥਾ ਕਾ ਪ੍ਰਸੰਗ ਹੋਇ ਚੁਕਾ॥ ਤਬ ਭਗਤਿ ਆਪੁ ਆਪਿਣਿਆ ਅਸਿਥਾਨਾ ਨੂ ਗਇ॥

## ਸ੍ਰੀ ਸੈਣਿ ਕਾ ਦੇਹਾਤ

ਤਬ ਸੈਣਿ ਭੀ ਗੈਆ॥ ਤਬ ਸੈਣੁ ਨੇ ਕਹਾ ਭਾਈ ਕਿਵੈ ਨਈ ਭੀ ਆਵੈ॥ ਤਬ ਮਹੀਨਾ ਪੰਦ੍ਰਾ ਦਿਨ ਗੈਆ ਸੀ ਨਈ ਜਾਇ ਪ੍ਰਾਪਤਿ ਭੈਇਆ॥ ਤਬ ਧਨੇ ਤ੍ਰਿਲੋਚਨ ਕਹਾ॥ ਸੈਣਿ ਜੀ ਨਈ ਆਇਆ ਹੈ॥ ਸੈਣਿ ਕਹੇਆ ਜੀ ਆਇਆ ਹੈ॥ ਤਬ ਸਧਨਾ, ਤ੍ਰਿਲੋਚਨੁ, ਧਨਾ ਨਾਮਦੇਵ ਸੂਰਦਾਸ ਜਾਇ ਮਿਲੇ॥ ਤਬ ਸੈਣਿ ਕਹਾ ਜੀ ਧਨਾ ਜੀ ਅਸੀ ਨਈ ਨੂ ਇਸ ਵਾਸਿਤੇ ਯਾਦ ਕਰਦੇ ਸਾ॥ ਮਾਘੀ ਨੂ ਸਾਹਿਬ ਕਾ ਹੁਕੁਮ ਮੰਨਿਣਾ ਹੈ॥ ਸੈਣਿ ਜੀ ਮਾਘਿ ਦੀ ਕਿਤਨੀ ਨੂ॥ ਤਬ ਸੈਣਿ ਕਹਾ ਜੀ ਇਕਾਦਿਸੀ ਪਹਿਲੇ ਪਖਿ ਕੀ॥ ਤਬ ਧਨੇ ਕਹਾ ਸੈਣਿ ਜੀ ਮੈ ਭੀ ਚਲਣਾ ਹੈ ਪਰੁ ਅਗਿਲੇ ਵਰੈ॥ ਤਬ ਸੈਣਿ ਕਹਾ ਹੁਣ ਸਾਥੁ ਕਰੁ॥ ਤਬ ਧਨੇ ਕਹਾ ਜੀ ਕੀਕੂ ਕਰੀਐ ਹੁਕਮ ਥੋ ਬਾਹਿਰੇ॥ ਹੁਕਮ ਆਵੇਗਾ ਤਾ ਚਲਸਾ॥ ਤਬ ਦੋਇ ਮਹੀਨੇ ਗੁਜਰੇ ਤਾ ਮਾਘੀ ਆਈ॥ ਤਾ ਸੈਣਿ ਕਾ ਤਈਆਰਾ ਭੈਇਆ॥ ਤਾ ਸੈਦ ਕਹਾ ਨਈ ਸਾਨੂ ਹੁਕਮੁ ਆਇਆ ਹੈ॥ ਅਸਾ ਚਲਿਣਾ ਹੈ॥ ਤਬ ਨਈ ਕਹਾ ਜੀ ਸਾਨੂ ਕੁਛੁ ਕਹੁ॥ ਤਬ ਸੈਣਿ ਕਹਾ ਨਈ ਬੈਠਿਕੇ ਸੋ ਰਹੁਗੇ ਕੇ ਜਾਹੁਗੇ ਪਿਸਹਿ॥ ਤਬ ਨਈ ਨੇ ਕਹਾ ਜੋ ਕੋਸੁ ਕਹੁ ਸੋ ਕਰਾਗੇ॥ ਤਬ ਸੈਣਿ ਕਹਾ ਈਹਾ

ਹੀ ਰਹੁ ਉਥੇ ਕਿਆ ਕਰਨਾ ਹੈ॥ ਤਬ ਨਈ ਨੇ ਕਹਾ ਜੀ ਤੁਮ ਤੋ ਸਾਧਿ ਹੋਹ ਹਮ ਦੁਨੀਆਦਾਰ ਹੈ॥ ਤਬ ਸੈਣਿ ਕਹੇਆ ਭਗਤਿ ਕਰੁ ਰਾਮ ਕਾ ਭਜਨੁ ਕਰੋ ਬੈਠਿ ਕੈ॥ ਤਬ ਨਈ ਕਹੇਆ ਜੀ ਤੁਮ ਰਾਮ ਕੋ ਪੇਰੇ ਹੋ॥ ਤੁਮ ਕੋ ਰਾਮ ਕਾ ਦਰਸਨੁ ਹੋਆ ਹੈ॥ ਹਮ ਤੋ ਟੈਹਿਲਿ ਕਰਨਹਾਰੇ ਹਾ॥ ਟੈਹਿਲਿ ਕਰਾਗੇ ਤਾ ਰੋਜੀ ਜੁੜੇਗੀ॥ ਤਬ ਸੈਣਿ ਕਹਾ ਈਹਾ ਬਹੁਤੁ ਕੁਸ ਹੈ॥ ਨਈ ਈਹਾ ਹੀ ਰਹੁ॥ ਇਕਾਦਸੀ ਕਾ ਦਿਨੁ ਆਇ ਮਿਲਿਆ॥ ਤਬ ਧਨਾ ਤ੍ਰਿਲੋਚਨ ਨਾਮਦੇਵ ਸਧਨਾ ਸੂਰਦਾਸ ਰਵਿਦਾਸ॥ ਤਬ ਸੰਗਤਿ ਸਭ ਇਕਤ੍ਰਿ ਭਈ॥ ਕਾਸੀ ਕੇ ਲੋਕ ਦਰਸਨ ਕੋ ਆਇ॥ ਤਬ ਇਕ ਦਿਨ ਅਗੁ ਸਭ ਦਰਸਨ ਕਰ ਗਏ॥ ਬੈਠਿਕ ਨਈ ਕੁ ਕਹਾ ਅਰੁ ਨਈਆਣਾ ਭੀ ਕਹਾ॥ ਤਬ ਭਗਤਾ ਕੀ ਸੌਂਪਣਾ ਭਈ॥ ਸੈਣਿ ਕੀ ਜੋਤੀ ਜੋਤਿ ਰਲਿ ਗਈ॥ ਤਬ ਨਈ ਕਰਮਾ ਧਰਮਾ ਕੋ ਤੁਰਿਆ॥ ਗੈਆ ਜਾਇ ਕਰਵਾਈ॥ ਉਜਿਲੇ ਕਰਮ ਕਰੈ॥ ਤਬ ਨਈ ਕਾਸੀ ਆਇਆ॥ ਤਬ ਸੰਗਤਿ ਜੋ ਕਹੇਆ ਜੀ ਮਹੋਛਾ ਕਰੋ॥ ਤਬ ਨਈ ਮਹੋਛਾ ਕਰਨੇ ਕਾ ਅਰੰਭਈਆ॥ ਅਰੁ ਜਗੁ ਕਰੁ ਕਾਸੀ ਮੋ॥ ਅਰੁ ਜੋ ਸੰਗਤਿ ਕਹੇਆ ਸੋ ਕੀਆ॥ ਤਬ ਸਧਨਾ ਤ੍ਰਿਲੋਚਨ ਨਾਮਦੇਵ ਧੰਨਾ ਸੂਰਦਾਸ ਰਵਿਦਾਸ ਜੋ ਰਾਮਾਨੰਦ ਦੇ ਸਿਖ ਸੇ ਸਭ ਇਕਤ੍ਰ ਆਇ ਭਏ॥ ਤਬ ਨਈ ਕੋ ਤਿਲਕੁ ਦੀਆ॥ ਸੈਣਿ ਭਗਤਿ ਕੀ ਤਬ ਸੇਲੀ ਦੀਨੀ॥ ਗੁਰਮੰਤ੍ਰ ਦੀਨਾ॥ ਗੁਰਮਾਤ੍ਰਾ ਦੀਨੀ॥ ਅਰੁ ਗੁਰਪ੍ਰਨਾਲੀ ਦੀਨੀ॥ ਗਾਤ੍ਰੀ ਜਪੁ ਸੈਣਿ ਕਾ ਆਰਤੀ ਦੀਨੀ॥ ਜੋ ਗੁਰਮੰਤ੍ਰ ਕੰਠੀ ਮਾਲਾ ਤਿਲਿਕੋ ਸਭੁ ਦਸਿਆ॥ ਕੀਰਤਨ ਹੋਵਨੇ ਲਗਾ॥ ਤਬ ਸੂਰਦਾਸ ਸਬਦੁ ਉਚਾਰੁ ਕੀਤਾ॥

**(ਸ੍ਰੀ ਸੂਰਦਾਸ) ਰਾਗੁ ਆਸਾ**

ਤੁਹਿ ਵਿਸਰੇ ਮੈ ਮਰਸਾ ਸਾਈ॥ ਬਿਨਾ ਗੁਰਦੀਪਕ ਚਾਦਨ ਨਾਹੀ॥ ਰਹਾਉ॥
ਤੁਧ ਬਿਨ ਧੇਨ ਚਰੇਦੀ ਨਾਹੀ॥ ਜਮਨ ਕਨਰੇ ਛਰ ਪਾਈ॥
ਸੁੰਦ੍ਰ ਠਾਕੁਰ ਰੂਪ ਦੇਖਾਈ॥ ਹਉ ਵਾਰੀ ਘੋਲੀ ਮੇਲ ਮਿਲਾਈ॥
ਸੂਰਦਾਸ ਪ੍ਰਭ ਤੁਮਿਰੇ ਦਰਸ ਕੇ॥ ਬਰਾਬਰ ਮੁਹਿ ਵਿਸਰ ਨਾਹੀ॥ ੧੫॥

**ਸਲੋਕੁ**

ਰਾਮ ਕੇ ਆਗੇ ਨਾਮਾ ਨਾਚੇ ਸਹਸ ਕਬੀਰ ਬਜਾਵੈ ਤੂਰਾ॥
ਵਡੇ ਸੁਘੜ ਰਵਿਦਾਸ ਰਬਾਬੀ ਧੰਨਾ ਉਪੰਗੀ॥
ਪਦੁ ਗਾਵੈ ਪ੍ਰਮਾਨੰਦ ਸੂਰ॥ ਤਬ ਸੈਣਾ ਦੀਪਕ ਲੀਏ ਹਜੂਰ॥ ੧੬॥

ਤਬ ਨਈ ਉਥੇ ਰਹਿਉ ਬਰਸੁ॥ ਤਬ ਫੇਰਿ ਮੁੜਿ ਆਇਆ॥ ਅਰੁ ਬੈਠਿਕ ਸੰਗਤਿ ਨੂ ਦੇ ਆਇਆ॥ ਤਬ ਬੈਠਾਲਿ ਸੰਤਾ ਕੋ ਫਿਰ ਆਇਆ॥ ਸਾਧ ਸੰਗਤਿ ਊਹਾ ਰਹਿ॥ ਤਬ ਫਿਰ ਸੰਤਾ ਸਦਿਆ ਭੇਟਿ ਕਾਰ ਲੈਣਿ ਵਾਸਤੇ॥ ਫੇਰ ਗੈਆ ਰਾਜਾ ਜੈਦੇਵ ਪਾਸਿ॥ ਤਬ ਰਾਜਾ ਜੈਦੇਵ ਬਹੁਤੁ ਭਾਉ ਕੀਤਾ॥ ਤਬ ਰਾਜਾ ਨੇ

ਦਸਵਾ ਹਿਸਾ ਦੋ ਹਜਾਰ ਰੋਕ ਦੇਣਾ ਥਾ॥ ਸੋ ਨਈ ਕੋ ਦਿਤਾ ਹੁੰਡੀਆ ਕਰਵਾਇ ਦਿਤੀਆ॥ ਤਬ ਰਾਜਾ ਜੈਦੇਵ ਨੇ ਸੈਣਿ ਕੀ ਬਾਤਾ ਪੁਛੀਆ॥ ਤਬ ਨਈ ਦਸੀਆ॥ ਸਬਦ ਭੀ ਦਸੇ ਨਈ ਨੇ॥ ਅਰੁ ਤਬ ਰਾਜਾ ਬਹੁਤੁ ਪ੍ਰਸਿਨਿ ਭੈਆ ਜੈਦੇਵ॥ ਤਬ ਰਾਜੇ ਨੇ ਕਹਾ ਨਈ ਤੂ ਈਹਾ ਹੀ ਰਹੁ॥ ਤਬ ਇਕੁ ਬਰਸੁ ਨਈ ਉਥੇ ਰਹਾ॥ ਤਬ ਜੋ ਸਿਖੀ ਸੀ ਸਭੁ ਨਈ ਪਾਸ ਆਈ॥ ਤਬ ਨਈ ਕਾ ਦੂਸਨ ਸਿਖਾ ਜੈਪਾਲੁ ਰਾਜਾ ਕਾ ਦਰਸਨ ਕਰਾਇਆ॥ ਕਾਸੀ ਮੁ ਰਹਿਆ ਇਕੁ ਬਰਸੁ॥ ਫਿਰ ਨਈ ਦੇਸਿ ਆਇਆ॥ ਤਬ ਕੌਲੂ ਬਾਮਣ ਰਾਜਾ ਸੋ ਕਹਾ ਜੀ ਰਾਜਾ ਅਬ ਕੌਣੁ ਸਿਖੀ ਉਗਿਰਾਹੇਗਾ॥ ਭਾਈ ਸੈਣਿ ਕਾ ਪੁਤੋ ਨਈ ਲੈਗਾ॥ ਤਬ ਲਾਗਾ ਸਬਦ ਲਿਖਿਣੈ ਕੌਲੂ ਬਾਮਣੁ॥ ਤਬ ਰਾਜਾ ਸੋ ਕਹਾ ਸੈਣਿ ਕੈ ਸਬਦ ਲਿਖਿ ਲੈ ਨਈ ਥੁ॥ ਜੀ ਲਿਖਿ ਲੈਨਿ ਹਾਹਾ॥ ਤਬ ਪੰਦਰਾ ਹਜ਼ਾਰ ਸਬਦੁ ਸਲੋਕੁ ਲਿਖਿ ਲੀਤਾ॥

ਜੋ ਇਹ ਕਥਾ ਸੁਨੇ ਅਰੁ ਗਾਵੇ॥
ਹਰਿ ਸੈਣਿ ਕਾ ਧੇਆਨੁ ਲਗਾਵੇ॥
ਸਚਿ ਨਾਮੁ ਗੋਬਿੰਦੇ ਪਾਵੇ॥
ਮੁਕਤ ਪੰਥੁ ਹਰਿ ਸੈਣੁ ਮਿਲਾਵੇ॥
ਰਾਮ ਨਾਮ ਹਰਿ ਨਈ ਪਾਵੇ॥
ਗੁਰ ਸੈਣੇ ਕਾ ਧੇਆਨੁ ਲਗਾਵੇ॥
ਮੁਕਤਿ ਪੰਥੁ ਹਰਿ ਜੀ ਕੋ ਪਾਵੇ॥
ਕਥਾ ਸੋ ਸੈਣੇ ਭਗਤਿ ਕੀ ਪੂਰਨ ਹਰਿ ਭਗਵਾਨ॥
ਜਨਮ ਕਥਾ ਹਰਿ ਸੈਣਿ ਕੀ ਸੰਤ ਸੁਨੁ ਦੇ ਕਾਨ॥
ਸੰਮਤ ਚੌਦਾ ਸੈਇ ਨਭਵਾ ਜੋਤੀ ਜੋਤਿ ਰਲੀ ਪੂਰਨ ਹੋਵੇ ਕਾਮ॥
ਰਾਮ ਨਾਮ ਗੁਰ ਪਾਈਐ ਹਰਿ ਸੈਣਾ ਭਜੁ ਨਾਮ॥
ਧੰਨਾ ਤੇ ਰਵਿਦਾਸ ਜੀ ਤ੍ਰਿਲੋਚਨ ਸਧਨਾ ਜਾਨੁ॥
ਨਾਮਦੇਉ ਅਰੁ ਸੂਰਦਾਸ ਕੀਰਤਨ ਕੀਤਾ ਜਾਮਨੀ ਚਾਰੇ ਜਾਮ॥
ਹਰਿ ਨਾਈ ਭੈਇਆ ਗੋਲਿਣ ਕਾ ਪੋਤਾ ਭੈਉ ਮੁਕੰਦੇਰਾਇ ਸੁਤੁ ਜਾਨ॥
ਲੀਨੀ ਕੁਲਿ ਉਧਾਰਿ ਸੈਣਿ ਰੂਪ ਧਰ ਨਾਮ॥
ਕੌਲੂ ਬਾਮਣ ਇਹੁ ਕਹਿਓ ਸੁਨ ਰਾਜਾ ਦੇ ਕਾਨ॥
ਆਗੇ ਕਥਾ ਸੋ ਬਹੁਤੁ ਹੈ ਹਰਿ ਸੈਣਾ ਭਜੁ ਨਾਮੁ॥
ਭੁਲਾ ਚੁਕਾ ਬਖਿਸੀਓ ਸੰਤ ਸੁਨੁ ਦੇ ਕਾਨੁ॥
ਕਥਾ ਸੋ ਸੈਣੇ ਭਗਤ ਕੀ ਪੂਰਨ ਹਰਿ ਭਗਵਾਨ॥
ਹਰਿ ਸੈਣੇ ਕਾ ਜਾਪੁ ਕਰੁ ਰਾਮ ਕ੍ਰਿਸਨ ਕਰ ਧੇਆਨੁ॥

ਜਪੁ ਕਰੁ ਸੈਣੇ ਭਗਤਿ ਕਾ ਮੁਕਤੀ ਪਾਵੈ ਧਾਮੁ॥
ਜੋ ਇਛਾ ਮਨ ਮੈ ਬਸੇ ਪੂਰਨ ਹੋਵੇ ਕਾਮੁ॥੧੭॥

ਸੰਮਤ ੧੪੯੪

## ਸ੍ਰੀ ਸੈਣਿ ਭਗਤਾਵਲੀ

ਪਉੜੀ

ਓਅੰਕਾਰ ਜਬ ਕੀਆ ਪਸਾਰਾ॥ ਓਅੰਕਾਰਿ ਜਗ ਤਾਰਨ ਹਾਰਾ॥
ਓਅੰਕਾਰ ਤੇ ਓਪਜਤਿ ਭਈ॥ ਸ੍ਰੀ ਭਗਤ ਰਾਮ ਤੇ ਕਹੀ॥
ਉਪਿਜਿਓ ਪ੍ਰੇਮਿ ਭਗਤਿ ਕਰ ਲਈ॥ ਸਭ ਕੀਨੁ ਹਰਿ ਇਕੋ ਮਈ॥
ਰਾਮ ਨਾਮ ਕੀ ਓਪਮਾ ਭਈ॥ ਰਾਮ ਨਾਮੁ ਜਿਨ ਸਾਚਾ ਪਾਇਆ॥
ਪ੍ਰੇਮ ਕੀਆ ਸਰਨ ਗੁਰ ਆਇਆ॥੧॥
ਭਗਤਿ ਵਛਲ ਹਰਿ ਸੰਤ ਉਧਰਨਿ॥ ਰਾਮ ਨਾਮ ਕੀਉ ਜਗਤਾਰਿਨਿ॥
ਜਿਉ ਤਾਰੇ ਬਾਲੇ ਮਹਿਤਾਰੀ॥ ਐਸੀ ਰਛਾ ਕਰੁ ਮੁਰਾਰੀ॥
ਜਹਾ ਜਹਾ ਪੜੇ ਸੰਤਨ ਪਰੈ ਭਾਰੀ॥ ਤਾਕੀ ਰਛਾ ਕਰੇ ਮੁਰਾਰੀ ॥
ਸੈਣਿ ਦਾਸ ਹਰਿ ਸਦ ਬਲਹਾਰੀ॥੨॥
ਪੈਲਾਦਿ ਭਗਤ ਕੀ ਪੈਜਿ ਰਖਾਈ॥ ਥੰਭ ਬਾਧਿ ਹਰਿ ਲੈਓ ਛਡਾਈ॥
ਖਲ ਉਤਾਰੀ ਹਰਿਨਾਖਿਸ ਭਾਈ॥ ਥੰਭਿ ਪਾੜ ਨਿਕਸਿਉ ਰਘੁਰਾਈ॥
ਲੀਉ ਪੈਲਾਦਿ ਹਰਿ ਕ੍ਰਿਸਨ ਛਡਾਈ॥ ਭਗਵਾਨ ਕੀ ਹਰਿ ਕਰੀ ਸਹਾਈ॥
ਸੈਣਿ ਦਾਸ ਹਰਿ ਬਲ ਬਲ ਜਾਈ॥ ਰਾਜਾ ਕੀ ਹਰਿ ਟੈਹਿਲਿ ਕਮਾਈ॥੩॥
ਧਰੂਹਿ ਭਗਤ ਹਰਿ ਦਾਸਿ ਉਧਾਰਿਉ॥ ਪਿਤਾ ਸੋ ਰੂਸਿ ਬਨ ਕੋ ਧਾਇਉ॥
ਨਾਰਦ ਰਿਖਿ ਹਰਿ ਮਹਿ ਗਿਆ ਇਉ॥ ਹਰਿ ਹਰਿ ਨਾਮ ਤਾਹਿ ਸਮਝਾਇਉ॥
ਭਗਤਿ ਕਮਾਈ ਹਿਤਿ ਚਿਤ ਲਾਈ॥ ਤਹਾ ਅਟਲ ਪਦੁ ਪਾਇਉ ਜਾਈ॥
ਰਾਮ ਨਾਮ ਕਰ ਸਾਗਰ ਬਾਧੇ ਸਤਿਗੁਰ ਪਾਰ ਲੰਘਾਇਉ॥
ਸੈਣਿ ਦਾਸਿ ਭਜੁ ਮੰਨ ਅੰਦਿਰ ਹਰਿ ਹਰਿ ਨਾਮ ਧੇਆਇਉ॥੪॥
ਪੰਚੇ ਪਾਡੋ ਤਾਕੀ ਨਾਰੀ॥ ਭਗਤ ਕਰੀ ਉਨਿ ਹਰਿ ਕੀ ਭਾਰੀ॥
ਏਕਿ ਚੀਰ ਤੇ ਅਨੇਕਿ ਬਨਾਇ॥ ਲਾਜਿ ਰਹੀ ਹਰਿ ਦੌੜੇ ਆਏ॥
ਤਾਤੇ ਦ੍ਰੋਪਤੀ ਕਰੀ ਨਿਹਾਲੁ॥
ਭਗਤਿ ਕਰੀ ਖੰਡੇ ਕੀ ਧਾਰਿ॥ ਸੈਣਿ ਦਾਸਿ ਹਰਿ ਨਾਮ ਉਚਾਰਿ॥੫॥
ਪੀਪਾ ਹਰਿ ਕਾ ਦਰਸਨ ਚਾਵੈ॥ ਭਗਤਿ ਕਰੇ ਪ੍ਰੇਮ ਰਸ ਪਾਵੈ॥
ਤਾ ਕੋ ਸੁਨੀਉ ਹਰਿ ਕੀ ਬਾਤਿ॥ ਸੁਖੁ ਪਾਵੈ ਸਿਮਰੇ ਪ੍ਰਭਾਤਿ॥
ਰਾਮ ਨਾਮ ਸੋ ਕਰੁ ਪ੍ਰੀਤ॥ ਭਗਤਿ ਕਰੇ ਨਾਰਾਇਨ ਨੀਤ॥
ਰਾਮਾਨੰਦ ਕੀ ਸੇਵ ਕਮਾਈ॥ ਸਾਗਰ ਮੈ ਪ੍ਰਭ ਦੀਉ ਬਤਾਈ॥
ਸੈਣਿ ਦਾਸ ਹਰਿ ਮਿਲਿਉ ਜਾਈ॥੬॥

ਨਾਰਦੁ ਹਰਿ ਕਾ ਨਾਮ ਜਪਾਵੈ॥ ਰਾਧਿ ਕ੍ਰਿਸਨ ਗੋਬਿੰਦ ਗਾਵੈ॥
ਸਤਿ ਸ੍ਰੂਪ ਆਤਮਾ ਪਾਵੈ॥ ਭਗਤ ਕਰੇ ਹਰਿ ਨਾਮ ਧੇਆਵੈ॥
ਪ੍ਰੇਮ ਕਰੇ ਨਾਮ ਚਿਤੁ ਲਾਵੈ॥ ਹਰਿ ਚਰਚਾ ਸੋ ਧੇਆਨੁ ਲਗਾਵੈ॥
ਸੈਣਿ ਦਾਸਿ ਗੁਰ ਪੂਰਾ ਪਾਵੈ॥੭॥
ਸੁਖਦੇਖ ਜਨਕ ਕੀ ਸੇਵਾ ਕੀਨੀ ਮੁਕਤੀ ਧਾਮ ਪੁਚਾਵੈ॥
ਭਜ ਗੋਬਿੰਦ ਹਰਿ ਕੋ ਨਾਮ ਸਤਿ ਸੀਲ ਘਰ ਆਵੈ॥
ਗੋਬਿੰਦ ਹਰਿ ਕਾ ਨਾਮੁ ਉਧਾਰੇ ਮੁਕਤ ਤਾਹਿ ਤੇ ਪਾਵੈ॥
ਸਚ ਨਾਮ ਰਾਮ ਹਰਿ ਆਵੈ॥
ਸੈਦਿ ਦਾਸਿ ਹਰਿ ਹਰਿ ਕਰੁ ਪੂਜੈ ਰਾਮ ਨਾਮ ਨਿਸ ਬਾਸੁਰ ਗਾਵੈ॥੮॥
ਆਨੰਤਦਾਸੁ ਹਰਿ ਜਨ ਕੀ ਧੂਰੇ॥ ਤਾ ਮੈ ਰਾਮ ਘਟ ਸਤਿਗੁਰ ਪੂਰੇ॥
ਸੇਵਾ ਕੀਨੀ ਹਰਿ ਅਨਹਦੁ ਧੂਰੇ॥ ਸਤਿ ਸ੍ਰੂਪ ਹਰਿ ਦਰਸੁ ਜਹੂਰੇ॥
ਕੀਨੀ ਗੋਬਿੰਦ ਟੈਹਿਲਿ ਅਪਾਰ॥ ਸਤਿਗੁਰ ਪਾਇਆ ਹੈ ਦਰਬਾਰ॥
ਰਾਮ ਨਾਮ ਸਿਮਰੇ ਕਰਤਾਰੁ॥ ਸੈਣਿ ਦਾਸ ਹਰਿ ਸਚੁ ਉਚਾਰੁ॥੯॥
ਰਵਿਦਾਸ ਭਗਤ ਨੇ ਐਸੀ ਕੀਨੀ॥ ਠਾਕੁਰ ਪਾਇਆ ਪਕੜ ਅਧੀਨੀ॥
ਡੂਬਤ ਠਾਕੁਰੁ ਜਲ ਮੈ ਆਇਆ॥ ਤੁਲਸੀ ਦਲ ਅਰੁ ਤਿਲਕੁ ਚੜਾਇਆ॥
ਭੋਗੁ ਦਾਸਿ ਹਰਿ ਧੂਪੁ ਦੇਵਾਇਆ॥
ਸੈਣਿ ਦਾਸਿ ਹਰਿ ਗੁਰ ਸੇਵਾ ਨੀਕੀ ਰਾਮ ਨਾਮ ਗੁਨ ਗਾਇਆ॥੧੦॥
ਧੰਨੇ ਐਸੀ ਭਗਤ ਕਮਾਈ॥ ਵਛੇ ਮੋੜੇ ਗਊ ਚਰਾਈ॥
ਠਾਕੁਰ ਤਾਕੇ ਸਾਹਾਈ॥ ਰੋਟੀ ਕੇ ਕਰ ਛਾਹਿ ਪੀਆਈ॥
ਭਗਤਿ ਹੇਤਿ ਪ੍ਰਭ ਖੇਤੁ ਜਮਾਈ॥ ਰਾਮ ਨਾਮ ਜਪੁ ਧੂਪੁ ਚੜਾਈ॥
ਸੈਣਿ ਦਾਸਿ ਗੁਰ ਸਾਚਾ ਪਾਈ॥੧੧॥
ਨਾਮਾ ਤਾਕਾ ਦਾਸ ਕਹਾਵੈ॥ ਮੰਦ੍ਰ ਫੇਰਿਉ ਗਊ ਜੀਵਾਵੈ॥
ਤਾਕਾ ਛਪਰੁ ਹਰਿ ਜੀ ਛਾਵੈ॥ ਕੋਟਿ ਜਨਮ ਕੇ ਪਾਪਿ ਗਵਾਵੈ॥
ਮੁਗੋਲੁ ਬਣੇ ਕਮਚੀ ਫੜ ਆਵੈ॥ ਦੂਧੁ ਪੀਆਇ ਬੀਠਲਾ ਗਾਵੈ॥
ਸਤਿ ਸ੍ਰੂਪੁ ਨਾਮਦੇ ਪਾਇਆ॥ ਸੈਣਿ ਦਾਸਿ ਹਰਿ ਤਾਕੋ ਗਾਇਆ॥੧੨॥
ਭਗਤ ਕਬੀਰ ਹਰਿ ਪੂਰਨ ਜਾਨੁ॥ ਸਤਿਗੁਰ ਹੈ ਪੂਰਨ ਭਗਵਾਨੁ॥
ਚੋਰੀ ਤਾਕੋ ਚੋਰੁ ਜੁ ਧਾਇ॥ ਤਾਹਿ ਕਮਾਲੀ ਨਾਲਿ ਸੋ ਆਇ॥
ਭਗਤਿ ਹੇਤਿ ਲੋਹੀ ਚਲਿ ਗਈ॥ ਬਣੀਏ ਕੇ ਅੰਦ੍ਰ ਤਬ ਭਈ॥
ਸਿਧਾਈ ਲੇ ਜਾਵੈ ਸੰਤ ਜਿਵਾਵੈ॥ ਕਾਧੇ ਚੜਿ ਬਣੀਐ ਪੇ ਆਵੈ॥
ਤਾਕੀ ਲਾਜਾ ਰਾਖੇ ਰਾਮ ਮਹੋਛਾ ਤਾਰਿ ਕੀਆ ਕਲਿਆਣਿ॥
ਸੈਣਿ ਦਾਸਿ ਗੁਰ ਸਾਚਾ ਜਾਣਿ॥੧੩॥
ਬਿਖ ਖਾਈ ਹਰਿ ਮੀਰਾ ਬਾਈ॥ ਹਰਿ ਜੀ ਤਾਕੇ ਭਏ ਸਾਹਾਈ॥

ਖਾਇ ਜਹਰ ਹਰਿ ਹਰਿ ਗੁਨ ਗਾਈ॥ ਰਾਜਾ ਕੀ ਕਰੀ ਬਡਾਈ॥
ਪ੍ਰੇਮਿ ਭਗਤਿ ਮਾਧੁ ਕੀ ਪਾਈ॥ ਪੂਜੇ ਠਾਕੁਰੁ ਹਰਿ ਹਰਿ ਗਾਈ॥
ਸੈਣਿ ਦਾਸ ਗੋਬਿੰਦੇ ਸਾਈ॥ ੧੪॥
ਰੰਕਾ ਬੰਕਾ ਹਰਿ ਹਰਿ ਗਾਵੈ॥ ਪ੍ਰੇਮਿ ਭਗਤ ਰਾਮ ਕੀ ਪਾਵੈ॥
ਤਾਕੇ ਅੰਤਰ ਭਰੇ ਗੋਸਾਈ॥ ਅੰਗੀਕਾਰੁ ਨਾ ਕਰਦੇ ਕਾਈ॥
ਹੀਰੇ ਲਾਲਿ ਜਵਾਹਰਿ ਮਣੀ॥ ਤਾਕੇ ਘਰ ਸੋਹੇ ਬਹੁ ਘਣੀ॥
ਲਕੜੀਆ ਚੁਣਿ ਭੋਗੁ ਲਗਾਵੈ॥
ਹਰਿ ਹਰਿ ਜਪਨ ਕੋ ਪਾਵਨ॥ ਸਤਿਸੀਲ ਕਾ ਧੇਆਨੁ ਲਗਵਾਨ॥
ਸੈਣਿ ਦਾਸਿ ਪੂਰਨ ਗੁਰ ਪਾਵਨ॥ ੧੫॥
ਕੇਬਰੁ ਕੁਬਰ ਦੋਨੁ ਭਾਈ॥ ਰਾਮ ਨਾਮ ਸੋ ਹਿਤਿ ਚਿਤ ਲਾਈ॥
ਭਗਤ ਕਰੀ ਰਾਮ ਰਘਰਾਈ॥
ਸੰਤ ਸਾਧਿ ਸਿਉ ਪ੍ਰੀਤ ਲਗਾਵੈ॥ ਜੀਤੇ ਘਟ ਕੋ ਪ੍ਰੇਮਿ ਬਢਾਵੈ॥
ਰਾਮ ਰਾਮ ਕਾ ਦਰਸਨ ਪਾਵੈ॥ ਸੈਣਿ ਦਾਸਿ ਗੁਰ ਨਿਹਚਲੁ ਗਾਵੈ॥ ੧੬॥
ਤ੍ਰਿਲੋਚਨ ਜਬ ਦਰਸਨ ਪਾਇਆ॥ ਝਾੜੂ ਸਰੀਰੇ ਅੰਗ ਬਨਾਇਆ॥
ਜਾਇ ਤ੍ਰਿਲੋਚਨ ਕੇ ਘਰ ਮਾਹੈ॥ ਮੁਖੋ ਨਾ ਮਾਗੈ ਭੋਜਨ ਖਾਵੈ॥
ਕਰੇ ਟੈਹਿਲਿ ਬਹੁਤ ਚਿਤੁ ਲਾਵੈ॥
ਤ੍ਰਿਆ ਸੋਚਿ ਕਰੇ ਬਹੁ ਚਿਨਤਾ॥ ਖਾ ਰਹੇ ਨ ਮਾਗੈ ਅੰਤਾ॥
ਜਬ ਦੂਤੀ ਨੇ ਕਹੇਆ ਸਮਝਾਈ॥ ਤਬ ਅੰਤ੍ਰ ਧੇਆਨਿ ਭੈਇ ਰਘਰਾਈ॥
ਸੈਣਿ ਦਾਸਿ ਹਰਿ ਪ੍ਰਭ ਕੋ ਗਾਈ॥ ੧੭॥
ਜੈਇਦੇਵਿ ਭਗਤ ਸਤਿਗੁਰ ਕਾ ਪੂਰਾ॥ ਤਾਕੇ ਕ੍ਰਿਸਨ ਹੈ ਸਦਾ ਹਜੂਰਾ॥
ਤਿਸ ਥੋ ਘੁਸੇ ਰਾਮ ਬਨਾਵੈ॥ ਤੁਕ ਲਿਖਿ ਕਰਿ ਕਾਗਦਿ ਪਰ ਜਾਵੈ॥
ਪ੍ਰੇਮਿ ਕੀਆ ਤਿਸ ਸੁਰਤ ਬਵਰਾਨੀ॥ ਮਿਲੇ ਰਾਮ ਤਿਸੁ ਅੰਤ੍ਰਜਾਮੀ॥
ਸੈਣਿ ਦਾਸਿ ਹਰਿ ਸਚੁ ਬਿਖਾਨੀ॥ ੧੮॥
ਕਰਮਾ ਬਾਈ ਭਗਤ ਕਹਾਵੈ॥ ਠਾਕੁਰੁ ਤਾਕੇ ਖਿਚੜੀ ਖਾਵੇ ਭੋਗ ਲਗਾਵੈ॥
ਕਰੇ ਪ੍ਰੇਮਿ ਰਾਮ ਕੋ ਪਾਵੈ॥ ਚਲ ਠਾਕੁਰੁ ਤਾਕੇ ਘਰ ਆਵੈ॥
ਖਿਚੜੀ ਖਾਵੈ ਭੋਗੁ ਲਗਾਵੈ॥ ਪੂਰਨ ਦਰਸਨ ਮੀਰਾ ਪਾਵੈ॥
ਸੈਣਿ ਦਾਸਿ ਗੁਣ ਹਰਿ ਕਾ ਗਾਵੈ॥ ੧੯॥
ਅਬ ਸਧਨੇ ਕੀ ਸੁਣੀਐ ਬਾਤਿ॥ ਓਅੰਕਾਰ ਰਹੇਉ ਚਿਤੁ ਲਾਗਿ॥
ਸਾਧਿ ਸੰਗਤ ਮੈ ਪ੍ਰੇਮੁ ਕਰ ਗਾਵੈ॥ ਓਅੰਕਾਰ ਕਾ ਧੇਆਨੁ ਲਗਾਵੈ॥
ਗੜਿ ਭੀਤਰੇ ਮੈ ਤਾੜੀ ਲਾਵੈ॥ ਸਾਧਿ ਸੰਗਤ ਮੈ ਸੋਇਆ ਜਾਗੈ॥
ਹਰਿ ਹਰਿ ਮਨਤੇ ਕਬੂ ਨਾ ਭਾਗੈ॥
ਪ੍ਰੇਮਿ ਕੀਆ ਤਿਨ ਠਾਕੁਰ ਪਾਇਆ॥

ਸੈਣਿ ਦਾਸਿ ਸਚੁ ਨਾਮੁ ਧੇਆਇਆ॥ ੨੦॥
ਬਾਲਿਮੀਕ ਹਰਿ ਮਾਨਿਸ ਮਾਰੇ॥ ਲੈ ਤ੍ਰੀਆ ਕੋ ਆਨਿ ਖਵਾਲੇ॥
ਤਾਕੋ ਮਿਲੇ ਸਾਧਿ ਅਬਨਾਸੀ॥ ਕਾਟੀ ਜਾਕੀ ਜਮ ਕੀ ਫਾਸੀ॥
ਗੁਰਮੰਤ੍ਰ ਗੁਰਸੰਤ ਦ੍ਰਿੜਾਇਆ॥ ਰਾਮ ਨਾਰਾਇਨੁ ਤਾਹਿ ਬਤਾਇਆ॥
ਭਗਤ ਹਰਿ ਨਾਮ ਧੇਆਇਆ॥
ਛੁਡੀ ਜਮ ਕੀ ਕਾਣਿ ਚੁਕਾਇ॥ ਸੈਣਿ ਤੂ ਹਰਿ ਹਰਿ ਗਾਇ॥ ੨੧॥
ਅਬ ਬੰਕਾ ਕੀ ਸੁਨੀਉ ਬਾਤ॥ ਲੋਦੀ ਨਾਮ ਤਾਹਿ ਤਿਸੁ ਭਾਖ॥
ਪਕੜਿ ਜਨਾਵਰ ਤਪਸੀ ਹੈ ਆਇਆ॥ ਤਪਸੀ ਨੇ ਉਹੁ ਸਭੀ ਉਡਾਇਆ॥
ਸੰਖ ਚਕਰ ਹਰਿ ਗਦ ਸੁਹਾਇਆ॥ ਸੋ ਪੰਛੀ ਤੁਮ ਪਕੜਿ ਮੰਗਾਵ੍ਹਿਆ॥
ਲੋਤਾ ਬਨਾ ਖੋਜਨ ਧਾਇਆ॥
ਢੂਡਿਤ ਢੂਡਿਤ ਸਭ ਝੀਨੀ ਆਸਾ॥ ਪੰਛੀ ਕਹੂ ਨ ਪਾਵੈ ਜਾਤਾ॥
ਤੀਨ ਦਿਸ ਪੰਛੀ ਪੈ ਆਇਆ॥ ਹਰਿ ਨਾਰਾਇਨ ਰੂਪੁ ਬਨਾਇਆ॥
ਤਹਾ ਦੇਖਿ ਜਾਲੀ ਤਿਨ ਲਾਈ॥ ਪਕੜਿ ਲੀਉ ਰਾਮੁ ਰਘਿਰਾਈ॥
ਤਪਸੀ ਨੇ ਜਬ ਦਰਸਨ ਕੀਨਾ॥ ਸੈਣਿ ਦਾਸਿ ਫੜਿ ਚਰਨ ਆਧੀਨਾ॥ ੨੨॥
ਨਰਸੀ ਮਹਿਤਾ ਰਾਮ ਭਗਤਿ ਕੋ ਪਾਵੈ॥ ਕਰਿ ਕੀਰਤਿ ਹਰਿ ਰੈਨਿ ਬਿਤਾਵੈ॥
ਜਾਗ੍ਰਿਤ ਰੈਨਿ ਰਾਤਿ ਨਹੀ ਸੋਵੈ॥ ਹਰਿ ਕੀਰਤ ਕਰ ਰੈਨਿ ਬਿਲੋਵੈ॥
ਤਾਕੋ ਕਰੈ ਨਗਰ ਬਹੁ ਹਾਸੀ॥ ਸਾਹੂਕਾਰ ਬਤਾਇਉ ਕਾਸੀ॥
ਤਬ ਮੁਸਾਫਰ ਤਾ ਪੈ ਆਇਉ॥ ਹੁੰਡੀ ਦੀਨੀ ਨਗੀ ਬਨਿਇਉ॥
ਕਾਸੀ ਮੈ ਤੁਮ ਪੂਜ ਜਾਨਿ॥ ਸਾਵਲ ਸਾਹੁ ਹੈ ਤਾਕਾ ਨਾਮ॥
ਚੜਿ ਰਥਿ ਊਪਰ ਹੁੰਡੀ ਤਾਰੇ॥ ਸੈਣਿ ਦਾਸ ਹਰਿ ਨਾਮ ਉਚਾਰੇ॥ ੨੩॥
ਮੋਰਧੋਜੁ ਤੁੰਬ੍ਧੋਜ ਰਾਜਾ॥ ਤਾਕੇ ਸੌਰੇ ਹੈਹਿ ਸਭ ਕਾਜਾ॥
ਲੈ ਕਰਵਤ ਤਾਹਿ ਮੰਗਵਾਇਆ॥ ਲੈਇ ਰਾਜਾ ਕੇ ਮਸਤਿਕ ਲਾਇਆ॥
ਤਾ ਪ੍ਰ ਹਰਿ ਜੀ ਭੈਇ ਦੇਆਲੁ॥ ਦੇ ਅਸੀਸ ਹਰਿ ਚਲੇ ਗੋਪਾਲ॥
ਸੰਤਿਨ ਕੀਨੀ ਪ੍ਰਿਤਪਾਲਾ॥ ਸੈਣਿ ਦਾਸਿ ਹਰਿ ਚਰਨਿ ਪਖਾਲਾ॥ ੨੪॥
ਬਲੁ ਰਾਜਾ ਹਰਿ ਜਗੁ ਕਰਾਵੈ॥ ਠਾਕੁਰੁ ਬਾਵਨਿ ਰੂਪ ਦਿਖਾਵੈ॥
ਬਹੁਤੁ ਪ੍ਰੀਤ ਸੋ ਨੀਕਾ ਗਾਵੈ॥ ਰਾਜਾ ਕੇ ਮਨ ਨੀਕੀ ਭਾਵੈ॥
ਬਲ ਰਾਜੇ ਨੂ ਆਖਿ ਸੁਨਾਵੈ॥ ਢਾਈ ਕਰਵਾ ਹਰਿ ਧਰਤੀ ਭਾਵੈ॥
ਸੁਕਰੁ ਪਰੁਹੁ ਤੁ ਕਹੇ ਸਮਝਾਵੈ॥ ਮੂਰਖ ਛਲਉ ਵਾਦੁ ਵਧਾਵੈ॥
ਵਧੇ ਕ੍ਰਿਸਨ ਜਗੁ ਦੇਖੇ ਤਮਾਸਾ॥ ਨਾਰਾਇਨੁ ਮਤ ਜਾਨੀ ਹਾਸਾ॥
ਦੀਆ ਰਾਜੁ ਪੈਤਾਲਿ ਸੁਖੁ ਪਾਵੈ॥ ਨਾਰਾਇਨੁ ਤਾਕੀ ਉੜਿ ਨਿਬਾਵੈ॥
ਤਬ ਰਾਜਾ ਧਰ ਪੀਠ ਮਿਣਾਵੈ॥ ਸੈਣਿ ਦਾਸਿ ਗੁਨ ਹਰਿ ਕਾ ਗਾਵੈ॥ ੨੫॥
ਜਨਕ ਵਦੇਹੀ ਹਰਿ ਭਗਤ ਕਮਾਈ॥ ਤਾਕੇ ਘਰ ਹਰਿ ਸੀਤਾ ਆਈ॥

ਤਬ ਰਾਘਨਾਥਿ ਕਾ ਦੂਸਨ ਪਾਇਆ॥ ਰਾਮ ਨਾਮ ਲੈਇ ਘਟ ਮੈ ਗਾਇਆ॥
ਸੁੰਨ ਮਹਿਲ ਮੈ ਤਾਕੀ ਜੋਤੀ॥ ਗਗਨਿ ਮੰਡਲ ਮੈ ਤਾਕੀ ਤਾੜੀ॥
ਰਾਜ ਕਮਾਵੈ ਬਹੁ ਸੁਖੁ ਕਾਰੀ॥ ਸੈਣਿ ਦਾਸਿ ਹਰਿ ਨਾਮੁ ਉਚਾਰੀ॥ ੨੬॥
ਗਜਿੰਦਰ ਹਰਿ ਕੀ ਭਗਤਿ ਕਮਾਵੈ॥ ਭਾਕੁੜੀ ਤੰਦਵਾ ਤਾਕੋ ਪਾਵੈ॥
ਤਾ ਕੋ ਪ੍ਰਭ ਜੀ ਕਾਢਿ ਲੇ ਆਵੈ॥ ਸਚ ਨਾਮ ਗੁਰ ਸਚਾ ਗਾਵੈ॥
ਹਰਿ ਨਾਰਾਇਨ ਭੈਇ ਸਾਹਾਇ॥
ਗਜਿੰਦ੍ਰ ਕੋ ਲੀਆ ਬਚਾਇ॥ ਹਸਤੀ ਕੋ ਤੁਮ ਲੀਆ ਛਡਾਇ॥
ਗਰਾਹ ਰਾਮ ਰਾਮ ਗੁਨ ਗਾਵੈ॥ ਮੁਕਤਿ ਪਦਾਰਥੁ ਤਾਤੇ ਪਾਵੈ॥
ਸੈਣਿ ਦਾਸਿ ਗੁਰ ਹਰਿ ਹਰਿ ਗਾਵੈ॥ ਰਾਮ ਨਾਰਾਇਨੁ ਤਾਤੇ ਪਾਵੈ॥ ੨੭॥
ਸਨਕ ਸਾਨੰਦਨ ਹਰਿ ਕੋ ਪਾਇਆ॥ ਬ੍ਰਹਮੇ ਤਾਕਾ ਧੇਆਨੁ ਲਗਾਇਆ॥
ਓਅੰਕਾਰੁ ਸੁੰਨ ਮੈ ਗਾਈ॥ ਭਰਮ ਭੀਤ ਸਭ ਤੋੜੀ ਤਾਹੀ॥
ਜਾਕੋ ਭੈਇਆ ਪ੍ਰੇਮ ਗੋਸਾਈ॥ ਸਤਿਗੁਰ ਮਿਲੇ ਤਾ ਸੁਝੀ ਪਾਈ॥
ਤਬ ਭੇਟਿ ਹਰਿ ਪ੍ਰਮ ਗੋਸਾਈ॥ ਸੈਣਿ ਦਾਸ ਗੁਰ ਸਾਚਾ ਗਾਈ॥ ੨੮॥
ਦੁਅਦਸ ਵਰਤ ਰਾਜਾ ਅਮਰੀਕੁ ਰਖਾਵੈ॥ ਭਗਤਿ ਕਰੇ ਪ੍ਰੇਮਿ ਸੁ ਗਾਵੈ॥
ਹਰਿ ਚਰਚਾ ਸੋ ਧੇਆਨੁ ਲਗਾਵੈ॥ ਕਥਾ ਕਰੇ ਹਰਿ ਕੀਰਤ ਗਾਵੈ॥
ਨਾਮ ਦਾਨੁ ਹਰਿ ਜਗੁ ਕਰਾਵੈ॥ ਸੈਣਿ ਦਾਸਿ ਹਰਿ ਸਾਚਾ ਗਾਵੈ॥ ੨੯॥
ਸੋਦਾਮਾ ਭਗਤ ਰਾਮ ਕਾ ਪੇਆਰਾ॥ ਕੁੰਨਕੇ ਚੁਨ ਚੁਨ ਕਰੇ ਅਹਾਰਾ॥
ਸੇਵਾ ਹਰਿ ਕੀ ਨਿਤ ਉਠਿ ਲਾਗੇ॥ ਪ੍ਰੇਮੁ ਕਰੇ ਰੈਨਿ ਮੈ ਜਾਗੇ॥
ਤਾਕੀ ਨਾਰੀ ਕਰੇ ਉਪਦੇਸੁ॥ ਸੋ ਆਖੀ ਮਿਲੀਐ ਕਰੁ ਅਦੇਸੁ॥
ਐਸੇ ਗੁਰ ਕਾ ਦਰਸਨ ਕੀਜੈ॥ ਤੰਦਲ ਲੈ ਹਰਿ ਆਗੇ ਦੀਜੈ॥
ਤਬ ਦਰਸਨੁ ਸੋਦਾਮੇ ਕੀਆ॥ ਤੰਦਲਿ ਲੈ ਹਰਿ ਆਗੇ ਦੀਆ॥
ਤਾਕੋ ਦੀ ਆਦਰ ਦੂਰੁ ਬਿਡਾਰਿ॥
ਸੈਣਿ ਦਾਸਿ ਹਰਿ ਹਰਿ ਗੁਨ ਗਾਇ॥ ੩੦॥
ਮਾਧੁ ਦਾਸੁ ਜੜਾਣੇ ਭਾਈ॥ ਰਾਮ ਨਾਮ ਗੁਰ ਭਜੁ ਗੋਸਾਈ॥
ਜਗਨ ਨਾਥਿ ਗੁਰ ਪੂਰਾ ਪਾਈ॥ ਸਚੁ ਸਬਦੁ ਹਰਿ ਸਚਾ ਸਾਈ॥
ਰਾਮ ਨਾਮ ਗੁਰ ਨਿਸਚੈ ਗਾਈ॥ ਪ੍ਰਮੇਸੁਰੁ ਗੁਰ ਪੂਰਾ ਪਾਈ॥
ਸੈਣਿ ਦਾਸਿ ਗੁਣਿ ਹਰਿ ਹਰਿ ਗਾਈ॥ ੩੩॥

**ਦੋਹਰਾ**

ਭਗਤਾਵਲੀ ਪੂਰਨ ਭਈ ਸਿਮਰੇ ਹਿਤ ਚਿਤ ਲਾਇ॥
ਸੈਣਿ ਦਾਸਿ ਕੀ ਬੇਨਿਤੀ ਰਾਖੁ ਚਰਨ ਲਗਾਇ॥ ੧॥

# ਸਾਰ ਤੇ ਸਿੱਟੇ

## (ਜੀਵਨ ਤੇ ਰਚਨਾ)

ਤ੍ਰਿਲੋਚਨ ਭਗਤ (1267-     ) ਨਾ ਕੇਵਲ ਮਹਾਰਾਸ਼ਟਰ ਦੇ ਸਗੋਂ ਪੂਰੇ ਹਿੰਦੁਸਤਾਨ ਦੇ ਮਹਾਨ ਵਿਅਕਤੀ ਸਨ, ਜਿਨ੍ਹਾਂ ਨੇ ਬਹੁ-ਦੇਵੀਦੇਵਵਾਦ ਕਰਮਕਾਂਡ, ਰਹੁ-ਰੀਤਾਂ, ਪਾਖੰਡ, ਅਵਤਾਰਵਾਦ ਦੀ ਥਾਂ ਇਕੋ-ਇਕ ਪਰਮਸੱਤਾ ਦੀ ਸਾਧਨਾ, ਨੈਤਿਕਤਾ, ਮਨੁੱਖੀ ਬਰਾਬਰੀ, ਭਾਈਚਾਰਾ ਤੇ ਨਿਆਇ ਪ੍ਰਾਪਤੀ ਉੱਪਰ ਬਲ ਪਾਇਆ। ਇਨ੍ਹਾਂ ਦੀ ਬਾਣੀ **ਗੁਰੂ ਗ੍ਰੰਥ ਸਾਹਿਬ** ਵਿਚ ਸਿਰੀਰਾਗ, ਗੂਜਰੀ ਤੇ ਧਨਾਸਰੀ ਵਿਚ ਚਾਰ ਸ਼ਬਦ ਹਨ। ਇਹੀ ਰਚਨਾ ਇਨ੍ਹਾਂ ਦੀ ਸ਼ਖ਼ਸੀਅਤ ਅਤੇ ਵਿਚਾਰਧਾਰਾ ਦਾ ਪ੍ਰਮਾਣਿਕ ਸ੍ਰੋਤ ਹਨ।

ਇਸ ਤੋਂ ਇਲਾਵਾ ਰਜਬ ਦੀ **ਸਰਬੰਗੀ** ਵਿਚ ਸੋਰਠਿ ਤੇ ਰਾਮਕਲੀ ਰਾਗ ਵਿਚ ਇਨ੍ਹਾਂ ਦੇ ਦੋ ਸ਼ਬਦ ਹੋਰ ਮਿਲਦੇ ਹਨ। ਇਹ ਰਚਨਾ **ਗੁਰੂ ਗ੍ਰੰਥ ਸਾਹਿਬ** ਤੋਂ ਬਾਹਰੀ ਹੈ ਜੋ ਏਨੀ ਪ੍ਰਮਾਣਿਕ ਨਹੀਂ ਮੰਨੀ ਜਾਂਦੀ।

ਇਨ੍ਹਾਂ ਦੀ ਹੋਰ ਰਚਨਾ ਚਾਰ ਸ਼ਬਦ ਟੋਡੀ, ਗੁੰਡ ਤੇ ਰਾਮਗਰੀ ਵਿਚ ਹਨ ਜੋ **ਪੰਚਵਾਣੀ** (1733 ਈ.) ਵਿਚ ਪ੍ਰਾਪਤ ਹਨ। ਇਨ੍ਹਾਂ ਵਿਚੋਂ ਆਖਰੀ ਦੇ ਸ਼ਬਦ **ਸਰਬੰਗੀ** ਵਾਲੇ ਹੀ ਹਨ। ਇਹ ਵੀ **ਗੁਰੂ ਗ੍ਰੰਥ ਸਾਹਿਬ** ਤੋਂ ਬਾਹਰਲੀ ਬਾਣੀ ਹੈ ਜੋ ਪ੍ਰਮਾਣਿਕ ਨਹੀਂ ਮੰਨੀ ਜਾਂਦੀ।

ਸਭ ਤੋਂ ਪਹਿਲਾਂ ਪ੍ਰਾਪਤ ਸ੍ਰੋਤਾਂ ਅਨੁਸਾਰ ਭਗਤ ਨਾਮਦੇਵ ਜੀ ਦੀ ਬਾਣੀ ਵਿਚ ਤ੍ਰਿਲੋਚਨ ਜੀ ਦਾ ਹਵਾਲਾ ਮਿਲਦਾ ਹੈ। ਇਸ ਵਿਚ 'ਅੰਜਨ ਮਹਿ ਨਿਰੰਜਨ ਰਹੀਐ' ਬਾਰੇ ਵਿਚਾਰ ਵਟਾਂਦਰਾ ਸ਼ਾਮਿਲ ਹੈ। ਭਗਤ ਰਵਿਦਾਸ ਜੀ ਦੱਸਦੇ ਹਨ ਕਿ ਸਾਧਨਾ ਤੇ ਪ੍ਰਭੂ ਕ੍ਰਿਪਾ ਕਾਰਨ ਹੋਰ ਭਗਤਾਂ ਦੇ ਨਾਲ-ਨਾਲ ਤ੍ਰਿਲੋਚਨ ਜੀ ਵੀ ਤਰ ਗਏ ਹਨ। ਭਗਤ ਕਬੀਰ ਦੀ ਸਲੋਕ ਰਚਨਾ ਵਿਚ ਵੀ 'ਅੰਜਨ ਮਹਿ ਨਿਰੰਜਨਿ ਰਹੀਐ' ਤਰਜਿ ਜ਼ਿੰਦਗੀ ਉਪਰ ਜ਼ੋਰ ਦਿੰਦਿਆਂ ਭਗਤ ਤ੍ਰਿਲੋਚਨ ਤੇ ਭਗਤ ਨਾਮਦੇਵ ਦੇ ਹਵਾਲੇ ਆਏ ਹਨ।

ਗੁਰੂ ਰਾਮਦਾਸ ਬਾਣੀ ਵਿਚ ਦੱਸਿਆ ਗਿਆ ਹੈ ਕਿ ਹੋਰ ਭਗਤਾਂ ਵਾਂਗ ਤ੍ਰਿਲੋਚਨ ਜੀ ਵੀ ਨਾਮ ਸਾਧਨਾ ਕਰਕੇ ਭਵਸਾਗਰ ਤੋਂ ਪਾਰ ਹੋ ਗਏ ਹਨ। ਕਲਸਹਾਰ ਭੱਟ ਫੁਰਮਾਉਂਦੇ ਹਨ ਕਿ ਹੋਰ ਭਗਤਾਂ ਵਾਂਗ ਤ੍ਰਿਲੋਚਨ ਜੀ ਵੀ ਪ੍ਰਭੂ ਦਾ ਗਾਇਨ ਕਰਦੇ ਹਨ। ਉਨ੍ਹਾਂ ਅਨੁਸਾਰ ਉਹੀ ਨਾਮ ਸਾਧਨਾ ਜਿਸ ਦਾ ਅਨੁਭਵ

ਗੁਰੂ ਅਮਰਦਾਸ ਜੀ ਨੂੰ ਹੋਇਆ ਭਗਤ ਤ੍ਰਿਲੋਚਨ ਜੀ ਆਦਿ ਨੇ ਵੀ ਕੀਤੀ। ਜਾਲਪ ਅਨੁਸਾਰ ਜੋ ਮਤ ਭਗਤ ਤ੍ਰਿਲੋਚਨ ਆਦਿ ਨੇ ਪ੍ਰਾਪਤ ਕੀਤੀ ਉਸੇ ਦਾ ਅਨੁਭਵ ਗੁਰੂ ਅਮਰਦਾਸ ਜੀ ਨੇ ਕਰ ਲਿਆ। ਅਜਿਹੇ ਹੀ ਵਿਚਾਰ ਬਲ੍ਹ ਤੇ ਕੀਰਤ ਭੱਟ ਨੇ ਪ੍ਰਗਟ ਕਰਦਿਆਂ ਹੋਰਨਾਂ ਭਗਤਾਂ ਦੇ ਨਾਲ ਤ੍ਰਿਲੋਚਨ ਜੀ ਦੀ ਸਾਧਨਾ ਦਾ ਸਤਿਕਾਰ ਕੀਤਾ ਹੈ।

ਗੁਰੂ ਅਰਜਨ ਦੇਵ ਅਨੁਸਾਰ ਪ੍ਰਭੂ ਸਾਧਨਾ ਵਿਚ ਜਾਤ-ਪਾਤ ਦੀ ਕੋਈ ਪੁੱਛ ਨਹੀਂ। ਸਾਧਨਾ ਕਰਕੇ ਭਗਤ ਨਾਮਦੇਵ, ਭਗਤ ਤ੍ਰਿਲੋਚਨ ਆਦਿ ਤਰ ਗਏ ਹਨ। ਇਹ ਵੀ ਦਰਸਾਇਆ ਗਿਆ ਹੈ ਕਿ ਤ੍ਰਿਲੋਚਨ ਜੀ ਨੂੰ ਨਾਮ ਸਾਧਨਾ ਸਿਧੀ ਪ੍ਰਾਪਤ ਹੋਈ।

ਜੱਗਾ ਤੇ ਚੈਨ ਦੀਆਂ ਭਗਤ ਮਾਲਾਵਾਂ ਵਿਚ ਭਗਤ ਤ੍ਰਿਲੋਚਨ ਦਾ ਨਾਂ ਆਇਆ ਹੈ। ਦੱਸਿਆ ਗਿਆ ਹੈ ਕਿ ਇਨ੍ਹਾਂ ਨੇ ਸਾਧਨਾ ਕੀਤੀ ਅਤੇ ਪ੍ਰਭੂ ਜਸ ਗਾਇਆ।

ਅਨੰਤਦਾਸ ਦੀ **ਪਰਚਈ** (1595 ਈ.) ਵਿਚ ਪਹਿਲੀ ਦਫਾ ਇਕ ਸਾਖੀ ਮਿਲਦੀ ਹੈ, ਜਿਸ ਅਨੁਸਾਰ ਤ੍ਰਿਲੋਚਨ ਭਗਤ ਪ੍ਰਭੂ ਦੀ ਨਾਮ ਸਾਧਨਾ ਕਰਦਾ ਸੀ। ਉਸ ਦੇ ਘਰ ਨੌਕਰ ਕੋਈ ਨਹੀਂ ਸੀ। ਤ੍ਰਿਲੋਚਨ ਤੇ ਉਸਦੀ ਪਤਨੀ ਘਰੇਲੂ ਕਾਰਜਾਂ ਵਿਚ ਹੀ ਲੱਗੇ ਰਹਿੰਦੇ ਸਨ। ਪ੍ਰਭੂ ਦੇ ਮਨ ਵਿਚ, ਭਗਤ ਵੱਛਲ ਹੋਣ ਦੇ ਨਾਤੇ ਭਗਤਾਂ ਦੀ ਸੇਵਾ ਕਰਨ ਦਾ ਖ਼ਿਆਲ ਆਇਆ।

ਪ੍ਰਭੂ ਫਟੀ ਕੰਬਲੀ ਤੇ ਟੁੱਟੀ ਜੁੱਤੀ ਲੈ ਕੇ ਚੌਂਤਰੇ ਆ ਬੈਠੇ। ਤ੍ਰਿਲੋਚਨ ਨੇ ਉਸ ਬਾਰੇ ਪੁੱਛਿਆ। ਪ੍ਰਭੂ ਦੇ ਉੱਤਰਾਂ ਤੋਂ ਉਸਦੀ ਸਰਬ-ਵਿਆਪਕਤਾ ਤੇ ਹੋਰ ਗੁਣ ਪ੍ਰਗਟ ਹੁੰਦੇ ਸਨ ਪਰ ਤ੍ਰਿਲੋਚਨ ਇਹ ਸਮਝਦਾ ਨਹੀਂ। ਪ੍ਰਭੂ ਨੇ ਕਿਹਾ ਕਿ ਉਨ੍ਹਾਂ ਦੀ ਜਾਤ-ਪਾਤ, ਨਿਸ਼ਚਿਤ ਸਥਾਨ, ਮਾਂ-ਬਾਪ ਨਹੀਂ ਹੈ। ਉਹ ਮਜ਼ਦੂਰੀ ਨਹੀਂ ਮੰਗਦੇ ਕੇਵਲ ਪਿਆਰ ਚਾਹੁੰਦੇ ਹਨ ਅਤੇ ਪੇਟ ਭਰ ਖਾਣਾ ਖਾਣਗੇ। ਜੇ ਉਹ ਪਿਆਰ ਘਟਿਆ ਵੇਖਣਗੇ ਤਾਂ ਚਲੇ ਜਾਣਗੇ।

ਭਗਤ ਤ੍ਰਿਲੋਚਨ ਉਸ ਨੂੰ ਘਰ ਲੈ ਆਉਂਦੇ ਹਨ। ਪ੍ਰਭੂ ਘਰ ਦੇ ਸਾਰੇ ਕੰਮ ਕਰਦੇ ਹਨ। ਇਸ ਤਰ੍ਹਾਂ ਕੰਮ ਚਲ ਰਿਹਾ ਹੁੰਦਾ ਹੈ ਕਿ ਇਕ ਦਿਨ ਭਗਤ ਤ੍ਰਿਲੋਚਨ ਦੀ ਪਤਨੀ ਗੁਆਂਢਣ ਪਾਸ ਜਾ ਕੇ ਨੌਕਰ ਦੇ ਜ਼ਿਆਦਾ ਖਾਣ ਬਾਰੇ ਰੋਸ ਪ੍ਰਗਟ ਕਰਦੀ ਹੈ। ਇਹ ਜਾਣ ਕੇ ਪ੍ਰਭੂ ਲੋਪ ਹੋ ਜਾਂਦੇ ਹਨ। ਤ੍ਰਿਲੋਚਨ ਭਗਤ ਪ੍ਰਭੂ ਪਾਸ ਬੇਨਤੀਆਂ ਕਰਦੇ ਹਨ ਕਿ ਅਜਿਹਾ ਕਿਉਂ ਹੋ ਗਿਆ ? ਪ੍ਰਭੂ ਉਸ ਨੂੰ ਅਸਲੀਅਤ ਸਮਝਾ ਕੇ ਨਾਮ ਸਾਧਨਾ ਦੀ ਪ੍ਰੇਰਣਾ ਕਰਦੇ ਹਨ।

**ਵਾਰਾਂ ਭਾਈ ਗੁਰਦਾਸ** ਵਿਚ ਇਕ ਥਾਂ ਭਗਤ ਨਾਮਦੇਵ ਤੇ ਭਗਤ ਤ੍ਰਿਲੋਚਨ ਜੀ ਦਾ ਮਿਲਾਪ ਵਿਖਾਇਆ ਗਿਆ ਹੈ। ਭਗਤ ਤ੍ਰਿਲੋਚਨ ਜੀ ਭਗਤ ਨਾਮਦੇਵ

ਤੋਂ ਪ੍ਰਭੂ ਦਰਸ਼ਨ ਦੀ ਵਿਧੀ ਪੁੱਛਦੇ ਹਨ। ਜਵਾਬ ਮਿਲਦਾ ਹੈ ਕਿ ਅਜਿਹਾ ਪ੍ਰਭੂ ਸਾਧਨਾ ਨਾਲ ਹੋ ਸਕਦਾ ਹੈ। ਇਕ ਹੋਰ ਥਾਂ ਭਾਈ ਗੁਰਦਾਸ ਜੀ ਸਾਧਨਾ ਵਾਸਤੇ ਹਉਮੈਂ ਮਾਰਨ ਅਤੇ ਜਾਤ-ਪਾਤ ਦੀ ਬੇਅਰਥਤਾ 'ਤੇ ਜ਼ੋਰ ਪਾਉਂਦੇ ਹਨ। ਦੱਸਦੇ ਹਨ ਕਿ ਨਾਮ ਸਾਧਨਾ ਨਾਲ ਭਗਤ ਤ੍ਰਿਲੋਚਨ, ਭਗਤ ਕਬੀਰ ਆਦਿ ਤਰ ਗਏ ਹਨ।

ਨਾਭਾਦਾਸ ਦੀ **ਭਗਤਮਾਲ** ਪਹਿਲੀ ਸੰਪੂਰਣ ਸੰਖੇਪ ਰਚਨਾ ਹੈ, ਜਿਸਦੀਆਂ ਕਈ ਵਿਆਖਿਆਵਾਂ ਮਿਲਦੀਆਂ ਹਨ। ਇਸ ਵਿਚ ਦੱਸਿਆ ਗਿਆ ਹੈ ਕਿ ਮਾਇਆ ਦੇ ਭਵਸਾਗਰ ਤੋਂ ਜੀਵਾਂ ਦਾ ਉਦਾਰ ਕਰਨ ਵਾਲੇ ਕਈ ਭਗਤਾਂ ਵਿਚੋਂ ਇਕ ਤ੍ਰਿਲੋਚਨ ਵੀ ਹਨ।

ਮਿਹਰਬਾਨ ਵਾਲੀ ਸਚਖੰਡ ਪੋਥੀ (1650 ਈਂ ਤੋਂ ਪਹਿਲਾਂ) ਵਿਚ ਦੱਸਿਆ ਗਿਆ ਹੈ ਕਿ ਸੁਲਤਾਨਪੁਰ ਵਿਚ ਮਰਦਾਨਾ ਬਾਬਾ ਨਾਨਕ ਦੀ ਹਾਜ਼ਰੀ ਵਿਚ ਹੋਰਨਾਂ ਭਗਤਾਂ ਤੋਂ ਇਲਾਵਾ ਤ੍ਰਿਲੋਚਨ ਭਗਤ ਦੇ ਸ਼ਬਦ ਵੀ ਗਾਇਨ ਕਰਦਾ ਸੀ। ਅਯੋਧਿਆ ਵਿਚ ਹੋਰ ਭਗਤਾਂ ਦੇ ਨਾਲ ਤ੍ਰਿਲੋਚਨ ਜੀ ਵੀ ਬਾਬਾ ਨਾਨਕ ਪਾਸ ਆਏ। ਬਾਬਾ ਨਾਨਕ ਦੀ ਕੰਵਲ ਨਾਲ ਗੋਸਟੀ ਵਿਚ ਦੱਸਿਆ ਗਿਆ ਹੈ ਕਿ ਨਾਮਾ, ਜੈਦੇਵ ਤੇ ਕਬੀਰ ਆਦਿ ਦੇ ਨਾਲ-ਨਾਲ ਤ੍ਰਿਲੋਚਨ ਜੀ ਵੀ ਨਾਮ ਸਾਧਨਾ ਕਰਕੇ ਤਰ ਗਏ ਹਨ। ਇਹ ਪਹਿਲੀ ਰਚਨਾ ਹੈ ਜੋ ਤ੍ਰਿਲੋਚਨ ਭਗਤ ਨਾਲ ਗੁਰੂ ਨਾਨਕ ਦੇਵ ਜੀ ਦੇ ਸੰਬੰਧ ਦੱਸਦੀ ਹੈ ਭਾਵੇਂ ਅਜਿਹਾ ਕਰਨ ਨਾਲ ਇਤਿਹਾਸਕ ਤੱਥਾਂ ਦੀ ਉਲੰਘਣਾ ਵੀ ਹੋਈ ਹੈ।

**ਗੋਸਟਿ ਸ੍ਰੀ ਨਾਮੇ ਤਿਲੋਚਨ ਜੀ ਕੀ** ਵਿਚ ਦਰਸਾਇਆ ਗਿਆ ਹੈ ਕਿ ਇਕ ਵਾਰ ਤ੍ਰਿਲੋਚਨ ਭਗਤ ਦੇ ਮਨ ਵਿਚ ਪ੍ਰਭੂ ਦਰਸ਼ਨ ਦੀ ਇੱਛਾ ਪੈਦਾ ਹੋਈ। ਉਹ ਆਪਣੇ ਗੁਰੂ ਨਾਮਦੇਵ ਜੀ ਪਾਸ ਗਏ। ਭਗਤ ਨਾਮਦੇਵ ਜੀ ਦਾ 'ਅੰਜਨ ਮਾਹਿ ਨਿਰੰਜਨਿ' ਤਰਜਿ ਜ਼ਿੰਦਗੀ ਦਾ ਵਿਹਾਰਕ ਪੱਖ ਭਗਤ ਤ੍ਰਿਲੋਚਨ ਜੀ ਨੂੰ ਪਸੰਦ ਨਹੀਂ ਆਇਆ। ਇਥੇ ਭਗਤ ਕਬੀਰ ਬਾਣੀ ਵਿਚਲੇ 'ਨਾਮਾ ਮਾਇਆ ਮੋਹਿਆ' ਤੇ 'ਨਾਮਾ ਕਹੈ ਤਿਲੋਚਨਾ'—ਸਲੋਕਾਂ ਦੀ ਵਿਆਖਿਆ ਕੀਤੀ ਗਈ ਹੈ। ਵਿਹਾਰਕ ਤਰਜਿ ਜ਼ਿੰਦਗੀ ਦੇ ਪੱਖ ਵਿਚ ਭਗਤ ਨਾਮਦੇਵ ਜੀ ਵੱਲੋਂ 'ਐਸੇ ਰਾਮਾ ਮੈ ਐਸੇ ਹੇਰਉ'—ਦੀ ਵਿਆਖਿਆ ਵੀ ਪੇਸ਼ ਕੀਤੀ ਗਈ ਹੈ। ਇਸ ਤੋਂ ਬਾਅਦ ਭਗਤ ਤ੍ਰਿਲੋਚਨ ਜੀ ਪਰਮਸੱਤਾ ਦੇ ਦਰਸ਼ਨ ਕਰਨਾ ਲੋਚਦੇ ਹਨ ਪਰ ਭਗਤ ਨਾਮਦੇਵ ਜੀ ਉਨ੍ਹਾਂ ਘੋੜੇ ਨੂੰ ਖਰਖਰਾ ਕਰਨ ਵਾਲੇ, ਭੈਂਸੇ ਨੂੰ ਪਾਣੀ ਪਿਆਉਣ ਵਾਲੇ ਵੱਲ ਭੇਜਦੇ ਹਨ ਪਰ ਭਗਤ ਤ੍ਰਿਲੋਚਨ ਜੀ ਨੂੰ ਪ੍ਰਭੂ ਦੇ ਇਨ੍ਹਾਂ ਰੂਪਾਂ ਉੱਪਰ ਵਿਸ਼ਵਾਸ ਨਹੀਂ ਆਉਂਦਾ। ਇਸ ਤੋਂ ਬਾਅਦ ਭਗਤ ਤ੍ਰਿਲੋਚਨ ਜੀ ਨੂੰ ਕੁੱਤੇ ਤੇ ਕਹਿਣੇ ਦੇ ਰੂਪ ਵਿਚ ਪ੍ਰਭੂ ਦੇ ਦਰਸ਼ਨ ਕਰਾਏ ਜਾਂਦੇ ਹਨ। ਅਖੀਰ ਭਗਤ ਤ੍ਰਿਲੋਚਨ ਜੀ ਭਗਤ ਨਾਮਦੇਵ ਦੇ ਰਾਮ ਤੋਂ ਬਲਿਹਾਰ ਜਾਂਦੇ ਹਨ। ਦੱਸਿਆ ਇਹ ਗਿਆ ਹੈ

ਕਿ ਭਗਤ ਤ੍ਰਿਲੋਚਨ ਜੀ ਭਗਤ ਨਾਮਦੇਵ ਦੇ ਚੇਲੇ ਸਨ। ਉਹ ਪਹਿਲਾਂ ਤਾਂ ਉਨ੍ਹਾਂ ਦੇ ਵਿਹਾਰਕ ਅਧਿਆਤਮਿਕ ਜੀਵਨ ਉੱਪਰ ਸ਼ੰਕਾ ਕਰਦੇ ਹਨ ਅਖੀਰ ਪ੍ਰਭੂ ਪ੍ਰਤੀ ਉਨ੍ਹਾਂ ਦੀ ਵਿਚਾਰਧਾਰਾ ਦੇ ਕਾਇਲ ਹੋ ਜਾਂਦੇ ਹਨ। ਇਸ ਤੋਂ ਭਗਤ ਤ੍ਰਿਲੋਚਨ ਜੀ ਦੀ ਅਧਿਆਤਮਿਕ ਪ੍ਰਾਪਤੀ ਦੀ ਯਾਤਰਾ ਦਾ ਪਤਾ ਲੱਗਦਾ ਹੈ।

ਰਾਘਵਦਾਸ ਦੀ **ਭਗਤਮਾਲ** ਨਾਭਾਦਾਸ ਦੀ **ਭਗਤਮਾਲ** ਦੇ ਪ੍ਰਭਾਵ ਹੇਠ ਅਤੇ ਉਸੇ ਵਾਂਗ ਹੀ ਸੰਖੇਪ ਹੈ ਪਰ ਇਸ ਵਿਚ ਦਾਦੂ ਪੰਥੀ ਦੇ ਹੋਰ ਵਰਗਾਂ ਦੇ ਭਗਤਾਂ ਦੇ ਉੱਲੇਖ ਵੀ ਸ਼ਾਮਿਲ ਕੀਤੇ ਗਏ ਹਨ। ਤ੍ਰਿਲੋਚਨ ਭਗਤ ਬਾਰੇ ਇਸ ਵਿਚ ਸੰਖੇਪ ਸਾਖੀਆਂ ਮਿਲਦੀਆਂ ਹਨ। ਇਕ ਤਾਂ, ਇਸ ਵਿਚ ਪ੍ਰਭੂ ਦਾ ਸੇਵਕ ਰੂਪ ਧਾਰਨ ਕਰਕੇ ਤ੍ਰਿਲੋਚਨ ਭਗਤ ਦੇ ਘਰ ਸੇਵਾ ਕਰਨ ਵਾਲੀ ਸਾਖੀ ਸੰਖੇਪ ਕਰਕੇ ਦਿੱਤੀ ਹੈ। ਦੂਜਾ, ਇਸ ਵਿਚ ਦਰਸਾਇਆ ਗਿਆ ਹੈ ਕਿ ਤ੍ਰਿਲੋਚਨ ਤੇ ਹੋਰ ਭਗਤ ਸੰਸਾਰ ਸਾਗਰ ਤਾਰਨ ਲਈ ਨੌਕਾ ਦਾ ਰੂਪ ਹਨ।

ਮਲੂਕ ਦਾਸ ਦੀ **ਗਿਆਨ ਬੋਧ** ਤੇ **ਭਗਤ ਵਛਲ** ਵਿਚ ਹੋਰਨਾਂ ਭਗਤਾਂ ਤੋਂ ਇਲਾਵਾ ਤ੍ਰਿਲੋਚਨ ਜੀ ਦੀ ਸਾਧਨਾ ਦਾ ਉੱਲੇਖ ਪ੍ਰਾਪਤ ਹੈ।

**ਪ੍ਰੇਮ ਅੰਬੋਧ ਗ੍ਰੰਥ** ਵਿਚਲੀ ਪਰਚੀ ਤ੍ਰਿਲੋਚਨ ਜੀ ਵਿਚ ਦੱਸਿਆ ਗਿਆ ਹੈ ਕਿ ਧੰਨੇ ਨੂੰ ਉਸ ਰਾਹੀਂ ਸੰਗ ਕਰਨ 'ਤੇ ਤ੍ਰਿਲੋਚਨ ਜੀ ਨੇ ਪੱਥਰ ਰੂਪ ਠਾਕਰ ਦੇ ਦਿੱਤਾ ਜਿਸ ਵਿਚੋਂ ਧੰਨੇ ਦੀ ਘਾਲਣਾ ਕਾਰਨ ਪ੍ਰਭੂ ਦੇ ਦਰਸ਼ਨ ਹੋ ਗਏ। ਤ੍ਰਿਲੋਚਨ ਵੀ ਧੰਨੇ ਪਾਸ ਠਾਕੁਰ ਦੇ ਦਰਸ਼ਨ ਕਰਨ ਲਈ ਇੱਛਾ ਪ੍ਰਗਟ ਕਰਦਾ ਹੈ। ਧੰਨਾ ਉਸ ਨੂੰ ਭਗਵਾਨ ਪਾਸ ਲੈ ਕੇ ਜਾਂਦਾ ਹੈ ਅਤੇ ਉਸ ਦੀ ਇੱਛਾ ਪੂਰਨ ਹੁੰਦੀ ਹੈ। ਇਸ ਤੋਂ ਬਾਅਦ ਪ੍ਰਭੂ ਦਾ ਸੇਵਕ ਰੂਪ ਧਾਰ ਕੇ ਤ੍ਰਿਲੋਚਨ ਦੇ ਘਰ ਸੇਵਾ ਕਰਨ ਵਾਲੀ ਸਾਖੀ ਦਿੱਤੀ ਗਈ ਹੈ। ਇਸ ਵਿਚ ਤ੍ਰਿਲੋਚਨ ਨੂੰ ਧੰਨੇ ਦੇ ਗੁਰੂ ਰੂਪ ਵਿਚ ਪ੍ਰਸਤੁਤ ਕੀਤਾ ਗਿਆ ਹੈ।

ਪ੍ਰਿਯ ਦਾਸ ਦੀ **ਭਗਤ ਰਸ ਬੋਧਨੀ ਟੀਕਾ** ਨਾਭਾ ਜੀ ਦੀ **ਭਗਤਮਾਲ** ਦੀ ਸਾਖੀਆਂ ਰੂਪ ਵਿਚ ਵਿਆਖਿਆ ਹੈ। ਇਸ ਵਿਚ ਦਰਸਾਇਆ ਗਿਆ ਹੈ ਕਿ ਤ੍ਰਿਲੋਚਨ ਜੀ ਭਗਤ ਨਾਮਦੇਵ ਦੇ ਸ਼ਿਸ਼ ਹੋਏ। ਇਸ ਵਿਚ ਵੀ ਪ੍ਰਭੂ ਦੇ ਸੇਵਕ ਰੂਪ ਧਾਰਨ ਕਰਕੇ ਤ੍ਰਿਲੋਚਨ ਜੀ ਦੇ ਘਰ ਸੇਵਾ ਕਰਨ ਵਾਲੀ ਉਪਰੋਕਤ ਸਾਖੀ ਹੀ ਦਿੱਤੀ ਗਈ ਹੈ।

ਚੰਦ ਦਾਸ ਦੀ **ਭਗਤ ਵਿਹਾਰ** ਵਿਚਲੇ ਨਾਭਾ ਜੀ ਵਾਲੀ **ਭਗਤਮਾਲਾ** ਦੇ ਤ੍ਰਿਲੋਚਨ ਸਮੇਤ ਕੁਝ ਭਗਤਾਂ ਦਾ ਉੱਲੇਖ ਪ੍ਰਿਯ ਦਾਸ ਨਾਲ ਮੇਲ ਖਾਂਦਾ ਹੈ।

**ਬਿਸ਼ਨਪਦੇ** ਖੁਸਹਾਲ ਚੰਦ ਵਿਚ ਦੱਸਿਆ ਗਿਆ ਹੈ ਕਿ ਹੋਰਨਾਂ ਭਗਤਾਂ, ਸੂਫ਼ੀਆਂ ਤੇ ਗੁਰੂ-ਸਾਹਿਬਾਨ ਵਾਂਗ ਤ੍ਰਿਲੋਚਨ ਭਗਤ ਨੇ ਵੀ ਪ੍ਰਭੂ ਪ੍ਰਾਪਤੀ ਕੀਤੀ। **ਪਰਚੀ ਬਾਬਾ ਹੰਦਾਲ** ਅਨੁਸਾਰ ਪਰਮਾਤਮਾ ਨੇ ਹੰਦਾਲ ਨੂੰ ਦਰਸ਼ਨ ਦੇਣ ਵਾਸਤੇ ਹੋਰ ਭਗਤਾਂ ਦੇ ਨਾਲ ਤ੍ਰਿਲੋਚਨ ਜੀ ਨੂੰ ਵੀ ਭੇਜਿਆ। ਕੇਸਰ ਸਿੰਘ ਛਿੱਬਰ ਦੇ

**ਬੰਸਾਵਲੀਨਾਮਾ** (1769) ਵਿਚ ਗੁਰੂ ਅਰਜਨ ਦੇਵ ਜੀ ਸ਼ਹੀਦੀ ਦੇ ਕਾਰਨ ਦੱਸਣ ਲੱਗਿਆਂ ਪਿਛਲੇ ਜਨਮ ਦੇ ਕਰਮਾਂ ਦੀ ਪ੍ਰਬਲਤਾ ਨੂੰ ਜਾਇਜ਼ ਠਹਿਰਾਉਂਦਾ ਹੈ। ਉਹ ਇਸ ਲਈ ਤ੍ਰਿਲੋਚਨ ਭਗਤ ਦੇ 'ਨਾਰਾਇਣ ਨਿੰਦਸਿ ਕਾਈ ਭੂਲੀ ਗਵਾਰੀ' (ਗੁਰੂ ਗ੍ਰੰਥ, 695) ਸ਼ਬਦ ਦੀ ਵਰਤੋਂ ਕਰਦਾ ਹੈ। ਹਾਲਾਂਕਿ ਇਹ ਉਪਰੋਕਤ ਸ਼ਬਦ ਕਰਮ ਫਲ ਮੇਟਣ ਲਈ ਬ੍ਰਾਹਮਣ ਧਰਮ ਜਾਲ ਦੀ ਥਾਂ ਪਰਮਸੱਤਾ ਦੀ ਸਾਧਨਾ ਦਾ ਮਾਰਗ ਸੁਝਾਉਂਦਾ ਹੈ।

**ਮੱਕੇ ਮਦੀਨ ਦੀ ਗੋਸਟਿ** ਵਿਚ ਮਦੀਨੇ ਵਾਲੀ ਸਾਖੀ ਵਿਚ ਗੁਰੂ ਨਾਨਕ ਦੇਵ ਜੀ ਤੇ ਪੀਰ ਬਹਾਉਦੀਨ ਦੀ ਗੋਸਟਿ ਕਰਵਾਈ ਗਈ ਹੈ। ਉਸਦੇ ਸੁਆਲ-ਕਿ ਆਪਣੇ ਮਜ਼ਹਬ ਦੇ ਇਮਾਮ ਜ਼ਾਹਰ ਕਰੋ—ਦੇ ਜੁਆਬ ਵਿਚ ਗੁਰੂ ਜੀ ਇਮਾਮਾਂ ਵਿਚ ਹੋਰਨਾਂ ਭਗਤਾਂ ਤੋਂ ਇਲਾਵਾ ਤ੍ਰਿਲੋਚਨ ਜੀ ਨੂੰ ਵੀ ਮਿਣਦੇ ਹਨ।

ਸਰੂਪ ਦਾਸ ਭੱਲਾ **ਮਹਿਮਾ ਪ੍ਰਕਾਸ਼** (1776 ਈ.) ਵਿਚ ਗੁਰੂ-ਸਾਹਿਬਾਨ ਦੀਆਂ ਦੈਵੀ ਸ਼ਕਤੀਆਂ ਦਾ ਪ੍ਰਗਟਾਅ ਕਰਦਾ ਹੋਇਆ ਭਾਈ ਗੁਰਦਾਸ ਦੇ ਇਕ ਸ਼ੰਕੇ ਦੇ ਹੱਲ ਵਾਸਤੇ ਉਸ ਨੂੰ ਹੋਰ ਭਗਤਾਂ ਦੇ ਨਾਲ-ਨਾਲ ਤ੍ਰਿਲੋਚਨ ਭਗਤ ਦੇ ਦਰਸ਼ਨ ਵੀ ਕਰਾਉਂਦਾ ਹੈ।

ਚਾਰਣ ਬ੍ਰਹਮਦਾਸ ਆਪਣੀਆਂ ਭਗਤ ਮਾਲਾਵਾਂ ਵਿਚ ਪ੍ਰਭੂ ਰਾਹੀਂ ਸੇਵਕ ਬਣ ਕੇ ਤ੍ਰਿਲੋਚਨ ਦੀ ਸੇਵਾ ਕਰਨ ਦੀ ਸਾਖੀ ਸੰਖੇਪ ਕਰਕੇ ਲੈਂਦਾ ਹੈ। ਸਾਧੂ ਜਨ ਆਪਣੀ ਰਚਨਾ ਵਾਰ ਗਉੜੀ ਵਿਚ ਹੋਰਨਾਂ ਭਗਤਾਂ ਦੀ ਸਾਧਨਾ ਦੇ ਉੱਲੇਖ ਦੇ ਨਾਲ-ਨਾਲ ਕਾਇਸਥ ਭਗਤ ਤ੍ਰਿਲੋਚਨ ਜੀ ਦਾ ਵੀ ਜ਼ਿਕਰ ਕਰਦਾ ਹੈ। ਚਤੁਰ ਦਾਸ ਦੀ **ਭਗਤਮਾਲ** ਰਾਘਵਦਾਸ ਦੀ **ਭਗਤਮਾਲ** ਦੀ ਟੀਕਾ ਹੈ। ਇਸ ਵਿਚ ਉਹੀ ਸਾਖੀ—ਪ੍ਰਭੂ ਰਾਹੀਂ ਤ੍ਰਿਲੋਚਨ ਦੀ ਸੇਵਕ ਰੂਪ ਧਾਰ ਕੇ ਸੇਵਾ ਕਰਨ, ਤ੍ਰਿਲੋਚਨ ਦੀ ਪਤਨੀ ਵੱਲੋਂ ਗੁਆਂਢਣ ਨਾਲ ਗੱਲਬਾਤ ਕਰਨ, ਪ੍ਰਭੂ ਦੇ ਅੰਤਰ ਧਿਆਨ ਹੋ ਜਾਣ ਅਤੇ ਫਿਰ ਤ੍ਰਿਲੋਚਨ ਨੂੰ ਉਪਦੇਸ਼ ਕਰਨ ਬਾਰੇ ਦਰਜ ਹੈ।

ਬਾਣੀ ਬਾਬਾ ਰਾਮਦਾਸ (1807 ਈ.) ਵਿਚ ਦੱਸਿਆ ਗਿਆ ਹੈ ਕਿ ਭਗਤ ਤ੍ਰਿਲੋਚਨ ਜੀ ਪ੍ਰਭੂ ਜੀ ਨਾਲ ਭਗਤਾਂ ਵੱਲੋਂ ਹੋਲੀ ਖੇਡਣ ਵੇਲੇ ਹਾਜ਼ਰ ਸਨ ਅਤੇ ਉਨ੍ਹਾਂ ਦੀ ਸੇਵਾ ਕਰ ਰਹੇ ਸਨ। ਪ੍ਰਭੂ ਨੇ ਭਗਤ ਵਛਲ ਰੂਪ ਧਾਰ ਕੇ ਭਗਤ ਤ੍ਰਿਲੋਚਨ ਦੀ ਰੱਖਿਆ ਕੀਤੀ ਅਤੇ ਹੋਰਨਾਂ ਭਗਤਾਂ ਸਮੇਤ ਇਹ ਸਾਧਨਾ ਕਰਕੇ ਉਜਾਗਰ ਹੋ ਗਏ ਹਨ।

ਕੁਸ਼ਲ ਦਾਸ (1816 ਈ.) ਦੀਆਂ ਵਾਰਾਂ ਵਿਚ ਦਰਸਾਇਆ ਗਿਆ ਹੈ ਕਿ ਪ੍ਰਭੂ ਨੇ ਤ੍ਰਿਲੋਚਲ ਨੂੰ ਗਿਆਨ ਦੀਆਂ ਅੱਖਾਂ ਦਿੱਤੀਆਂ ਅਤੇ ਉਨ੍ਹਾਂ ਨੇ ਪਰਮ ਸੱਤਾ ਵਿਚ ਵਿਲੀਨਤਾ ਹਾਸਲ ਕੀਤੀ।

ਦਰਬਾਰੀ ਦਾਸ ਦੀ **ਪੋਥੀ ਹਰਿਜਸ ਜਾਂ ਪਰਚੀਆਂ ਪ੍ਰੇਮ ਭਗਤਾਂ ਕੀਆਂ** ਵਿਚ ਪਿਛਲੇ ਜਨਮ ਦੀ ਕਾਵਿ-ਜੁਗਤ ਦੀ ਵਰਤੋਂ ਕਰਦਿਆਂ ਇਕ ਨਵੀਂ ਸਾਖੀ ਦਿੱਤੀ

ਹੈ। ਦੱਸਿਆ ਗਿਆ ਹੈ ਕਿ ਤ੍ਰਿਲੋਚਨ ਉਸ ਸਮੇਂ ਬ੍ਰਾਹਮਣ ਜਨਮ ਦਾ ਸੀ ਅਤੇ ਉਹ ਕਲਾਲਣ ਦੇ ਗੁਆਂਢ ਰਹਿੰਦਾ ਸੀ। ਇਨ੍ਹਾਂ ਦੋਹਾਂ ਦੇ ਆਪਸੀ ਸੰਬੰਧ ਸਨ। ਇਕ ਦਫਾ ਕਲਾਲਣ ਨੇ ਤਿਲੋਕੇ (ਤ੍ਰਿਲੋਚਨ) ਨੂੰ ਆਪਣੇ ਘਰ ਸੱਦਿਆ। ਉਹ ਉਸ ਦੇ ਘਰ ਗਿਆ, ਉਪਰੋਂ ਉਸਦਾ ਘਰ ਵਾਲਾ ਆ ਗਿਆ। ਤਿਲੋਕੇ ਨੇ ਬਚ ਕੇ ਨਿਕਲ ਜਾਣ ਦਾ ਜਤਨ ਕੀਤਾ ਪਰ ਉਹ ਸ਼ਰਾਬ ਦੇ ਮੱਟ ਵਿਚ ਡਿੱਗ ਕੇ ਡੁੱਬ ਗਿਆ। ਅੰਤ ਸਮੇਂ ਇਸ ਨੇ ਰਾਮ ਦਾ ਨਾਂ ਲਿਆ। ਇਸ ਨੂੰ ਨਰਕੀਂ ਪਾਉਣ ਦੀ ਥਾਂ ਪਰਮਾਤਮਾ ਨੇ (ਇਸ ਦੀ ਭਗਤੀ ਕਰਕੇ ਵੀ) ਪੁਨਰ ਜਨਮ ਦਿੱਤਾ।

ਇਸ ਜਨਮ ਵਿਚ ਉਹ ਕਾਇਥ ਦੇ ਘਰ ਜਨਮਿਆ। ਇਸ ਦਾ ਨਾਂ ਫਿਰ ਤਿਲੋਕਾ ਰੱਖਿਆ ਗਿਆ। ਇਹ ਰਾਜੇ ਦਾ ਦੀਵਾਨ ਬਣਿਆ ਪਰ ਪੂਰਬਲੇ ਕਰਮਾਂ ਕਰਕੇ ਮਾਸ ਤੇ ਸ਼ਰਾਬ ਦੀ ਵਰਤੋਂ ਕਰਦਾ ਰਿਹਾ।

ਇਕ ਵਾਰ ਬਨੀਆ ਸਮਾਨ ਲੈ ਕੇ ਆਇਆ। ਉਸ ਪਾਸੋਂ ਜਗਾਤ ਲੈ ਕੇ ਤਿਲੋਕੇ ਨੇ ਰਾਜੇ ਨੂੰ ਤਾਰਨੀ ਸੀ। ਬਨੀਏ ਦੇ ਸਮਝਾਉਣ 'ਤੇ ਤਿਲੋਕੇ ਨੂੰ ਸੰਸਾਰ ਦੀ ਵਾਸਤਵਿਕਤਾ ਦਾ ਪਤਾ ਚੱਲ ਗਿਆ। ਉਹ ਬਨੀਏ ਦੇ ਗੁਰੂ ਨਾਮਦੇਵ ਦਾ ਪੈਰੋਕਾਰ ਬਣ ਗਿਆ। ਉਸ ਨੇ ਸ਼ਾਹੀ ਨੌਕਰੀ ਤਿਆਗ ਦਿੱਤੀ ਅਤੇ ਨਾਮ ਸਾਧਨਾ ਆਰੰਭ ਕਰ ਦਿੱਤੀ।

ਇਕ ਵਾਰ ਉਹ ਆਪਣੇ ਗੁਰੂ ਨਾਮਦੇਵ ਜੀ ਪਾਸ ਗਿਆ। ਇਸ ਤੋਂ ਅੱਗੇ ਗੋਸਟਿ ਤ੍ਰਿਲੋਚਨ ਨਾਮਦੇਵ ਵਾਲੀ ਸਾਖੀ ਦਿੱਤੀ ਗਈ ਹੈ। ਇਸ ਸਾਖੀ ਵਿਚ 'ਨਾਮਾ ਕਹੇ ਤਿਲੋਚਨਾ', 'ਨਾਦ ਭ੍ਰਮੇ ਜੈਸੇ ਮਿਰਗਾਏ' (ਗੋਡ), 'ਆਨੀਲੇ ਕਾਗਦ' (ਰਾਮਕਲੀ) ਆਦਿ ਸ਼ਬਦਾਂ ਦੀ ਵਿਆਖਿਆ ਕੀਤੀ ਗਈ ਹੈ ਅਤੇ ਤ੍ਰਿਲੋਚਨ ਨੂੰ ਸੋਝੀ ਦੁਆਈ ਗਈ ਹੈ ਅਤੇ ਫਿਰ ਤ੍ਰਿਲੋਚਨ ਨੂੰ ਖਰਖਰਾ ਕਰਨ ਵਾਲੇ, ਭੈਂਸੇ ਨੂੰ ਪਾਣੀ ਪਿਆਉਣ ਵਾਲੇ, ਕੁੱਤੇ ਤੇ ਕਹਿਣੇ ਦੇ ਰੂਪ ਵਿਚ ਪਰਮਸੱਤਾ ਦੇ ਦਰਸ਼ਨ ਕਰਵਾਏ ਗਏ ਹਨ। ਇਉਂ ਉਸ ਨੂੰ ਪ੍ਰਭੂ ਦੀ ਸਰਬ ਵਿਆਪਕਤਾ ਦਾ ਅਨੁਭਵ ਕਰਨ ਲਈ ਪ੍ਰੇਰਣਾ ਦਿੱਤੀ ਗਈ ਹੈ।

ਫਿਰ ਨਾਮਦੇਵ ਜੀ ਤ੍ਰਿਲੋਚਨ ਨੂੰ ਦੁਆਰਿਕਾ ਜੀ ਜਾ ਕੇ ਠਾਕੁਰ ਪ੍ਰਭੂ ਦਾ ਦਰਸ਼ਨ ਮੁਗ਼ਲ ਰੂਪ ਵਿਚ ਕਰਵਾਉਂਦੇ ਹਨ। ਇਥੇ ਨਾਮਦੇਵ ਦੇ ਸ਼ਬਦ 'ਹਲੇ ਯਾਰਾ ਹਲੇ ਯਾਰਾ' (ਤਿਲੰਗ) ਦੀ ਵਿਆਖਿਆ ਪੇਸ਼ ਕੀਤੀ ਗਈ ਹੈ। ਫਿਰ ਉਸ ਨੂੰ ਪ੍ਰਭੂ ਦੇ ਸਾਂਵਲ ਸੁੰਦਰ ਰੂਪ ਦਾ ਅਨੁਭਵ ਕਰਵਾਇਆ ਜਾਂਦਾ ਹੈ। ਤ੍ਰਿਲੋਚਨ ਜੀ ਠਾਕੁਰ ਦਾ ਦਰਸ਼ਨ ਕਰਕੇ ਉਸ ਦੇ ਪੈਰੀਂ ਪੈ ਜਾਂਦੇ ਹਨ ਅਤੇ ਤਿੰਨ ਸੌ ਪਦੇ ਉਸ ਦੀ ਉਸਤਤ ਵਿਚ ਉਚਾਰਦੇ ਹਨ। ਅਖੀਰ ਵਿਚ ਦਰਬਾਰੀ ਦਾਸ ਨੇ ਤ੍ਰਿਲੋਚਨ ਭਗਤ ਦੀ ਘਾਲ ਕਮਾਈ ਦੀ ਉਸਤਤ ਕੀਤੀ ਹੈ। ਇਸ ਤਰ੍ਹਾਂ ਦਰਬਾਰੀ ਦਾਸ ਤ੍ਰਿਲੋਚਨ ਭਗਤ ਬਾਰੇ ਸਭ ਤੋਂ ਵਧੇਰੇ ਜਾਣਕਾਰੀ ਪੇਸ਼ ਕਰਦਾ ਹੈ ਅਤੇ ਇਨ੍ਹਾਂ ਦੇ ਦੈਵੀ ਅਨੁਭਵ ਤੇ ਸ਼ਖ਼ਸੀਅਤ ਦੇ ਪ੍ਰਗਟਾਅ ਲਈ ਬਾਣੀ ਦੀ ਵਿਆਖਿਆ ਵੀ ਕਰਦਾ ਹੈ ਅਤੇ ਉਸ ਨੇ ਵੱਖਰੀਆਂ-ਵੱਖਰੀਆਂ

ਕਾਵਿ-ਜੁਗਤਾਂ ਵੀ ਵਰਤੀਆਂ ਹਨ।

ਕੀਰਤ ਸਿੰਘ ਆਪਣੀ **ਭਗਤਿ ਪ੍ਰੇਮਾਕਰ** (1826) ਵਿਚ ਪ੍ਰਭੂ ਰਾਹੀਂ ਸੇਵਕ ਰੂਪ ਧਾਰ ਕੇ ਤ੍ਰਿਲੋਚਨ ਭਗਤ ਦੀ ਸੇਵਾ ਕਰਨ ਵਾਲੀ ਸਾਖੀ ਲਈ ਹੈ ਪਰ ਇਸ ਦੇ ਵਰਣਨ ਢੰਗ ਵਿਚ ਵਿਲੱਖਣਤਾ ਹੈ।

**ਸੈਣ ਸਾਗਰ ਗ੍ਰੰਥ** ਵਿਚ ਤ੍ਰਿਲੋਚਨ ਭਗਤ ਬਾਰੇ ਹੋਰ ਅਹਿਮ ਜਾਣਕਾਰੀ ਪ੍ਰਾਪਤ ਹੁੰਦੀ ਹੈ। ਸੈਣ ਭਗਤ ਦੀ ਕਾਸ਼ੀ ਜਾਣ ਵਾਲੀ ਸਾਖੀ ਤੋਂ ਪਤਾ ਲੱਗਦਾ ਹੈ ਕਿ ਸੈਣ ਤੇ ਹੋਰ ਭਗਤ ਕਾਸ਼ੀ ਤੋਂ ਜਗਨਨਾਥ ਗਏ ਅਤੇ ਫਿਰ ਬੀਠੁਲ ਦੇ ਦਰਸ਼ਨਾਂ ਲਈ ਪਹੁੰਚੇ। ਪਤਾ ਲੱਗਦਾ ਹੈ ਕਿ ਇਸ ਸਮੇਂ ਧੰਨਾ, ਨਾਮਦੇਵ, ਸੈਣ, ਸਧਨਾ ਦੇ ਨਾਲ ਤ੍ਰਿਲੋਚਨ ਵੀ ਸੀ। ਕਾਸ਼ੀ ਵਿਚ ਸੈਣ ਜੀ ਨੂੰ ਧੰਨੇ ਤੇ ਤ੍ਰਿਲੋਚਨ ਦਾ ਦੀਦਾਰ ਹੋਇਆ। ਜਗਨਨਾਥ ਜਾਣ ਸਮੇਂ ਰਸਤੇ ਵਿਚ ਧੰਨਾ ਤੇ ਤ੍ਰਿਲੋਚਨ ਹਰਿ ਭਗਤੀ ਨੂੰ ਦ੍ਰਿੜਾਉਂਦੇ ਹਨ। ਧੰਨੇ, ਤ੍ਰਿਲੋਚਨ ਤੇ ਸੈਣ ਦੀ ਪ੍ਰਸਿੱਧੀ ਬਹੁਤ ਹੋ ਰਹੀ ਸੀ। ਰਸਤੇ ਵਿਚ ਸ਼ਬਦ ਉਚਾਰਣ ਸਮੇਂ ਤ੍ਰਿਲੋਚਨ ਨੇ ਧੰਨੇ ਦਾ ਸ਼ਬਦ ਰਾਗ ਧਨਾਸਰੀ ਧੰਨੇ ਕੀ ਉਚਾਰਿਆ। ਇਸ ਵਿਚ ਧੰਨੇ ਤੇ ਤ੍ਰਿਲੋਚਨ ਦੀ ਠਾਕੁਰ ਪੂਜਾ ਵਾਲੀ ਸਾਖੀ ਸ਼ਾਮਿਲ ਹੈ।

ਫਿਰ ਧੰਨਾ, ਤ੍ਰਿਲੋਚਨ, ਨਾਮਦੇਵ, ਸਧਨਾ ਬੀਠੁਲ ਦੇ ਦਰਸ਼ਨਾਂ ਲਈ ਗਏ। ਕਾਸ਼ੀ ਵਾਪਸ ਆ ਕੇ ਬਾਕੀ ਭਗਤਾਂ ਵਾਂਗ ਤ੍ਰਿਲੋਚਨ ਨੇ ਵੀ ਬੈਠਕ ਬਣਾਈ ਅਤੇ ਤਪ ਕੀਤਾ। ਸੈਣ ਜੀ ਦੇ ਦੇਹਾਂਤ ਸਮੇਂ ਹੋਰਨਾਂ ਦੇ ਨਾਲ ਤ੍ਰਿਲੋਚਨ ਜੀ ਵੀ ਹਾਜ਼ਰ ਸਨ। ਬਾਅਦ ਵਿਚ ਇਨ੍ਹਾਂ ਨੇ ਸੈਣ ਜੀ ਦੇ ਪੁੱਤਰ ਨਈ ਜੀ ਨੂੰ ਤਿਲਕ ਲਾਇਆ।

**ਸ੍ਰੀ ਸੈਣ ਭਗਤਾਵਲੀ** ਵਿਚ ਦੱਸਿਆ ਗਿਆ ਹੈ ਕਿ ਕਿਵੇਂ ਭਗਵਾਨ ਨੇ ਤ੍ਰਿਲੋਚਨ ਜੀ ਦੇ ਘਰ ਸੇਵਾ ਕੀਤੀ ਅਤੇ ਅੰਤ ਵਿਚ ਅੰਤਰ ਧਿਆਨ ਹੋ ਗਏ।

ਇਸ ਰਚਨਾ ਵਿਚੋਂ ਤ੍ਰਿਲੋਚਨ ਜੀ ਦੇ ਹੋਰ ਭਗਤਾਂ ਨਾਲ ਮਿਲ ਕੇ ਤੀਰਥ ਯਾਤਰਾ ਕਰਨ ਅਤੇ ਸ਼ਬਦ ਉਚਾਰਣ ਦਾ ਪਤਾ ਲੱਗਦਾ ਹੈ। ਦੱਸਿਆ ਗਿਆ ਹੈ ਕਿ ਤ੍ਰਿਲੋਚਨ ਜੀ ਸੈਣ ਜੀ ਦੇ ਸਮਕਾਲੀ ਤੇ ਸਾਥੀ ਸਨ ਅਤੇ ਉਹ ਆਪਣੇ ਸਮੇਂ ਦੀ ਮਹੱਤਵਪੂਰਨ ਸ਼ਖ਼ਸੀਅਤ ਸਨ।

ਇਸ ਤਰ੍ਹਾਂ ਇਹ ਸ੍ਰੋਤ ਤ੍ਰਿਲੋਚਨ ਭਗਤ ਦੀ ਰਚਨਾ ਬਾਰੇ ਜਾਣਕਾਰੀ ਦਿੰਦੇ ਹਨ ਅਤੇ ਉਸ ਦੀ ਨਾਮ ਸਾਧਨਾ ਨਾਲ ਸੰਬੰਧਿਤ ਸਾਮੱਗਰੀ ਪੇਸ਼ ਕਰਦੇ ਹਨ ਜੀਵਨੀ ਬਾਰੇ ਕੋਈ ਖ਼ਾਸ ਉੱਲੇਖ ਪ੍ਰਾਪਤ ਨਹੀਂ ਹੁੰਦਾ ਕੇਵਲ ਅਜਿਹੀਆਂ ਸਾਖੀਆਂ ਮਿਲਦੀਆਂ ਹਨ ਜੋ ਉਸ ਦੀ ਅਧਿਆਤਮਿਕ ਤੇ ਸਮਾਜਕ ਖੇਤਰ ਵਿਚ ਕੀਤੀ ਘਾਲ ਕਮਾਈ ਨੂੰ ਉਘਾੜਦੀਆਂ ਹਨ।

# ਤਕਨੀਕੀ ਸ਼ਬਦਾਵਲੀ ਤੇ ਨਾਮਾਵਲੀ

## ਤ੍ਰਿਲੋਚਨ

**ਬੀਠੁਲ**—ਵਿਸਥਲ, ਮਾਇਆ ਰਹਿਤ ਪ੍ਰਭੂ। **ਸ਼ਬਦਾਰਥ** ਅਨੁਸਾਰ ਬੀਠੁਲ ਨੂੰ ਵਿਸ਼ਣੂ ਆਖ ਕੇ ਇਸ ਬਾਰੇ ਲਿਖਿਆ ਹੈ ਕਿ ਉਹ ਇਕ ਭਗਤ ਨੂੰ ਮਿਲਣ ਗਏ। ਉਸ ਗਰੀਬ ਨੇ, ਸਨਮਾਨ ਕਰਦਿਆਂ ਉਸ ਦੇ ਬੈਠਣ ਲਈ ਇੱਟ ਦਿੱਤੀ। ਵਿਸ਼ਣੂ ਜੀ ਬੜੇ ਪ੍ਰੇਮ ਨਾਲ ਉਸ ਇੱਟ (ਵੀਟ ਤੋਂ ਭਾਵ ਮਰਾਠੀ ਵਿਚ ਇੱਟ ਹੈ) ਨੂੰ ਥੱਲੇ (ਥਲ-ਜ਼ਮੀਨ ਸਥਲ) ਲੈ ਕੇ ਬੈਠ ਗਏ। ਇਸ ਤੋਂ ਉਨ੍ਹਾਂ ਨੂੰ ਵਿੱਠਲ ਕਿਹਾ ਜਾਂਦਾ ਹੈ, ਇਥੇ ਭਾਵ ਵਾਹਿਗੁਰੂ ਤੋਂ ਹੈ। (**ਸ਼ਬਦਾਰਥ**, ਪੋਥੀ ਦੂਜੀ, 485)

ਮੈਕਾਲਿਫ਼ ਅਨੁਸਾਰ ਵਿ-ਵਿੱਟ ਭਾਵ ਗਿਆਨ ਜਾਂ ਚੇਤਨਾ, ਠ=ਸਿਫਰ ਅਰਥਾਤ ਇਕਾਂਤ ਜਾਂ ਗਰੀਬੀ ਅਤੇ ਲ=ਲਭਿ=ਜੋ ਉਹ ਧਾਰਨ ਕਰਦਾ ਹੈ।

ਇਉਂ ਵਿੱਠ-ਠ-ਲ ਮਿਲ ਕੇ ਵਿੱਠਲ ਬਣਿਆ ਜਿਸ ਦਾ ਇਹ ਭਾਵ ਹੋਇਆ, ਅਗਿਆਨੀ ਤੇ ਮੂਰਖਾਂ ਨੂੰ ਤਾਰਨ ਵਾਲਾ। (ਮੈਕਾਲਿਫ਼, ਜਿਲਦ 6, ਪੰਨਾ 23).

ਅਸਲ ਵਿਚ ਬੀਠੁਲ ਇਕ ਮੂਰਤੀ ਹੈ ਜੋ ਪੰਡਰਪੁਰ ਦੇ ਮੰਦਰ ਵਿਚ ਵਿਦਮਾਨ ਹੈ। ਇਸ ਸੰਬੰਧੀ ਇਕ ਕਥਾ ਇਹ ਹੈ ਕਿ ਪੁੰਡਲੀਕ ਨਾਮੀ ਬ੍ਰਾਹਮਣ ਦੱਖਣ ਤੋਂ ਬਨਾਰਸ ਵਲ ਆਪਣੇ ਮਾਪਿਆਂ ਤੇ ਪਤਨੀ ਸਮੇਤ ਯਾਤਰਾ ਤੇ ਜਾ ਰਿਹਾ ਸੀ। ਮਾਂ ਬਾਪ ਪੈਦਲ ਸਨ ਅਤੇ ਆਪ ਤੇ ਪਤਨੀ ਘੋੜ ਸਵਾਰ ਸਨ। ਰਸਤੇ ਵਿਚ ਉਹ ਵਿਸ੍ਰਾਮ ਲਈ ਕਿਸੇ ਬ੍ਰਾਹਮਣ ਦੇ ਘਰ ਠਹਿਰੇ। ਉਸ ਬ੍ਰਾਹਮਣ ਨੇ ਪੁੰਡਲੀਕ ਨੂੰ ਮਾਪਿਆਂ ਦੀ ਸੇਵਾ ਦਾ ਇਹਸਾਸ ਕਰਾਇਆ। ਪਸ਼ਚਾਤਾਪ ਦਾ ਮਾਰਿਆ ਉਹ ਯਾਤਰਾ ਦਾ ਤਿਆਗ ਕਰਕੇ ਪੰਡਰਪੁਰ ਰਹਿਣ ਲਗ ਪਿਆ ਅਤੇ ਆਪਣਾ ਬਾਕੀ ਜੀਵਨ ਮਾਪਿਆਂ ਦੀ ਸੇਵਾ ਕੀਤੀ। ਵਿਸ਼ਣੂ ਨੇ ਉਸ ਦੀ ਪਿਤਰ ਭਗਤੀ ਤੇ ਸੇਵਾ ਤੋਂ ਪ੍ਰਭਾਵਿਤ ਹੋ ਕੇ ਦੇਵਤਵ ਬਖ਼ਸ਼ਿਆ। ਦੇਵਤਵ ਵਾਲੇ ਇਸ ਸੰਤ ਦਾ ਨਾਂ ਬੀਠੁਲ ਰਖਿਆ ਗਿਆ। P. Thomas, *Epics, Myths and Legends of India*, p. 152.

ਵਿਠੁਲ ਦੀ ਕਥਾ ਡਾ. ਪ੍ਰਭਾਕਰ ਮਾਚਵੇ ਅਨੁਸਾਰ ਇਹ ਹੈ—ਵਰਤਮਾਨ ਪੰਡਰਪੁਰ ਦੀ ਥਾਂ ਤੇ ਪਹਿਲਾਂ ਜੰਗਲ ਹੁੰਦਾ ਸੀ। ਇਸ ਦਾ ਨਾਂ ਦਿੰਦਰ ਵਨ ਸੀ। ਇਥੇ ਪੁੰਡਲੀਕ ਨਾਮੀ ਬ੍ਰਾਹਮਣ ਰਹਿੰਦਾ ਸੀ। ਉਹ ਆਪਣੇ ਮਾਪਿਆਂ ਦੀ

ਦੇਖਭਾਲ ਨਹੀਂ ਸੀ ਕਰਦਾ। ਉਹ ਪਤਨੀ ਨੂੰ ਚੰਗਾ ਸਮਝਦਾ ਪਰ ਮਾਂ ਨੂੰ ਨੌਕਰਾਣੀ ਬਣਾ ਕੇ ਰਖਦਾ ਸੀ। ਮਾਪਿਆਂ ਨੇ ਤੰਗ ਆ ਕੇ ਕਾਸ਼ੀ ਦੀ ਯਾਤਰਾ ਦੀ ਇੱਛਾ ਪ੍ਰਗਟ ਕੀਤੀ। ਪੁੰਡਲੀਕ ਦੀ ਪਤਨੀ ਵੀ ਜਿੱਦ ਕਰਕੇ ਨਾਲ ਚਲ ਪਈ। ਪੁੰਡਲੀਕ ਤੇ ਉਸ ਦੀ ਪਤਨੀ ਘੋੜ ਸਵਾਰ ਹੋ ਗਏ ਪਰ ਮਾਪੇ ਪੈਦਲ ਚਲਣ ਲਗੇ। ਇਕ ਦਿਨ ਕਰਕੂਤਾ ਸੁਆਮੀ ਦੇ ਆਸ਼੍ਰਮ ਵਿਚ ਪਹੁੰਚੇ। ਉਥੇ ਸੇਵਾ ਕਰਦੀਆਂ ਪਰੀਆਂ ਨੇ ਪੁੰਡਲੀਕ ਨੂੰ ਮਾਪਿਆਂ ਨਾਲ ਦੁਰਵਿਹਾਰ ਕਰਨ ਕਰਕੇ ਝਾੜ ਪਾਈ। ਇਸ ਦੇ ਬਾਅਦ ਉਸ ਨੇ ਮਾਪਿਆਂ ਨੂੰ ਘੋੜ ਸਵਾਰ ਕੀਤਾ ਅਤੇ ਪਤਨੀ ਨੂੰ ਪੈਦਲ ਤੋਰਿਆ। ਉਹ ਬਾਰਾਂ ਸਾਲ ਮਾਪਿਆਂ ਦੀ ਸੇਵਾ ਕਰਦਾ ਰਿਹਾ।

ਇਕ ਵਾਰ ਨਾਰਦ ਨੇ ਪੁੰਡਲੀਕ ਨੂੰ ਦਿੰਦਰਬਨ ਦੀ ਮਹੱਤਾ ਸੁਣਾਈ। ਉਥੇ ਇਕ ਇੱਟ ਪਈ ਸੀ ਜੋ ਅਸਲ ਵਿਚ ਅਹਲਿਆ ਦਾ ਸਤ ਭੰਗ ਕਰਨ ਕਰਕੇ ਸਜ਼ਾ ਭੁਗਤ ਰਿਹਾ ਇੰਦਰ ਸੀ। ਨਾਰਦ ਨੇ ਪੁੰਡਲੀਕ ਨੂੰ ਕਿਹਾ ਕਿ ਜਦੋਂ ਕ੍ਰਿਸ਼ਨ ਏਥੇ ਆਉਣ ਤੂੰ ਇਹ ਇੱਟ ਉਨ੍ਹਾਂ ਨੂੰ ਭੇਟ ਕਰ ਦੇਵੀਂ।

ਇਕ ਦਫ਼ਾ ਕ੍ਰਿਸ਼ਨ ਰੁਕਮਣੀ ਦੀ ਖੋਜ ਵਿਚ ਚਰਵਾਹੇ ਦੇ ਭੇਸ ਵਿਚ ਜੰਗਲ ਵਿਚ ਆਏ। ਰੁਕਮਣੀ ਨੂੰ ਵੇਖ ਕੇ ਉਹ ਕਮਰ ਤੇ ਹੱਥ ਰਖ ਕੇ ਉਸ ਵਲ ਨੀਝ ਲਾਉਣ ਲੱਗੇ। ਰੁਕਮਣੀ ਨੇ ਉਸ 'ਚਰਵਾਹੇ' ਦਾ ਮਜ਼ਾਕ ਉਡਾਇਆ। ਫਿਰ ਕ੍ਰਿਸ਼ਨ ਨੇ ਉਸ ਨੂੰ ਅਸਲੀ ਸੂਰਤ ਵਿਖਾਈ। ਵਿਸ਼ਨੂ ਦੇ ਇਸ ਅਵਤਾਰ ਦਾ ਨਾਂ ਵਿੱਠਲ ਰਖਿਆ ਗਿਆ। ਪੁੰਡਰੀਕ ਨੇ ਇਹ ਖਿਆਲ ਹੀ ਨਾ ਕੀਤਾ ਕਿ ਭਗਵਾਨ ਉਸ ਪਾਸ ਆ ਕੇ ਖੜਾ ਹੈ। ਬਾਅਦ ਵਿਚ ਖ਼ਿਮਾ ਮੰਗ ਕੇ ਉਸ ਨੂੰ ਵਿਠੁੱਲ ਆਖਿਆ। ਭਗਵਾਨ ਨੇ ਵਿੱਠੁਲ ਦਾ ਜਾਪ ਕਰਨ ਵਾਲੇ ਤੇ ਚੰਦਰਭਗਾ ਨਦੀ ਵਿਚ ਇਸ਼ਨਾਨ ਕਰਨ ਵਾਲੇ ਨੂੰ ਮੁਕਤੀ ਦਾ ਵਰ ਦਿੱਤਾ। ਇਉਂ ਪੰਡਰਪੁਰ ਪਵਿੱਤਰ ਧਾਮ ਬਣ ਗਿਆ ਜਿਥੇ ਵਿਸ਼ਨੂ ਵਿੱਠੁਲ ਰੂਪ ਵਿਚ ਪ੍ਰਗਟ ਹੋਏ। ਇਸ ਤਰ੍ਹਾਂ ਇਹ ਪਤਾ ਲਗਦਾ ਹੈ ਕਿ ਵਿੱਠੁਲ ਪੰਡਰਪੁਰ ਦੇ ਮੰਦਰ ਦੀ ਮੂਰਤੀ ਦਾ ਨਾਂ ਹੈ।

ਪਰ ਤ੍ਰਿਲੋਚਨ ਤੇ ਨਾਮਦੇਵ ਅਤੇ ਬਾਅਦ ਵਿਚ ਗੁਰੂ ਅਰਜਨ ਦੇਵ ਨੇ ਇਹ ਨਾਂ ਪਰਮ ਸੱਤਾ ਵਾਸਤੇ ਵਰਤਿਆ ਹੈ।

**ਰਮਈਆ**—ਸੁੰਦਰ ਰਾਮ, ਇਥੇ ਇਹ ਨਾਂ ਵੀ ਪਰਮ ਸੱਤਾ ਲਈ ਵਰਤ ਲਿਆ ਗਿਆ ਹੈ।

**ਕਮਲ**—ਕੰਵਲ ਦਾ ਫੁਲ। ਇਹ ਇਥੇ ਹਿਰਦੇ ਵਾਸਤੇ ਪ੍ਰਤੀਕ ਵਜੋਂ ਵਰਤਿਆ ਗਿਆ ਹੈ।

**ਖਿੰਥਾ**—(ਸੰ. ਕੰਥਾ) ਗੋਦੜੀ, ਗੁੱਦੜ, ਲੀਰਾਂ ਦਾ ਚੋਲਾ।

**ਕਮੰਡਲ**—ਜੋ ਜਲ (ਕ) ਦੀ ਸ਼ੋਭਾ ਗ੍ਰਹਿਣ ਕਰੇ, ਗੰਗਾ ਸਾਗਰ, ਟੂਟੀਦਾਰ ਲੋਟਾ। ਜਲ ਪਾਤਰ ਜੋ ਦਰਿਆਈ ਖੋਪੇ ਦਾ ਬਣਿਆ ਹੁੰਦਾ ਹੈ।

**ਕਾਪੜੀਆ**—ਸੰ. ਕਾਰਪਟਿਕ ਚੀਥੜੇਧਾਰੀ, ਲੀਰਾਂ ਟੱਲੀਆਂ ਦੀ ਗੋਦੜੀ ਜਾਂ ਚੋਲਾ ਪਹਿਰਨ ਵਾਲਾ।

**ਅਠ ਸਠਿ (ਤੀਰਥ)**—ਅਠ ਸਠਿ ਗਿਣਤੀ ਅਠਾਹਠ ਤੀਰਥਾਂ ਦਾ ਬੋਧ ਕਰਾਉਂਦੀ ਹੈ। ਮਤਭੇਦ ਕਰਕੇ ਤੀਰਥਾਂ ਦੀ ਗਿਣਤੀ ਵਿਚ ਬਹੁਤ ਅੰਦਰ ਹੈ। **ਮਤਸਯ ਪੁਰਾਣ** ਦੇ ਸ੍ਰਿਧ ਕਲਪ ਦੇ 22ਵੇਂ ਅਧਿਆਇ ਵਿਚ 222 ਤੀਰਥ ਦੱਸੇ ਹਨ। **ਭਵਿਸ਼ਯ ਪੁਰਾਣ** ਦੇ ਨਾਗਰ ਖੰਡ ਦੇ ਅਧਿਆਇ 102 ਵਿਚ ਹੋਰ ਗਿਣਤੀ ਹੈ।

**ਕਪਿਲਤੰਤ੍ਰ** ਅਨੁਸਾਰ 68 ਤੀਰਥ ਇਹ ਹਨ—ਓਅੰਕਾਰ, ਅਯੋਧਿਆ, ਅਵੰਤਿਕਾ, ਏਰਾਵਤੀ, ਸ਼ਤਦਰੂ, ਸਰਸਵਤੀ, ਸਰਯੂ, ਸਿੰਧੂ, ਸਿਪ੍ਰਾ, ਸੋਣ, ਸ੍ਰੀ ਸ਼ੈਲ, ਸ਼੍ਰੀਰੰਗ, ਹਰਿਦਵਾਰ, ਕਪਾਲ ਮੋਚਨ, ਕਪਿਲੋਦਕ, ਕਾਸ਼ੀ, ਕਾਂਚੀ, ਕਾਲੰਜਰ, ਕਾਵੇਰੀ, ਕੁਰੁਕਸ਼ੇਤਰ, ਕੇਦਾਰ ਨਾਥ, ਕੌਸ਼ਿਕੀ, ਗਯਾ, ਗੋਕਰਣ, ਗੋਦਾਵਰੀ, ਗੋਮਤੀ, ਗੋਵਰਧਨ, ਗੰਗਾ ਸਾਗਰ, ਗੰਡਕਾ, ਘਰਘਰਾ, ਚਰਮਨਵਤੀ, ਚਿਤ੍ਰਕੂਟ, ਚੰਦ੍ਰਭਗਾ, ਜਗੰਨਾਥ, ਜਵਾਲਾਮੁਖੀ, ਤਪਤੀ, ਤਾਮ੍ਰਪਰਣੀ, ਤੁੰਗਭਦ੍ਰਾ, ਦਸ਼ਾਸ੍ਵਮੇਧ, ਦ੍ਰਿਸ਼ਦਵਤੀ, ਦ੍ਵਾਰਿਕਾ, ਧਾਰਾ, ਨਰਮਦਾ, ਨਾਗਤੀਰਥ, ਨੈਮਿਸ਼, ਪੁਸ਼ਕਰ, ਪ੍ਰਯਾਗ ਤ੍ਰਿਵੇਣੀ ਸੰਗਮ, ਪ੍ਰਿਥੂਦਕ, ਬਦਰੀ ਨਾਰਾਯਣ, ਭਦ੍ਰੇਸ਼੍ਵਰ, ਭੀਮੇਸ਼੍ਵਰ, ਭ੍ਰਿਗੁਤੁੰਗ, ਮਹਾਕਾਲ, ਮਹਾਬੋਧਿ, ਮਥੁਰਾ, ਮਾਨ ਸਰੋਵਰ, ਮਾਯਾਪੁਰੀ, ਮੰਦਾਕਨੀ, ਯਮੁਨਾ, ਰਾਮੇਸ਼੍ਵਰ, ਵਿਤਸਤਾ, ਵਿੰਧਯ, ਵਿਪਾਸ, ਵਿਮਲੇਸ਼੍ਵਰ, ਵੇਣਾ, ਵੇਤ੍ਰਵਤੀ, ਵੈਸ਼ਨਵੀ, ਵੈਦਯ ਨਾਥ।

**ਸਾਰੰਗਪਾਣਾ/ਪਾਣੀ/ਪਾਣ, ਸਾਰੰਗਪਾਣਿ**—ਸਾਰੰਗ (ਪ੍ਰਿਥਵੀ) ਹੈ ਜਿਸਦੇ ਹੱਥ ਵਿਚ। ਸਾਰੇ ਵਿਸ਼ਵ ਦਾ ਪਾਲਣਹਾਰ; ਵਿਸ਼ਨੂ ਜਿਸ ਦੇ ਹੱਥ ਵਿਚ ਸ਼ਿੰਗ ਦਾ ਬਣਿਆ ਧਨੁਸ਼ ਹੈ। ਇਹ ਨਾਂ ਪਰਮਸੱਤਾ ਵਾਸਤੇ ਵਰਤਿਆ ਗਿਆ ਹੈ।

**ਸੁਰਸਰਿ**—ਸੁਰ ਸਰਿਤ, ਸੁਰ ਸਰਿਤਾ, ਸੁਰਸਰੀ, ਸੁਰ—ਦੇਵਤਿਆਂ ਦੀ ਨਦੀ, ਗੰਗਾ।

**ਪੰਛੀ ਰਾਇ**—ਪੰਛੀਆਂ ਦਾ ਰਾਜਾ ਗਰੁੜ, ਵਿਨਤਾ ਦੇ ਗਰਭ ਤੋਂ ਕਸ਼ਪ ਦਾ ਪੁੱਤਰ, ਜੋ ਵਿਸ਼ਨੂ ਦਾ ਵਾਹਨ ਅਤੇ ਪੰਛੀਆਂ ਦਾ ਰਾਜਾ ਸੀ। ਇਸ ਦਾ ਅੱਧਾ ਧੜ ਪੰਛੀ ਦਾ ਅਤੇ ਉੱਪਰਲਾ ਭਾਗ ਮਨੁੱਖ ਦਾ ਹੈ। **ਮਹਾਭਾਰਤ** ਅਨੁਸਾਰ ਜਦੋਂ ਗਰੁੜ ਦੇਵਤਿਆਂ ਨੂੰ ਜਿੱਤ ਕੇ ਸੁਰਗ ਤੋਂ ਅੰਮ੍ਰਿਤ ਲੈ ਆਇਆ ਤਾਂ ਵਿਸ਼ਨੂ ਨੇ ਰੀਝ ਕੇ ਵਰ ਮੰਗਣ ਲਈ ਆਖਿਆ। ਗਰੁੜ ਨੇ ਕਿਹਾ ਮੈਂ ਸਦਾ ਆਪ ਦੇ ਉੱਪਰ ਰਹਾਂ। ਵਿਸ਼ਨੂ ਨੇ ਇਹ ਗੱਲ ਮੰਨ ਲਈ। ਫਿਰ ਗਰੁੜ ਨੇ ਸੋਚਿਆ ਕਿ ਇਹ ਚੰਗਾ ਨਹੀਂ ਹੋਇਆ। ਇਸ ਨਾਲ ਤਾਂ ਵਿਸ਼ਨੂ ਦਾ ਅਪਮਾਨ ਹੋਵੇਗਾ। ਵਿਸ਼ਨੂ ਨੂੰ ਗਰੁੜ ਨੇ ਵਰ ਮੰਗਣ ਲਈ ਆਖਿਆ। ਵਿਸ਼ਨੂ ਨੇ ਆਖਿਆ, ਤੂੰ ਮੇਰੀ ਸਵਾਰੀ

ਬਣ ਜਾਹ। ਇਉਂ ਦੋਹਾਂ ਨੂੰ ਇਕ ਦੂਜੇ ਦੇ ਹੇਠਾਂ ਉੱਪਰ ਹੋਣਾ ਪਿਆ, ਅੰਤ ਵਿਚਾਰਨ ਤੋਂ ਬਾਅਦ ਇਹ ਫ਼ੈਸਲਾ ਹੋਇਆ ਕਿ ਗਰੁੜ ਵਿਸ਼ਣੂ ਦੀ ਧੁਜਾ ਉੱਪਰ ਰਹੇ। ਇਉਂ ਗਰੁੜ ਵਿਸ਼ਣੂ ਤੋਂ ਉੱਪਰ ਵੀ ਹੋ ਗਿਆ ਅਤੇ ਉਸ ਦਾ ਵਾਹਨ ਵੀ ਬਣ ਗਿਆ।

**ਕਾਮ ਧੇਨ**—ਪੁਰਾਣ ਗ੍ਰੰਥਾਂ ਅਨੁਸਾਰ ਸਵਰਗ ਦੀ ਇਕ ਗਊ ਜੋ ਸਮੁੰਦਰ ਰਿੜਕਣ ਸਮੇਂ ਨਿਕਲੀ ਹੈ। ਇਹ ਮਨ ਇੱਛਿਤ ਪਦਾਰਥ ਦੇਣ ਕਰਕੇ ਕਾਮਧੇਨ ਅਖਵਾਉਂਦੀ ਹੈ। **ਕਾਲਿਕਾ ਪੁਰਾਣ** ਅਨੁਸਾਰ ਦਕਸ਼ ਦੀ ਕੰਨਿਆ ਸੁਰਭਿ ਤੋਂ ਕਸ਼ਯਪ ਦੀ ਬੇਟੀ ਰੋਹਿਣੀ ਜਨਮੀ। ਰੋਹਿਣੀ ਤੋਂ ਸੂਰਸੇਨ ਵਸੂ ਰਾਹੀਂ ਕਾਮਧੇਨੁ ਦਾ ਜਨਮ ਹੋਇਆ।

**ਕਲਪਤਰੁ**—ਸੁਰਤਰੁ, ਦੇਵਤਿਆਂ ਦਾ ਬ੍ਰਿਛ, ਪੰਜ ਸੁਰਤਰੁ ਲਿਖੇ ਗਏ ਹਨ— ਮੰਦਾਰ, ਪਾਰਿਜਾਤ, ਸੰਤਾਨ, ਕਲਪ ਬ੍ਰਿਕਸ਼, ਹਰਿਚੰਦਨ।

**ਉਚ ਸ਼੍ਰਵਾ**—ਉਚੈ ਸ਼੍ਰਵਸ੍—ਉੱਚੇ ਹਨ ਕੰਨ ਜਿਸਦੇ, ਇੰਦਰ ਦਾ ਘੋੜਾ ਜੋ ਚਿੱਟੇ ਰੰਗ ਦਾ ਹੈ। ਇਹ ਸਮੁੰਦਰ ਰਿੜਕਣ ਮਗਰੋਂ ਨਿਕਲਿਆ ਸੀ।

**ਸੁਨਾਗਰ**—ਧਨੰਤਰ ਵੈਦ, ਦੇਵਤਿਆਂ ਦਾ ਵੈਦ ਜੋ ਸਮੁੰਦਰ ਰਿੜਕਣ ਤੋਂ ਨਿਕਲਿਆ। ਇਹ ਵੈਦ ਆਯੁਰਵੈਦਕ ਦਾ ਪ੍ਰਚਾਰਕ ਹੋਇਆ ਹੈ। **ਹਰਿਵੰਸ ਪੁਰਾਣ** ਅਨੁਸਾਰ ਇਹ ਕਾਸ਼ੀ ਦੇ ਰਾਜਾ ਧਨੂ ਦਾ ਪੁਤ੍ਰ ਸੀ ਅਤੇ ਭਾਰਦਵਾਜ ਤੋਂ ਆਯੁਰਵੇਦ ਪੜ੍ਹ ਕੇ ਪ੍ਰਸਿੱਧ ਵੈਦ ਬਣ ਗਿਆ।

## ਨਾਮਦੇਵ

**ਕੋਸ** ਕ੍ਰੋਸ਼ (ਸੰ.) ਕੋਹ, ਸਭ ਤੋਂ ਪਹਿਲਾਂ ਕੋਸ ਦੀ ਦੂਰੀ ਗਊ ਦੇ ਕ੍ਰੋਸ਼ (ਰੰਭਣ) ਤੋਂ ਨਾਪੀ ਜਾਂਦੀ ਸੀ ਅਰਥਾਤ ਜਿਥੋਂ ਤਕ ਗਊ ਦੇ ਰੰਭਣ ਦੀ ਆਵਾਜ਼ ਜਾ ਸਕੇ ਉਹ ਕੋਸ ਸਮਝਿਆ ਗਿਆ। ਇਸ ਦੀ ਲੰਬਾਈ ਵੱਖ ਵੱਖ ਇਲਾਕਿਆਂ ਵਿਚ ਅਲੱਗ ਅਲੱਗ ਹੈ। ਦੱਖਣ ਵਿਚ ਕੋਸ ਪੰਜਾਬ ਤੋਂ ਲੰਮੇ ਹਨ। ਪੁਰਾਣੀ ਮਿਣਤੀ ਅਨੁਸਾਰ 4000 ਗਜ਼ ਜਾਂ 8000 ਹੱਥ ਦਾ ਕੋਹ ਮੰਨਿਆ ਜਾਂਦਾ ਹੈ। ਇਸ ਦੀ ਲੰਬਾਈ 4045 ਜਾਂ 4558 ਗਜ ਵੀ ਹੈ।

## ਰਵਿਦਾਸ

**ਨਾਮਦੇਵ**—ਜ਼ਿਲਾ ਸਤਾਰਾ (ਮਹਾਰਾਸ਼ਟਰ) ਦੇ ਨਰਸੀ ਬਾਮਨੀ ਪਿੰਡ ਵਿਚ ਪੈਦਾ ਹੋਇਆ ਛੀਂਬਾ ਗੋਤ ਦਾ ਭਗਤ (1270-1350)

**ਕਬੀਰ**—ਕਾਸ਼ੀ ਵਿਚ ਪੈਦਾ ਹੋਇਆ ਜੁਲਾਹਾ ਜਾਤੀ ਦਾ ਭਗਤ (1398-1518)

**ਸੈਨ**—ਬਾਂਧਵ ਗੜ੍ਹ (ਰੀਵਾ) ਦੇ ਰਾਜਾ ਰਾਮ ਦਾ ਨਾਈ ਰਾਮਾਨੰਦ ਦਾ ਸਿੱਖ, ਇਕ ਭਗਤ।

**ਸਧਨਾ**—ਸੇਹਵਾਨ (ਸਿੰਧ) ਦਾ ਵਸਨੀਕ ਕਸਾਈ। ਨਾਮਦੇਵ ਦਾ ਸਮਕਾਲੀ, ਇਕ ਭਗਤ।

## ਕਬੀਰ

**ਛਾਇਲ**—ਛਾਪੀ ਹੋਈ ਚਾਦਰ।

**ਛੀਪਣਾ**—ਛਾਪਣਾ, ਦਸਤਕਾਰੀ, ਹੁਨਰ (ਸ਼ਿਲਪ)।

## ਰਜਬ

**ਸੰਖ ਚਕ੍ਰ ਗਦਾ ਪਦਮ (ਧਾਰੀ)**—ਇਹ ਵਿਸ਼ਣੂ ਦੇ ਚਿੰਨ੍ਹ ਹਨ। ਪਰ ਇਨ੍ਹਾਂ ਗੁਣਾਂ ਨੂੰ ਪਰਮਸੱਤਾ ਲਈ ਵਰਤ ਲਿਆ ਗਿਆ ਹੈ।

**ਸਾਰੰਗ ਧਰ**—ਸਾਰੀ ਪ੍ਰਿਥਵੀ ਨੂੰ ਧਾਰਨ ਕਰਨ ਵਾਲਾ ਸਾਰੰਗ ਧਨੁਸ਼ ਦੇ ਧਰਨ ਵਾਲਾ ਵਿਸ਼ਣੂ। ਇਥੇ ਇਹ ਨਾਂ ਪਰਮਸੱਤਾ ਵਾਸਤੇ ਹੈ।

**ਨਾਰਾਯਣ**—ਸਭ ਨਰਾਂ (ਮਨੁੱਖਾਂ) ਵਿਚ ਵਾਸ ਕਰਨ ਵਾਲਾ। ਮਨੁੱਖਾਂ ਦੇ ਸਮੁਦਾਇ ਨਾਰ ਵਿਚ ਹੈ ਘਰ ਜਿਸ ਦਾ। ਨਰ ਤੋਂ ਪੈਦਾ ਹੋਏ ਤੱਤ ਨਾਰ, ਉਹੀ ਹੈ ਘਰ ਜਿਸਦਾ। ਅਰਥਾਤ ਤੱਤਾਂ ਵਿਚ ਵਿਆਪਕ ਰੂਪ।

ਨਰ (ਬ੍ਰਹਮਾ) ਦੇ ਪੁੱਤਰ ਜਲ ਹਨ ਨਾਰ। ਉਨ੍ਹਾਂ ਵਿਚ ਘਰ ਹੈ ਜਿਸਦਾ ਵਿਸ਼ਣੂ। ਇਹਨਾਂ ਪਰਮ ਸੱਤਾ ਵਾਸਤੇ ਹੈ।

**ਔਧੂ**—ਅਉਧੂ, ਨੰ. ਅਵਧੂਤ। ਅਵਧੂਨਨ ਕਰਨ ਵਾਲਾ। ਅਵਧੂਨਨ ਦਾ ਅਰਥ ਹੈ ਕੰਬਾਉਣਾ, ਝਾੜਨਾ। ਜੋ ਵਿਕਾਰਾਂ ਨੂੰ ਝਾੜ ਕੇ ਪਰ੍ਹੇ ਸਿੱਟੇ ਉਹ ਅਵਧੂਤ ਹੈ। ਜੋ ਵਿਰਕਤ ਮਿੱਟੀ ਸੁਆਹ ਵਿਚ ਰਾਹੀਂ ਲੇਟਦਾ ਹੈ ਅਤੇ ਸਵੇਰੇ ਉੱਠ ਕੇ ਗਰਦ ਝਾੜ ਕੇ ਚਲਦਾ ਹੈ, ਉਹ ਵੀ ਅਵਧੂਤ ਹੈ।

## ਗੁਰੂ ਰਾਮ ਦਾਸ

**ਸੁਕ**—ਵਿਆਸ ਰਿਸ਼ੀ ਦਾ ਪੁੱਤਰ ਇਕ ਰਿਸ਼ੀ। ਇਸ ਨੇ ਰਾਜਾ ਜਨਕ ਤੋਂ ਬ੍ਰਹਮ ਵਿਦਿਆ ਪ੍ਰਾਪਤ ਕੀਤੀ।

**ਜਨਕ**—ਸੀਤਾ ਦਾ ਪਿਤਾ ਮਿਥੁਲਾ ਦਾ ਰਾਜਾ। ਇਹ ਰਾਜ ਕਰਦਾ ਵੀ ਸੰਨਿਆਸੀ ਸੀ।

**ਸੁਦਾਮਾ**—ਕ੍ਰਿਸ਼ਨ ਦਾ ਹਮਜਮਾਤੀ ਕੰਗਾਲ ਬ੍ਰਾਹਮਣ। ਇਸ ਨੇ ਕ੍ਰਿਸ਼ਨ ਭਗਤੀ ਕੀਤੀ।

**ਧ੍ਰੂ-ਧ੍ਰੂਵ-ਸ੍ਰੀਮਦ ਭਗਵਤ ਤੇ ਵਿਸ਼ਣੂ ਪੁਰਾਣ** ਅਨੁਸਾਰ ਰਾਜਾ ਉੱਤਾਨਪਾਦ ਦਾ ਪੁੱਤਰ ਜੋ ਮਤਰੇਈ ਮਾਂ ਦੇ ਦੁਰਵਿਹਾਰ ਕਾਰਨ ਪਰਮਾਤਮਾ ਭਗਤੀ ਵੱਲ ਰੁਚਿਤ ਹੋਇਆ ਅਤੇ ਭਗਤ ਬਣਿਆ।

**ਪ੍ਰਲਾਦ**—ਹਿਰਨਯਕਸ਼ਪ ਦਾ ਪੁੱਤਰ ਤੇ ਬਲਿ ਦਾ ਪਿਤਾ। ਇਹ ਵਿਸ਼ਣੂ ਦਾ ਉਪਾਸ਼ਕ

ਬਣ ਗਿਆ। ਪਿਤਾ ਨੇ ਇਸ ਨੂੰ ਤਸੀਹੇ ਦਿੱਤੇ ਅਤੇ ਅਖੀਰ ਭਗਵਾਨ ਸਿੰਘ ਨੇ ਨਰ ਸਿੰਘ ਰੂਪ ਧਾਰ ਕੇ ਇਸ ਦਾ ਉਧਾਰ ਕੀਤਾ।

**ਬਿਦੁਰ**—ਰਾਜਾ ਵਿਚਿਤ੍ਰ ਵੀਰਯ ਦੀ ਦਾਸੀ ਤੋਂ ਵਿਆਸ ਦਾ ਪੁੱਤਰ। ਇਹ ਨੀਤੀਵਾਨ ਸੀ। ਇਸ ਦੀ ਵਿਦ੍ਰ ਨੀਤੀ **ਮਹਾਭਾਰਤ** ਦੇ ਪੰਜਵੇਂ ਪਰਵ ਦੇ ਅਧਿਆਇ 32-39 ਵਿਚ ਹੈ। ਇਸ ਨਾਲ ਭਗਵਾਨ ਕ੍ਰਿਸ਼ਨ ਦਾ ਖਾਸ ਪਿਆਰ ਸੀ।

**ਦਾਸੀ ਸੁਤ**—ਰਾਜ ਵਚਿਤ੍ਰਵੀਰਯ ਦੀ ਦਾਸੀ ਸੁਦੇਸ਼ਨਾ ਦਾ ਪੁੱਤਰ ਹੋਣ ਕਰਕੇ ਵਿਦ੍ਰ ਦਾ ਨਾਂ ਦਾਸੀ ਸੁੱਤ ਸੀ।

**ਜੈਦੇਵ**—ਕਨੌਜ ਨਿਵਾਸੀ ਭੋਜਦੇਵ ਬ੍ਰਾਹਮਣ ਦਾ ਪੁੱਤਰ ਜੋ ਕੇਂਦੂਲੀ, ਜ਼ਿਲ੍ਹਾ ਬੀਰ ਭੂਮ (ਬੰਗਾਲ) ਵਿਚ ਪੈਦਾ ਹੋਇਆ। ਇਸ ਨੇ ਸੰਸਕ੍ਰਿਤ ਵਿਚ **ਗੀਤ ਗੋਬਿੰਦ** ਦੀ ਰਚਨਾ ਕੀਤੀ।

**ਮੁਦ੍ਰਾ**—ਕੰਨਾਂ ਵਿਚ ਪਾਉਣ ਵਾਲਾ ਜੋਗੀਆਂ ਦਾ ਕੁੰਡਲ।

**ਮਧੁਸੂਦਨ**—ਮਧੂ ਰਾਕਸ਼ ਨੂੰ ਮਾਰਨ ਵਾਲੇ ਕ੍ਰਿਸ਼ਨ, ਭਾਵ ਪਰਮ ਸੱਤਾ।

**ਮਾਧਓ**—ਮਾਧਵ, ਮਾਇਆ ਦੇ ਪਤੀ, ਪਰਮ ਸੱਤਾ

**ਸੰਨਿਆਸੀ**—ਸੰਨਿਆਸ ਧਾਰਨ ਕਰਨ ਵਾਲਾ, ਸੰਕਰਾਚਾਰੀਆ ਤੋਂ ਮੁੱਢ ਵਾਲਾ ਦਸ ਨਾਮੀ ਸੰਨਿਆਸੀ ਸੰਪ੍ਰਦਾਇ।

**ਦਿਗੰਬਰ**—ਦਿਗ (ਦਿਸ਼ਾ) ਅੰਬਰ–ਕਪੜੇ, ਨੰਗੇ ਰਹਿਣ ਵਾਲੇ, ਇਕ ਜੈਨੀ ਫ਼ਿਰਕਾ।

**ਦਹ ਦਿਸ**—ਦਸ ਦਿਸ਼ਾਵਾਂ-ਪੂਰਬ, ਅਗਨਿ ਕੋਣ, ਦੱਖਣ, ਨਿਰਿਤੀ ਕੋਣ, ਪੱਛਮ, ਪਾਤਾਲ, ਵਾਯਵੀ, ਉੱਤਰ, ਈਸ਼ਾਨ, ਆਕਾਸ਼।

**ਪ੍ਰਭਵਨ**—ਸਾਰੇ ਦੇਸ ਦਾ ਰਟਨ।

**ਆਸਣ-ਸਿਧ**—ਜੋਗ ਦਾ ਤੀਜਾ ਅੰਗ, ਜੋਗ ਸਾਧਨਾ ਦੀ ਇਕ ਵਿਧੀ, ਸੱਜੇ ਪੈਰ ਦੀ ਅੱਡੀ ਲਿੰਗ ਤੇ ਅਤੇ ਖੱਬੇ ਪੈਰ ਦੀ ਅੱਡੀ ਗੁੱਦਾ ਤੇ ਰੱਖ ਕੇ ਬੈਠਣਾ।

**ਰਿਧਿ**—ਸਫਲਤਾ।

**ਸਿਧਿ**—ਕਰਾਮਾਤ, ਆਲੌਕਿਕ ਸ਼ਕਤੀ, ਅੱਠ ਸਿੱਧੀਆਂ—ਅਨਿਮਾ (ਛੋਟਾ), ਮਹਿਮਾ (ਵੱਡਾ), ਗਰਿਮਾ (ਭਾਰਾ), ਲਘਿਮਾ (ਹੌਲਾ), ਪ੍ਰਾਪਤੀ, ਪ੍ਰਾਕਾਮਯ, ਈਸ਼ਿਤਾ, ਵਸ਼ਿਤਾ।

**ਅੰਡਜ਼**—ਅੰਡੇ ਵਿਚੋਂ ਪੈਦਾ ਹੋਣ ਵਾਲੇ, ਪੰਛੀ।

**ਜੇਰਜ**—ਜੇਰ, ਅਉਲ ਤੋਂ ਪੈਦਾ ਹੋਣ ਵਾਲੇ, ਜੀਵ।

**ਸੇਤਜ**—ਪਸੀਨੇ (ਸ੍ਵੇਤ) ਤੋਂ ਪੈਦਾ ਹੋਣ ਵਾਲੇ ਜਿਵੇਂ ਜੂੰਆਂ।

**ਉਤਭੁਜ**—ਜ਼ਮੀਨ ਤੋਂ ਪੈਦਾ ਹੋਣ ਵਾਲੇ, ਪੌਦੇ ਬ੍ਰਿਛ।

**ਖਤ੍ਰੀ**—ਦੂਜਾ ਵਰਣ ਜਿਸ ਦਾ ਕੰਮ ਰਾਜ ਕਰਨਾ ਸੀ।

**ਬ੍ਰਾਹਮਣ**—ਪਹਿਲਾ ਵਰਣ, ਪੁਰੋਹਿਤ ਵਰਗ।

**ਵੈਸ਼**—ਤੀਜਾ ਵਰਣ, ਖੇਤੀ ਤੇ ਵਾਪਾਰ ਕਰਨ ਵਾਲੇ।

**ਸੂਦ**—ਚੌਥਾ ਵਰਣ ਜਿਸ ਦਾ ਧਰਮ ਬਾਕੀ ਵਰਣਾਂ ਦੀ ਸੇਵਾ ਕਰਨਾ ਸੀ।

**ਚੰਡਾਲ ਚੰਡਈਆ**—ਤਾਮਸੀ ਸੁਭਾ ਵਾਲੇ, ਕਥਿਤ ਨੀਚ ਲੋਕ।

**ਅਉਜਾਤ**—ਕਥਿਤ ਨੀਵੀ ਜਾਤ ਵਾਲਾ।

**ਚਮਈਆ**—ਚਮੜੇ ਦਾ ਕੰਮ ਕਰਨ ਵਾਲਾ, ਇਥੇ ਭਗਤ ਰਵਿਦਾਸ।

**ਧੰਨਾ ਭਗਤ**—ਟਾਂਕ ਰਿਆਸਤ ਦੇ ਧੂਆਨ ਪਿੰਡ ਵਿਚ (ਦਿਉਲੀ ਤੋਂ 20 ਮੀਲ) 1473 ਬਿ. (1416) ਨੂੰ ਜਨਮਿਆ ਜੱਟ ਜਾਤੀ ਵਿਚੋਂ ਭਗਤ।

## ਕਲਸਹਾਰ ਭੱਟ

**ਪ੍ਰੀਖਿਤ**—ਚੰਦ੍ਰ ਬੰਸੀ ਰਾਜਾ ਅਭਿਮਨਯੂ ਦਾ ਪੁੱਤਰ ਅਰਜਨ ਦਾ ਪੋਤ੍ਰਾ। ਇਸ ਦੀ ਮੌਤ ਸੱਪ ਦੇ ਡੰਗ ਕਾਰਨ ਹੋਈ। ਇਸ ਦੇ ਬਦਲੇ ਵਿਚ ਇਸ ਦੇ ਪੁੱਤਰ ਜਨਮੇਜਯ ਨੇ ਸਰਪਮੇਧ ਜੱਗ ਕੀਤਾ।

**ਗੌਤਮ**—ਅਹਿਲਿਆ ਦਾ ਪਤੀ, ਇਕ ਰਿਸ਼ੀ, ਇਸ ਦੀ ਕਥਾ **ਬਾਲਮੀਕੀ ਰਮਾਇਣ** ਵਿਚ ਹੈ। ਇਸ ਦੀ ਪਤਨੀ ਦੇ ਇੰਦਰ ਨਾਲ ਕੁਕਰਮ ਕਾਰਨ ਸਰਾਪ ਦੀ ਕਥਾ ਪ੍ਰਸਿੱਧ ਹੈ। ਅਖ਼ੀਰ ਰਾਮ ਚੰਦਰ ਦੀ ਛੁਹ ਨਾਲ ਸ਼ਿਲਾ ਰੂਪ ਅਹਿਲਿਆ ਸ਼ਰਾਪ ਮੁਕਤ ਹੋ ਗਈ।

**ਨਵ ਨਾਥ**—ਜੋਗੀਆਂ ਦੇ ਨੌ ਪ੍ਰਧਾਨ ਨਾਥ—

ਆਦਿ ਨਾਥ, ਮਛੰਦਰ ਨਾਥ, ਉਦਯ ਨਾਥ, ਸੰਤੋਖ ਨਾਥ, ਕੰਥੜ ਨਾਥ, ਸਤਯ ਨਾਥ, ਅਚੰਭ ਨਾਥ, ਚੌਰੰਗੀ ਨਾਥ, ਗੋਰਖਨਾਥ।

ਦੂਜੀ ਸੰਪ੍ਰਦਾਯ ਅਨੁਸਾਰ :

ਆਦਿ ਨਾਥ, ਸ਼ੈਲ ਨਾਥ, ਸੰਤੋਖ ਨਾਥ, ਅਚੰਭ ਨਾਥ, ਗਜਕੰਠ ਨਾਥ, ਪ੍ਰਜਾਨਾਥ, ਮਛੰਦਰ ਨਾਥ, ਗੋਰਖਨਾਥ, ਗਯਾਨ ਸ੍ਵਰੂਪੀ ਨਾਥ।

**ਸਨਕਾਦਿ**—ਸਨਕ ਹੈ ਜਿਨ੍ਹਾਂ ਦੇ ਮੁੱਢ ਵਿਚ, ਬ੍ਰਹਮਾ ਦੇ ਚਾਰ ਮਾਨਸਿਕ ਪੁੱਤਰ—ਸਨਕ, ਸਨੰਦਨ, ਸਨਾਤਨ ਤੇ ਸਨਤ ਕੁਮਾਰ।

**ਚਵਸਸੀਹ ਸਿਧ**—ਜੋਗੀਆਂ ਦੇ ਮੰਨੇ ਹੋਏ ਸ਼੍ਰੋਮਣੀ ਸਿਧ

ਊਰਮ, ਅਸੁਨਾਥ, ਅਸੁਰ ਵਿਨਾਸੀ, ਅਨਹਦ ਸਬਦੀ,<br>
ਅਬਿਨਾਸੀ, ਅਮਰਨਿਧਿ, ਅਮ੍ਰਿਤਭੋਗੀ, ਆਨੰਦ ਰੂਪੀ,<br>
ਆਪ ਸ੍ਵਰੂਪੀ, ਔਘੜ, ਈਸ਼੍ਵਰ, ਏਕਰੰਗੀ,<br>
ਏਕਾਂਗੀ, ਏਕਾਂਤਵਾਸੀ, ਸਮਾਰਤ, ਸਰਸ੍ਵਤੀ,<br>
ਸਾਗਰ, ਸਿੱਧ ਸੇਨ, ਸ਼ੀਤਲ, ਸੁਰਤਿਸਿੱਧ,

ਸ਼ੰਕਰ, ਸੰਭਾਲਕਾ, ਸ਼ੰਭੂ, ਸੁਰਸਿੱਧ,
ਹਨੀਫਾ, ਹਰਸ਼ਨਿਧਿ, ਕਨਕ, ਕਨੀਫ਼ਾ,
ਕਮਲ ਸੈਨ, ਕਰਮਨਾਸ਼ੀ, ਕਲਾਵਿਲਾਸੀ, ਕਲੇਸ਼ਨਾਸ਼ੀ,
ਕਾਲੇਂਦ੍ਰ, ਕੇਲਕਰਨ, ਕੇਵਲ ਕਰਮੀ ਕ੍ਰਿਸ਼ਨ ਕੁਮਾਰ,
ਖਲਕ ਨਿਧਿ, ਖਿੰਥੜ, ਗਗਨਵਾਸੀ, ਗਿਰਿਧਰ,
ਗਿਰਿਬੋਧਿ, ਗੁਫ਼ਾਵਾਸੀ, ਗੋਪਾਲ, ਗੋਵਰਧਨ,
ਘਨਾਨੰਦੀ, ਚਤੁਰਬੈਨ, ਚਲਨਿਧਿ, ਜਾਲਕ,
ਜੋਗਅਨੁਪੀ, ਜੋਤਿਮਗਨ, ਜੋਤਿਲਗਨ, ਝੰਗਰ,
ਤਪਨ, ਤਰੰਗੀ, ਦਰਸ਼ਨ ਜੋਤਿ, ਦੁੱਖ ਨਾਸੀ,
ਧੂਰਮ, ਨਿਤਯ ਸਿੱਧ, ਨਿਰਤ, ਪਰਵਤ,
ਪਲਕ ਨਿਧਿ, ਪਲਾਸ ਭੋਗੀ, ਪੂਰਨ, ਪ੍ਰਾਣ ਨਾਥ,
ਬਿਹੰਗਮ ਜੋਗੀ, ਬਿੰਬਸਾਰ, ਬਿਮਲਜੋਤਿ, ਬ੍ਰਹਮ,
ਬ੍ਰਹਮ ਭੋਗੀ, ਬ੍ਰਹਮਯੋਗੀ, ਭਰਥਰਿ, ਭੂਤ ਨਾਥ,
ਭੰਗਰ, ਮਹਾਯੋਗੀ, ਮਗਨਧਾਰ, ਮੁਕਤੇਸ਼ੂਰ,
ਮੂਲਮੰਤ੍ਰੀ, ਯੋਗਨਿਧਿ, ਰਾਮ ਸਿੱਧ, ਰੰਗਨਾਸ਼,
ਲੋਹਾਰੀਪਾ, ਲੰਗਰ, ਵਿਸ਼ਨੂੰਪਤਿ, ਵਿਚਿਤ੍ਰਕ੍ਰਮੀ।

**ਅੰਬਰੀਸ/ਅੰਬਰੀਕ/ਅੰਬਰੀਖ**

**ਬਾਲਮੀਕੀ ਰਾਮਾਇਣ** ਅਨੁਸਾਰ ਪ੍ਰਸਸੁਕ ਦਾ ਪੁੱਤਰ ਅਯੋਧਿਆ ਪਤੀ ਸੂਰਜਬੰਸੀ ਰਾਜਾ। ਇਸ ਦੀ ਰੱਖਿਆ ਲਈ ਵਿਸ਼ਣੂ ਦੇ ਸੁਦਰਸ਼ਨ ਚੱਕਰ ਨੇ ਦੁਰਵਾਸ਼ਾ ਰਿਸ਼ੀ ਦਾ ਪਿੱਛਾ ਕੀਤਾ। ਇਹ ਇਖਵਾਕ ਤੋਂ 28ਵੀਂ ਪੀੜ੍ਹੀ ਸੀ। ਆਖੀਰ ਦੁਰਵਾਸ਼ਾ ਨੂੰ ਅੰਬਰੀਕ ਦੀ ਹੀ ਸਰਨ ਲੈਣੀ ਪਈ।

**ਊਧਵ**

ਦੇਵਭਾਗ ਯਾਦਵ ਦਾ ਪੁੱਤਥ ਕ੍ਰਿਸ਼ਣ ਦਾ ਚਾਚਾ ਅਤੇ ਮਿੱਤਰ। ਇਹ ਕ੍ਰਿਸ਼ਣ ਜੀ ਦੇ ਸੁਨੇਹੇ ਦੁਆਰਕਾ ਤੋਂ ਗੋਪੀਆਂ ਨੂੰ ਵ੍ਰਿੰਦਾਬਨ ਵਿਚ ਪਹੁੰਚਾਇਆ ਕਰਦਾ ਸੀ।

**ਅਕ੍ਰੂਰ**

ਯਾਦਵਬੰਸੀ, ਕ੍ਰਿਸ਼ਣ ਦਾ ਚਾਚਾ। ਇਹ ਕ੍ਰਿਸ਼ਣ ਤੇ ਬਲਰਾਮ ਨੂੰ ਕੰਸ ਦੇ ਜੱਗ ਦੇ ਨਿਉਂਦੇ ਤੇ ਗੋਕਲ ਤੋਂ ਮਥਰਾ ਲੈ ਕੇ ਗਿਆ ਸੀ। ਇਥੇ ਕ੍ਰਿਸ਼ਣ ਨੇ ਕੰਸ ਨੂੰ ਮਾਰ ਕੇ ਨਾਨਾ ਉਗ੍ਰਸੇਣ ਨੂੰ ਰਾਜ ਗੱਦੀ ਤੇ ਬੈਠਾਇਆ।

### ਰੁਕਮਾਂਗਦ

ਇਕ ਇਖਵਾਕ ਬੰਸੀ ਰਾਜਾ ਜੋ ਮੋਹਿਨੀ ਦਾ ਪਤੀ ਅਤੇ ਧਰਮਾਂਗਦ ਦਾ ਪਿਤਾ ਸੀ। **ਨਾਰਦ ਪੁਰਾਣ**, ਉੱਤਰ ਭਾਗ, ਅਧਿਆਇ 9 ਤੋਂ 38. ਇਸ ਨੂੰ ਇਕਾਦਸੀ ਬਰਤ ਤੋਂ ਬੇਮੁਖ ਕਰਨ ਲਈ ਬ੍ਰਹਮਾ ਨੇ ਮੋਹਨੀ ਅਪਸਰਾਂ ਭੇਜੀ। ਰਾਜੇ ਨੇ ਮੋਹਨੀ ਨਾਲ ਵਿਆਹ ਕਰਨ ਦਾ ਪ੍ਰਸਤਾਵ ਕੀਤਾ ਤੇ ਮੋਹਨੀ ਨੇ ਇਕਾਦਸ਼ੀ ਬਰਤ ਤਿਆਗਣ ਦੀ ਸਰਤ ਰੱਖੀ। ਰਾਜਾ ਨਾ ਮੰਨਿਆ। ਫਿਰ ਮੋਹਨੀ ਨੇ ਉਸ ਨੂੰ ਆਪਣਾ ਪੁੱਤਰ ਮਾਰਨ ਦੀ ਸ਼ਰਤ ਰੱਖੀ ਪਰ ਵਿਸ਼ਣੂ ਨੇ ਪ੍ਰਗਟ ਹੋ ਕੇ ਉਸ ਦਾ ਬਚਾਅ ਕਰ ਦਿੱਤਾ।

## ਬਲ੍ਹ ਕਵੀ ਭੱਟ

### ਨਾਰਦ

ਇਕ ਰਿਸ਼ੀ ਜਿਸ ਨੇ **ਰਿਗਵੇਦ** ਦੇ ਕਈ ਮੰਤਰ ਰਚੇ।

**ਵਿਸ਼ਣੂ ਪੁਰਾਣ** ਅਨੁਸਾਰ ਇਹ ਕਸ਼ਯਪ ਦਾ ਪੁੱਤਰ ਸੀ। ਇਹ ਗੰਦਰਵ ਜਾਂ ਸੁਰਗੀ ਰਾਗੀਆਂ ਵਿਜੋਂ ਸੀ। ਇਸ ਨੇ ਬ੍ਰਹਮਾ ਨੂੰ ਪੁੱਤਰੀ ਗਮਨ ਦਾ ਸਰਾਪ ਦਿੱਤਾ। ਇਸ ਨੇ ਕ੍ਰਿਸ਼ਣ ਕਥਾ ਵਿਚ ਕੰਸ ਨੂੰ ਦੱਸਿਆ ਕਿ ਦੇਵਕੀ ਦਾ ਪੁੱਤਰ ਤੇਰਾ ਸੰਘਾਰ ਕਰੇਗਾ।

## ਕੀਰਤ ਕਵੀ ਭੱਟ

### ਮਲੀਆਗਰ

ਮਲਯਗਿਰੀ। ਮਲਯਗਿਰੀ ਉੱਪਰ ਹੋਣ ਵਾਲਾ ਚੰਦਨ। ਦੱਖਣ ਵਿਚ ਕਰਨਾਟਕ ਰਾਜ ਦਾ ਪਰਬੱਤ ਜੋ ਪਛਮੀ ਘਾਟ ਪਰਬੱਤ ਮਾਲਾ ਦਾ ਅੰਗ ਹੈ।

## ਗੁਰੂ ਅਰਜਨ ਦੇਵ

### ਅਜਾਮਲ

ਕਨੌਜ ਦਾ ਦੁਰਾਚਾਰੀ ਬ੍ਰਾਹਮਣ ਜਿਸ ਨੇ ਵੇਸ਼ਵਾ ਨਾਲ ਵਿਆਹ ਕੀਤਾ। ਇਸ ਦੇ ਦਸਾਂ ਪੁੱਤਰਾਂ ਵਿਚ ਛੋਟਾ ਨਾਰਾਇਣ ਸੀ। **ਭਾਗਵਤ ਪੁਰਾਣ** ਅਨੁਸਾਰ ਪੁੱਤਰ ਦੇ ਇਸ ਨਾਮ ਕਰਕੇ ਉਹ ਅੰਤਕਾਲ ਪ੍ਰਭੂ ਦਾ ਨਾਂ ਉੱਚਾਰ ਕੇ ਮੁਕਤ ਹੋ ਗਿਆ।

### ਬਾਲਮੀਕ

ਇਕ ਕਥਿਤ ਨੀਵੀਂ ਚੰਡਾਲ ਜਾਤੀ ਦਾ ਭਗਤ ਜੋ ਸੰਤਾਂ ਦੇ ਪ੍ਰਭਾਵ ਹੇਠ ਬੁਰੇ ਕਰਮ ਛੱਡ ਕੇ ਮੁਕਤ ਹੋ ਗਿਆ। ਦੂਜਾ, ਬਾਲਮੀਕ ਬੁੰਦੇਲਅ ਖੰਡ ਦੇ ਚਿਤਰਕੂਟ

ਦਾ ਵਾਸੀ, ਰਾਮ ਚੰਦ੍ਰ ਦਾ ਸਮਕਾਲੀ, ਰਾਮਾਇਣ ਦਾ ਕਰਤਾ ਸੀ।

**ਗਨਿਕਾ**

ਇਸ ਨੂੰ ਇਕ ਸਾਧੂ ਨੇ ਤੋਤੇ ਨੂੰ ਰਾਮ ਨਾਮ ਪੜ੍ਹਾਉਣ ਦੀ ਸੇਵਾ ਲਾਈ। ਉਹ ਇਸੇ ਕਾਰਨ ਨਾਮ ਸਾਧਨਾ ਕਰਨ ਨਾਲ ਤਰ ਗਈ। ਦੂਜੀ ਗਨਿਕਾ, ਪਿੰਗਲਾ ਸੀ ਜੋ ਜਨਕ ਪੁਰੀ ਦੀ ਵੇਸਵਾ ਸੀ। ਇਕ ਵਾਰ ਉਸ ਨੂੰ ਕੋਈ ਕਾਮੀ ਪੁਰਖ ਨਾ ਮਿਲਿਆ ਅਤੇ ਉਸ ਨੇ ਸ੍ਵ ਆਲੋਚਨਾ ਕੀਤੀ ਅਤੇ ਭਗਤੀ ਕਰ ਕੇ ਮੁਕਤ ਹੋ ਗਈ।

**ਗਜਇੰਦ੍ਰ**

ਇਕ ਗੰਧਰਵ ਜੋ ਦੇਵਲ ਰਿਸ਼ੀ ਦੇ ਸਰਾਪ ਨਾਲ ਹਾਥੀ ਬਣ ਗਿਆ। ਇਸ ਨੂੰ ਵਰੁਣ ਦੇ ਤਲਾਬ ਵਿਚ ਤੰਦੂਏ ਨੇ ਫੜ ਲਿਆ। ਇਸ ਦੀ ਵਿਸ਼ਣੂ ਦੇ ਸੁਦਰਸ਼ਨ ਚੱਕ੍ਰ ਨੇ ਰੱਖਿਆ ਕੀਤੀ। **ਭਾਗਵਤ ਪੁਰਾਣ**, ਸਕੰਧ 8, ਅਧਿ 2

**ਬਧਿਕ**

ਸਿਕਾਰੀ, ਬਾਲੀ ਦਾ ਅਵਤਾਰ, ਜਰ ਫੰਧਕ, ਕ੍ਰਿਸ਼ਣ ਦਾ ਸੰਘਾਰ ਕਰਤਾ।

**ਕੁਬਿਜਾ**

ਕੰਸ ਦੀ ਦਾਸੀ। ਇਸ ਨੇ ਕ੍ਰਿਸ਼ਣ ਨੂੰ ਵਟਣਾ ਮਲਿਆ। ਪ੍ਰਸੰਨ ਹੋ ਕੇ ਪ੍ਰਭੂ ਨੇ ਉਸ ਦਾ ਉੱਦਾਰ ਕੀਤਾ।

**ਦ੍ਰੋਪਤੀ**

ਦ੍ਰਪਦ ਦੀ ਪੁੱਤਰੀ ਕ੍ਰਿਸ਼ਣ ਜੋ ਪੰਜ ਪਾਂਡਵਾਂ ਦੀ ਪਤਨੀ ਸੀ। ਪਾਂਡਵਾਂ ਦੀ ਜੂਏ ਵਿਚ ਹਾਰ ਸਮੇਂ ਇਸ ਦੀ ਪੈਜ ਪ੍ਰਭੂ ਨੇ ਰੱਖੀ।

## ਜੱਗਾ ਜੀ

**ਢਾਢੀ**

ਢਡ ਵਜਾ ਕੇ ਜੋਧਿਆ ਦੀਆ ਵਾਰਾਂ ਗਾ ਕੇ ਉਪਮਾ ਕਰਨ ਵਾਲਾ। ਢੱਡ-ਡੌਰੂ ਦੀ ਸ਼ਕਲ ਦਾ ਵਾਜਾ।

**ਦਾਦੂ**

ਦਾਦੂ ਦਿਆਲ—ਜਨਮ ਅਹਿਮਦਾਬਾਦ (ਗੁਜਰਾਤ) ਵਿਚ। ਇਸ ਦਾ ਡੇਰਾ ਨਾਰਾਇਣਾ (ਰਾਜਸਥਾਨ) ਵਿਚ ਹੈ। ਦੇਹਾਂਤ 1660 ਬਿ.

**ਧੁਰੀ ਸੁਾਮੀ**

ਇਸ ਬਾਰੇ ਅਜੇ ਮਾਲੂਮ ਨਹੀਂ ਹੋਇਆ।

**ਰਾਮਾਨੰਦ**

ਕਾਨਯਾ ਕੁਬਜ ਬ੍ਰਾਹਮਣ ਭੂਰਿ ਕਰਮਾ ਦਾ ਪੁੱਤਰ। ਜਨਮ 1423 ਵਿਚ। ਰਾਮਾਨੰਦ ਦੀ ਸੰਪ੍ਰਦਾਇ ਦੇ ਰਾਘਵਾਨੰਦ ਦਾ ਸ਼ਿਸ ਹੋਇਆ। ਰਾਮਾਨੰਦ ਤੋਂ ਵੈਰਾਗੀਆਂ ਦਾ ਰਾਮਾਵਤ ਮਤ ਚਲਿਆ। ਇਹ ਵਿਸ਼ਣੂ ਲਕਸ਼ਮੀ ਦੀ ਥਾਂ ਰਾਮ ਸੀਤਾ ਦੀ ਉਪਾਸਨ ਕਰਦਾ ਹੈ। ਇਸ ਦੇ ਬਾਰਾਂ ਚੇਲੇ ਅਨੰਤਾਨੰਦ, ਸੁਰਸੁਰਾਨੰਦ, ਸੁਖਾਨੰਦ, ਨਰਹਰਯਾਨੰਦ, ਯੋਗਾਨੰਦ, ਪੀਪਾ, ਕਬੀਰ, ਭਾਵਾਨੰਦ, ਸੈਣ, ਧਨੇਸ੍ਵਰ, ਗਾਲਵਾਨੰਦ ਤੇ ਰਾਮਾਦਾਸ ਸਨ।

**ਸੁਖਾ**

ਸੁਖਾਨੰਦ ਰਾਮਾਨੰਦ ਦੇ ਬਾਰਾਂ ਚੇਲਿਆਂ ਵਿਚੋਂ। ਇਸ ਦੀ ਸਾਧਨਾ ਕਥਾ ਰਾਘੋਦਾਸ ਦੀ **ਭਗਤਮਾਲ** (ਪੰਨਾ 65) ਵਿਚ ਹੈ।

**ਸ੍ਰੀ ਰੰਗ**

ਰਾਮਾਨੰਦ ਦੇ ਪ੍ਰਮੁੱਖ ਚੇਲੇ ਅਨੰਤਾਨੰਦ ਰਾਹੀਂ ਦੀ ਖਿਅਤ ਇਸ ਦੇ ਚੇਲੇ ਨਾਹਹਰਿਦਾਸ ਦਾ ਚੇਲਾ ਤੁਲਸੀਦਾਸ ਸੀ।

## ਚੈਨ ਜੀ ਭਗਤਮਾਲ

**ਹਰਕੇਸ**

ਇਸ ਦਾ ਨਾਂ ਨਾਭਾ ਦਾਸ (92) ਵਿਚ ਵੀ ਹੈ।

**ਰਿਖੀਕੇਸ**

ਇਸ ਦਾ ਨਾਂ ਨਾਭਾ ਦਾਸ (89) ਵਿਚ ਵੀ ਹੈ।

**ਦਈਦਾਸ**

ਇਸ ਬਾਰੇ ਪਤਾ ਨਹੀਂ ਲੱਗ ਸਕਿਆ।

**ਬਿਸ਼ਨ ਦਾਸ**

ਇਹ ਦਾ ਨਾਂ ਨਾਭਾ ਦਾਸ ਦੀ **ਭਗਤਮਾਲ** ਵਿਚ ਛੰਦ 149 ਵਿਚ ਹੈ।

**ਰਾਂਕਾ**

ਰੰਕਾ ਪਤੀ ਤੇ ਬੰਕਾ ਪਤਨੀ ਸੀ। ਰੰਕਾ ਦਾ ਜਨਮ ਪੰਡਰਪੁਰ ਮਹਾਰਾਸ਼ਟਰ ਵਿਚ 1348 ਬਿ. ਵਿਚ ਤੇ ਬੰਕਾ ਦਾ ਜਨਮ 1351ਬਿ. ਵਿਚ ਹੋਇਆ। ਦੋਵੇਂ ਵੈਸ਼ਣਵ ਵੰਸ਼ ਦੇ ਵਿੱਠੁਲ ਦੇ ਭਗਤ ਸਨ।

**ਬਾਂਕਾ**

ਇਕ ਹੋਰ ਸੂਚਨਾ ਅਨੁਸਾਰ ਬਾਂਕਾ ਨਾਮਦੇਵ ਦੇ ਦੇ ਸਿਖ ਚੋਖਾ ਮੇਲਾ ਦੇ ਸਾਲੇ ਸਨ। ਇਨ੍ਹਾਂ ਦੇ 39 ਅਭੰਗ ਮਿਲਦੇ ਹਨ। ਇਨ੍ਹਾਂ ਨੇ ਸ਼ਕ ਸੰਮਤ 1240/ 1318 ਈ. ਵਿਚ ਮੋਹੁਣ ਪੁਰਾ ਵਿਚ ਸਮਾਧੀ ਲਈ।

## ਮਿਹਰਬਾਨ, ਸਚਖੰਡ ਪੋਥੀ

**ਅਯੋਧਿਆ**

ਯੂ. ਪੀ. ਵਿਚ ਫੈਜਾਬਾਦ ਦੇ ਇਲਾਕੇ ਵਿਚ ਸਰਜੂ ਨਦੀ ਦੇ ਕਿਨਾਰੇ ਸੱਤ ਪਰੀਆਂ ਵਿਚੋਂ ਇਕ ਪੁਰੀ

**ਪੰਜ ਤੀਰਥੀ**

ਅਯੋਧਿਆ ਵਿਚ ਇਕ ਸਥਾਨ। ਉਂਜ ਪ੍ਰਭਾਸ, ਪੁਸ਼ਕਰ, ਨੈਮਿਖਾਰਣਯ, ਗਯਾ ਤੇ ਕੁਰਖੇਤਰ ਨੂੰ ਪੰਜਤੀਰਥ ਆਖਿਆ ਜਾਂਦਾ ਹੈ।

**ਮਟ**

ਸੁੰਞੇ ਥਾਂ ਬਣਾਇਆ ਡਾਟਦਾਰ ਮਕਾਨ ਜਿਸ ਵਿਚ ਇਕ ਆਦਮੀ ਲੇਟ ਸਕੇ ਅਤੇ ਜਿਸਦਾ ਇਕ ਦਰ ਹੋਵੇ।

## ਅਨੰਤਦਾਸ, ਭਕਤ ਰਤਨਾਵਲੀ, 1645 ਬਿ

**ਅਧਿਕਾਰੀ**—ਅਮਰਤਵ

**ਕੇਸੌ**—ਕੇਸੀ ਦੈਂਤ ਦਾ ਹਰਤਾ ਕ੍ਰਿਸ਼ਣ, ਇਥੇ ਭਾਵ ਪਰਮਸੱਤਾ ਤੋਂ ਹੈ।

**ਬੰਮ**—ਚੁਤਰਾਨਨ, ਬ੍ਰਹਮਾ ?

**ਚੌਤਰਾ**—ਚਬੂਤਰਾ, ਥੜਾ

**ਕਾਂਵਰੀ**—ਕਾਂਬਰੀ, ਕੰਬਲ

**ਪਨਹੀ**—ਸੰ.ਉਪਾਨਯ ਜਾਂ ਪੰਨਧਾ। ਜੋ ਪੈਰ ਨਾਲ ਬੱਧੀ ਰਹੇ, ਜੁੱਤੀ

**ਕਮੇਰਾ**—ਕਾਮਾ, ਨੌਕਰ

**ਕੌਤਗ**—ਕੌਤਕ

**ਸੇਵਗ**—ਸੇਵਕ

**ਅਰਧੰਗੀ**—ਅਰਧਾਂਗੀ। ਧਰਮ ਪਤਨੀ ਜੋ ਸ਼ਰੀਰ ਦਾ ਅੱਧਾ ਅੰਗ ਹੈ।

**ਮਰਦਨ**—ਮਲਣਾ, ਮੁੱਠੀ ਚਾਪੀ ਕਰਨੀ

**ਪੀਸਤ ਪੋਵਤ**—ਆਟਾ ਪੀਸਣਾ ਤੇ ਗੁੰਨ੍ਹਣਾ

**ਗੋਬਯੰਦਾ**—ਗੋਬਿੰਦ

**ਇੰਦ੍ਰੀ ਪਾਂਚ**—ਇੰਦ੍ਰੀ ਉਹ ਸ਼ਕਤੀ ਜਿਸ ਨਾਲ ਬਾਹਰਲੇ ਵਿਸ਼ਿਆਂ ਦਾ ਗਿਆਨ ਹੁੰਦਾ ਹੈ। ਪੰਜ ਗਿਆਨ ਇੰਦ੍ਰੀਆਂ, ਪੰਜ ਕਰਮ ਇੰਦ੍ਰੀਆਂ ਹਨ ਅਤੇ ਇਕ ਅੰਤਹਕਰਣ ਹੈ। ਕਰਮ ਇੰਦ੍ਰੀਆਂ—ਹੱਥ, ਪੈਰ, ਮੂੰਹ ਗੁਦਾ ਤੇ ਲਿੰਗ, ਗਿਆਨ ਇੰਦ੍ਰੀਆਂ—ਚਮੜੀ, ਜੀਭ, ਨੱਕ, ਕੰਨ, ਅੱਖ

**ਅੰਤਰ ਧਯਾਨ**—ਅੰਤਰਧਾਨ, ਗੁਪਤ, ਲੋਪ, ਮਾਇਆ ਹੋਣਾ

**ਚਮ (ਚਰਮ) ਦ੍ਰਿਸ਼ਟੀ**—ਭੌਤਿਕ ਅੱਖਾਂ ਦੀ ਨਜ਼ਰ

**ਕੰਬਲਾ ਪਤੀ**—ਕਮਲਾ (ਲੱਛਮੀ ਦਾ ਪਤੀ ਵਿਸ਼ਣੂ, ਇਥੇ, ਪਰਮ ਸੱਤਾ

**ਚਤੁਰਭੁਜ**—ਚਾਰ ਬਾਹਾਂ ਵਾਲਾ, ਵਿਸ਼ਣੂ ਰੂਪ, ਪਰਮ ਸੱਤਾ,

## ਵਾਰਾਂ ਭਾਈ ਗੁਰਦਾਸ

**ਚਲਿਤੁ**—ਚਰਿਤ੍ਰ, ਇਕ ਤਰ੍ਹਾਂ ਦੀ ਕਥਾ।

**ਤੁਸਿ**—ਤੁਸ਼ਠ, ਪ੍ਰਸੰਨ ਹੋ ਕੇ

**ਹੰਘਾਂ**—ਸਕਾਂ

**ਸਨਾਤਿ**—ਸਦੀਬੀ, ਨਿੱਤ

## ਨਾਭਾ ਦਾਸ, ਭਗਤ ਮਾਲ

**ਭਵ**—ਭਵ ਸਾਗਰ ਦਾ ਸੰਖੇਪ

**ਅਵਲੰਬਨ**—ਸਹਾਰਾ, ਆਧਾਰ

**ਸੋਝਾ ਆਦਿ**—ਸੋਝਾ, ਸੀਵਾ, ਆਧਾਰ, ਧੀਰ, ਹਰਿਨਾਮ, ਤ੍ਰਿਲੋਚਨ, ਆਸਾਧਰ, ਨੀਰਦਯੋਂ, ਸਧਨਾ, ਕਾਸ਼ੀਸ਼ਵਰ, ਕ੍ਰਿਸਣ, ਪਦਾਰਥ, ਰਾਜ, ਸੋਭੂ, ਉਦਾ ਰਾਮ, ਪਦਮ, ਡੂੰਗਰ, ਰਾਮਦਾਸ, ਵਿਮਲਾਨੰਦ, ਦੇ ਨਾਂ ਰਾਘਵਦਾਸ ਦੀ ਭਗਤਮਾਲ ਵਿਚ ਵੀ ਹਨ।

## ਗੋਸਟਿ ਸ੍ਰੀ ਨਾਮੇ ਤ੍ਰਿਲੋਚਨ ਕੀ

**ਪਣਮੇਸਰ**—ਪਰਮੇਸਰ, ਪਰਮ ਸੱਤਾ

**ਸਾਵਧਾਨ**—ਪ੍ਰਤੱਖ

**ਨਾਤਰਿ**—ਨਹੀਂ ਤਾਂ

**ਪਰਦਖਿਨਾ**— ਪ੍ਰਦਕਸ਼ਿਣਾ-ਇਸ਼ਟ ਨੂੰ ਸੱਜੇ ਪਾਸੇ ਰੱਖ ਕੇ ਉਸਦੇ ਚਾਰੇ ਪਾਸੇ ਫਿਰਨ ਦੀ ਕ੍ਰਿਆ, ਪਰਿਕ੍ਰਮਾਆ

**ਡੰਡਉਤ**—ਦੰਡਵਤ, ਡੰਡੇਵਾਂਗ ਸਿੱਧੇ ਪੈਣ ਦੀ ਕ੍ਰਿਆ, ਪ੍ਰਣਾਮ ਦੀ ਇਕ ਕਿਸਮ.

**ਪਹਰ**—ਦਿਨ ਰਾਤ ਦਾ ਅੱਠਵਾਂ ਹਿੱਸਾ, ਤਿੰਨ ਘੰਟੇ ਦਾ ਸਮਾਂ

**ਘੜੀ**—ਘਟਿਕਾ, ਚੌਵੀਂ ਮਿੰਟਾਂ ਦਾ ਸਮਾਂ

**ਧਾਵ**—ਦੌੜ ਭੱਜ

**ਛਾਇਲਾ**—ਛਾਪੀ ਹੋਈ ਚਾਦਰ

**ਕੁੜੰਬ**—ਕੁਟੰਬ, ਟੱਬਰ

**ਸੰਧਿਆ**—ਸੂਰਜ ਦੇ ਨਿਕਲਣ ਤੇ ਛਿਪਣ ਸਮੇਂ ਦੇ ਧਰਮ ਸ਼ਾਸਤ੍ਰ ਅਨੁਸਾਰ ਕਰਮਕਾਂਡ

**ਪਣ**—ਪਰ

**ਹੇਰਨਾ**—ਜਪਣਾ

**ਪਲਕ**—ਪਲਕ ਝਮਕਣ ਦਾ ਸਮਾਂ

**ਘੰਡਾ ਹੇੜਾ**—ਘੰਟਕ ਹੇਰਿ, ਅਹੇਰੀ (ਸ਼ਿਕਾਰੀ) ਦੀ ਘੰਟੀ, ਮਿਰਗ ਫੜਨ ਵਾਲੇ ਦਾ ਘੰਟਾ। ਸ਼ਿਕਾਰੀ ਲੁਕ ਕੇ ਘੰਟਾ ਵਜਾਉਂਦਾ ਹੈ ਜਿਸ ਨੂੰ ਸੁਣਨ ਲਈ ਮਿਰਗ ਉਸ ਵੱਲ ਚੱਲਿਆ ਆਉਂਦਾ ਹੈ।

**ਦੋ ਧੀਰਾ**—ਮੱਛੀ ਫੜ ਕੇ ਖਾਣ ਵਾਲਾ ਪੰਛੀ

**ਕਉਡਾ**—ਕੌਡੀਆ ਜੋ ਜੂਆ ਖੇਡਣ ਲਈ ਵਰਤੀਆਂ ਜਾਂਦੀਆਂ ਹਨ

**ਜੂਆ**—ਸ਼ਰਤ ਲਾ ਕੇ ਖੇਡਿਆ ਹੋਇਆ ਖੇਲ। ਧਨ ਪਦਾਰਥ ਦੇ ਹਾਰਨ ਜਾਂ ਜਿੱਤਣ ਦੀ ਬਾਜੀ।

**ਗਲਤੀ**—ਗਲ ਨੂੰ ਲਪੇਟੀ ਹੋਈ ਚਾਦਰ, ਕੁੜਤੇ ਦੀ ਥਾਂ ਲਪੇਟੀ ਹੋਈ ਚਾਦਰ।

**ਖਰਖਰਾ**—ਆਰੀ ਦੇ ਦੰਦਿਆਂ ਵਰਗੇ ਕੰਡਿਆਂ ਵਾਲਾ ਲੋਹੇ ਦਾ ਇਕ ਸੰਦ, ਜੋ ਘੋੜੇ ਦੇ ਵਾਲ ਸਾਫ਼ ਕਰਨ ਲਈ ਵਰਤੀਦਾ ਹੈ।

**ਤਬੇਲਦਾਰ**—ਘੋੜੇ ਦੇ ਤਬੇਲੇ ਦਾ ਰਾਖਾ।

**ਚਰਵਾਦਾਰ**—ਚੌਪਾਏ ਪਸ਼ੂਆਂ ਨੂੰ ਰੱਖਣ ਵਾਲਾ, ਵੱਗ ਦਾ ਰਾਖਾ।

**ਬਝਲੀ**—ਵੰਝਲੀ, ਬੰਸਰੀ, ਬਾਂਸ ਦੀ ਪੋਰੀ, ਮੁਰਲੀ

**ਇਬ**—ਹੁਣ

**ਦੋਹੜਾ**—ਦੋਹਣਾ ਦੁੱਧ ਚੋਣ ਵਾਲਾ ਪਾਤਰ ?

**ਦੁਆਰਿਕਾ**—ਦੁਾਰਾਵਤੀ ਗੁਜਰਾਤ ਪ੍ਰਾਂਤ ਵਿਚ ਸਮੁੰਦਰ ਦੇ ਕਿਨਾਰੇ ਇਕ ਪੁਰੀ ਜੋ ਸੱਤ ਪੁਰੀਆਂ ਵਿਚੋਂ ਹੈ।

**ਉਪਕੰਠ**—ਨੇੜੇ, ਕਿਨਾਰੇ ਉੱਪਰ

**ਘ੍ਰਿਤ**—ਘਿਉ

**ਪੋਈ**—ਪਕਾਈ

## ਰਾਘਵਦਾਸ, ਭਗਤਮਾਲ

**ਤ੍ਰਿਲੋਚਨ ਆਦਿ**—ਇਨ੍ਹਾਂ 19 ਭਗਤਾਂ ਦੇ ਨਾਂ ਜਿਵੇਂ ਕਿ ਅਸੀਂ ਵੇਖਿਆ ਹੈ, ਨਾਭਾਦਾਸ ਦੀ **ਭਗਤਮਾਲ** ਵਿਚ ਵੀ ਹਨ

**ਸਲਿਲ**—ਪ੍ਰਵਾਹ ਪਾਣੀ ਦਾ ਵਹਾਉ, ਸੰਸਾਰ ਸਾਗਰ

**ਨਵਕਾ**—ਨਾਵ, ਕਿਸ਼ਤੀ ਬੇੜੀ

## ਪ੍ਰਿਆ ਦਾਸ, ਭਗਤ ਰਸ ਬੋਧਨੀ ਟੀਕਾ

**ਉਭੇ, ਉਭਯ**—ਦੋਵੇਂ

**ਸੂਰ ਸਸਿ**—ਸੂਰਜ ਚੰਦ੍ਰਮਾ

**ਈਬ**—ਇਬ, ਹੁਣ

**ਬਨਿਕ**—ਬਣੀਆ

**ਅਚੁਤ**—ਜੋ ਚਯੁਤ (ਡਿਗਿਆ) ਨਹੀਂ, ਪਤਿਤ ਨਹੀਂ ਹੋਇਆ। ਅੱਟਲ, ਨਿੱਤ, ਇਸਥਿਤ, ਪਰਮ ਸੱਤਾ

**ਮਹਿਤਾਰੀ**—ਮਹਤਰੀਆ, ਮਹੱਤਰਾ, ਜੋ ਸਭ ਤੋਂ ਵਡੀ ਸਨਮਾਨਯੋਗ ਹੈ। ਮਾਤਾ, ਮਾਂ

**ਮੀਡ**—ਕੱਸ ਕੇ, ਚੰਗੀ ਤਰ੍ਹਾਂ

**ਨਭ ਬਾਨੀ**—ਅਕਾਸ਼ ਬਾਣੀ, ਪ੍ਰਭੂ ਦਾ ਹੁਕਮ

**ਉਪਹਾਸ**—ਮਖੌਲ, ਠੱਠਾ, ਹਾਸੀ

**ਅਗਤਾਈ**—ਅੱਚਲ

**ਮੂਢ**—ਮੂੜ ਮੂਰਖ

## ਪੰਚਵਾਨੀ

**ਲੰਕਾ ਦਹਿਨਾ**—ਲੰਕਾ ਦਾਹੀ, ਲੰਕਾ ਸਾੜਨ ਵਾਲਾ ਹਨੂੰਮਾਨ

**ਓੱਪਨਾ**—ਉਪੰਨਾ, ਉਤਪੰਨ, ਪੈਦਾ ਹੋਇਆ

**ਧਰਨਿ**—ਪ੍ਰਿਥਵੀ, ਜੋ ਧਾਰਨ ਕਰੈ

**ਮੇਰ ਧਰੀਲਾ**—ਜਿਸ ਨੇ ਸਮੁੰਦ੍ਰ ਮੰਥਨ ਸਮੇਂ ਮੇਰੁ ਪਰਬਤ ਨੂੰ ਧਾਰਨ ਕੀਤਾ, ਵਿਸ਼ਣੂ

**ਨਲ**—ਅਨਲ, ਅੱਗ

**ਸਾਤ ਸਮੁੰਦ੍ਰ**—ਪੁਰਾਣ ਗ੍ਰੰਥਾਂ ਅਨੁਸਾਰ ਸੱਤ ਸਾਗਰ-ਦੁੱਧ, ਦਹੀ, ਘੀ, ਇੱਖ ਦੇ ਰਸ, ਸ਼ਹਿਦ, ਮਿੱਠਾ ਪਾਣੀ, ਖਾਰੇ ਪਾਣੀ ਦੀ ਹਨ।

**ਅਰਜਨ ਤੇਜ, ਗੋਪੀ ਲੁਣਾਇਲਾ**—ਇਸ ਵਿਚ ਵਾਹਲੰਕਾਂ ਵੱਲੋਂ ਅਰਜਨ ਨੂੰ ਹਰਾ ਕੇ ਗੋਪੀਆਂ ਲੁੱਟ ਲੈਣ ਵੱਲ ਸੰਕੇਤ ਹੈ।

**ਕੈਰੂੰ ਪਾਡੰ**—ਮਹਾਭਾਰਤ ਦੀ ਲੜਾਈ ਵੱਲ ਇਸ਼ਾਰਾ ਹੈ।

**ਨਾਰਦ ਦੋਸ਼ ਲਾਇਲਾ**—ਨਾਰਦ ਨੂੰ ਮਿਲੇ ਦਕਸ਼ ਤੇ ਬ੍ਰਹਮਾ ਵੱਲੋਂ ਸਰਾਪਾਂ ਵੱਲ ਇਸ਼ਾਰਾ।

**ਸੇਤ ਵਾਧਿਲਾ**—ਪੁਲ ਜੋ ਰਾਮਚੰਦ੍ਰ ਨੇ ਲੰਕਾਂ ਫ਼ੌਜ ਲੈ ਜਾਣ ਸਮੇਂ ਨਾਲ ਨੀਲ ਤੋਂ ਤਿਆਰ ਕਰਾਇਆ।

**ਸਵਰਨ ਰੂਪ ਮ੍ਰਿਘਾ**—ਮਰੀਚ ਜਿਸ ਨੇ ਤਪੱਸਵੀ ਦਾ ਰੂਪ ਧਾਰ ਕੇ ਸੀਤਾ ਦਾ ਹਰਨ ਕਰਾਇਆ।

**ਤਮਸਿਆ ਕੇਰੂਪ**—ਰਾਵਣ ਦੇ ਰੂਪ ਵਿਚ

**ਮਯਾ**—ਕ੍ਰਿਪਾ

**ਰਾਕੇਨ**—ਰਜਵਲਾ ਔਰਤ

**ਵਟ**—ਇਕਰੂਪਤਾ, ਸੁੰਨ

**ਮਹਿ ਮੰਡਲ**—ਪ੍ਰਿਥਵੀ ਦਾ ਘੇਰਾ, ਪ੍ਰਿਥਵੀ ਲੋਕ

**ਮੌਤਨ**—ਮੌਤ

**ਤੋਤ**—ਸਮੂਹ

**ਲੋਦਿਆ**—ਲੰਪਟ

**ਧਣਹੀ**—ਪਿੰਜਾ

**ਪਾਸਾ**—ਸ਼ਤਰੰਜ ਖੇਡਣ ਵਾਲੀ ਗੁੱਲੀ

**ਸਾਵਜ**—ਸ਼ਿਕਾਰ, ਭਗਵਾਨ ਪੰਛੀ ਦੇ ਰੂਪ ਵਿਚ

**ਅਵਧੂ**—ਅਵਧੂਤ, ਅਵਧੂਨਨ ਕਰਨ ਵਾਲਾ, ਅਵਧੂਨਨ ਦਾ ਮਤਲਬ ਹੈ ਪਛਾੜਨਾ। ਜੋ ਵਿਕਾਰਾਂ ਨੂੰ ਝਾੜ ਕੇ ਪਰ੍ਹੇ ਸੁੱਟੇ ਉਹ ਅਵਧੂਤ ਹੈ। ਜੋ ਵਿਰਕਤ ਰਾਤ ਨੂੰ ਮਿੱਟੀ ਸਵਾਹ ਵਿਚ ਲੇਟਦਾ ਹੈ, ਸਵੇਰੇ ਉੱਠ ਕੇ ਸਰੀਰ ਤੋਂ ਗਰਦ ਝਾੜ ਦਿੰਦਾ ਹੈ, ਉਹ ਵੀ ਅਵਧੂਤ ਹੈ।

**ਤ੍ਰਿਗੁਣ ਨਾਰਿ**—ਤਿੰਨ ਗੁਣ-ਸਤੋ, ਰਜੋ, ਤਮੋ ਰੂਪੀ ਔਰਤ, ਮਾਇਆ।

**ਮਧਯਾ**—ਪਾਠੰਤਰ ਮੱਛਾ, ਮੱਛ

**ਵਯਾਯਾ**—ਵਿਆਉਣਾ, ਪੈਦਾ ਹੋਣਾ, ਪ੍ਰਸੂਤ ਹੋਣਾ, ਪੈਦਾ ਕਰਨਾ

**ਸਾਹਰੀਆ**—ਸ਼ੇਰ ਦੇ ਬੱਚੇ

**ਡੂੰਗਰ**—ਛੋਟਾ ਪ੍ਰਬਤ

## ਪ੍ਰੇਮ ਅੱਬੋਹ ਪੋਥੀ

**ਅਉਧ**—ਅਵਧੀ, ਸਮਾਂ, ਉਮਰ

**ਬੱਛ**—ਵੱਛੇ, ਗਊਆਂ ਦੇ ਬੱਚੇ

**ਅਕੁਲਾਨਾ**—ਆਕੁਲ ਹੋਣਾ, ਘਬਰਾਉਣਾ

**ਪੰਕੁਜ**—ਚਿਕੜ ਤੋਂ ਉਪਜਿਆ, ਕੰਵਲ

**ਪਦਮ**—ਕਮਲ, ਚਰਣ ਜਾਂ ਹੱਥ ਉੱਪਰ ਸੁਭਾਗ ਦਾ ਚਿੰਨ੍ਹ, ਇਕ ਰੇਖਾ।

**ਬਾਗਾ**—ਬੱਗਾ, ਚਿੱਟਾ

**ਅਮੀ**—ਅਮਿਅ, ਅਮਿਉ, ਅਮ੍ਰਿਤ

**ਪੀਤਾਂਬਰ**—ਕ੍ਰਿਸ਼ਣ ਦਾ ਪੀਲਾ, ਪਹਿਰਨ ਕਪੜਾ

**ਕੇਸਰ**—ਕੁੰਮ ਕੁੰਮ

**ਅਸਤਾਚਲ**—ਉਹ ਪਹਾੜ ਜਿਸ ਦੀ ਓਟ ਵਿਚ ਸੂਰਜ, ਪੁਰਾਣ ਗ੍ਰੰਥਾਂ ਅਨੁਸਾਰ, ਛਿਪਦਾ ਮੰਨਿਆ ਗਿਆ ਹੈ।

**ਨਿਸ ਬਾਸੁਰ**—ਨਿਸ਼ਿ ਵਾਸਰ, ਰਾਤ ਦਿਨ, ਨਿੱਤ

**ਅਟੇਰਨ**—ਸੂਤ ਅਟਨ ਵਾਲਾ, ਡੌਰੂ ਦੀ ਸ਼ਕਲ ਦਾ ਘੁੰਮਣ ਵਾਲਾ ਯੰਤਰ ਜਿਸ ਉੱਪਰ ਸੂਟ ਦੀ ਅੱਟੀ ਬਣਾਈ ਜਾਂਦੀ ਹੈ।

**ਛਟੀ**—ਬੱਚੇ ਦੇ ਜਨਮ ਤੋਂ ਛੇਵੇਂ ਦਿਨ ਦੀ ਕੁਲ ਰੀਤੀ ਅਨੁਸਾਰ ਰਸਮ ਛਟੀ ਦਾ ਭੁੱਖਾ, ਜਨਮ ਤੋਂ ਭੁੱਖਾ

**ਹਿਮ**—ਬਰਫ਼

**ਹੇਮ**—ਸੋਨਾ

**ਭੂਤ**—ਜੀਵ ਪ੍ਰਾਣੀ

**ਖਾਣੀ**—ਉਤਪਤੀ ਦੀ ਪ੍ਰਧਾਨ ਵੰਡ—ਅੰਡਜ, ਸੇਤਜ, ਜੇਰਜ, ਉਤਭੁਜ

**ਬਾਣੀ**—ਕਥਨ ਵਿਆਖਿਆ

## ਮੱਕੇ ਮਦੀਨੇ ਦੀ ਗੋਸਟਿ

**ਸੂਰਾ**—ਕੁਰਾਨ ਮਸੀਦ ਦਾ ਬਾਬ (ਅਧਿਆਇ)

**ਪੀਰ ਬਹਾਵਦੀਨ**—ਮਦੀਨੇ ਦਾ ਇਕ ਪੀਰ ਜਿਸ ਨਾਲ ਗੁਰੂ ਨਾਨਕ ਦੇਵ ਦੀ ਗੋਸਟਿ ਹੋਈ ਦਸੀ ਗਈ ਹੈ।

**ਇਮਾਮ**—ਸ੍ਰੋਮਣੀ ਆਗੂ, ਸੁੰਨੀ ਫਿਰਕੇ ਦਾ ਧਰਮ ਆਗੂ

**ਸਹਾਬ**—ਸ਼ਾਹ ਆਬ—ਸ੍ਰੋਮਣੀ ਅੰਗ

**ਕਾਜ਼ੀ**—ਕਜ਼ਾ (ਫੈਸਲਾ) ਕਰਨ ਵਾਲਾ, ਜੱਜ

**ਸ਼ੇਖ**—ਬੁੱਢਾ, ਬਜ਼ੁਰਗ, ਸੂਫ਼ੀ ਧਾਰਮਿਕ ਆਗੂ

**ਕੁਤਬਾ**—ਖੁਤਬਾ, ਇਮਾਮ ਰਾਹੀਂ ਦਿੱਤਾ ਉਪਦੇਸ਼

**ਪੈਗੰਬਰ**—ਪੈਗਾਮ ਲੈ ਜਾਣ ਵਾਲਾ। ਜੋ ਪਰਮ ਸੱਤਾ, ਈਸ਼ਵਰ ਦਾ ਸੁਨੇਹਾ ਲੋਕਾਂ ਤਕ ਲੈ ਕੇ ਜਾਵੇ। ਨਬੀ

**ਮਜਹਬ**—ਜਹਬ (ਚਲਣ) ਦਾ ਰਸਤਾ, ਪੰਥ, ਧਰਮ

**ਈਸ਼ਰ**—ਇਕ ਖਾਸ ਜੋਗੀ ਜੋ ਗੁਰੂ ਗੋਰਖ ਨਾਥ ਦੇ ਮਤਿ ਦਾ ਪ੍ਰਚਾਰਕ ਸੀ।

**ਮਾਛੰਦਰ**—ਗੋਰਖ ਨਾਥ ਦਾ ਗੁਰੂ ਜੋ ਮੱਛੀ ਤੋਂ ਜਨਮਿਆਂ ਦੱਸਿਆ ਜਾਂਦਾ ਹੈ।

**ਚਰਪਟ**—ਗੋਰਖ ਪੰਥੀ ਜੋਗੀ ਜਿਸ ਦੀ ਗੁਰੂ ਨਾਨਕ ਦੇਵ ਨਾਲ ਗੋਸਟੀ ਹੋਈ ਦੱਸੀ ਗਈ ਹੈ।

**ਗੋਪੀ ਨਾਥ**—ਬੰਗਾਲ ਦੇ ਰੰਗ ਪੁਰ ਥਾਂ ਦਾ ਰਾਜਾ। ਭਰਥਰੀ ਦੀ ਭੈਣ ਮੈਨਾਵੰਤੀ ਦਾ ਪੁੱਤਰ ਜੋ ਵੈਰਾਗ ਵਿਚ ਆ ਕੇ ਜੋਗੀ ਬਣਿਆ

**ਫਰੀਦ** (1173-1265)—ਜਨਮ ਖੋਤਵਾਲ (ਚਾਵਲੀ ਮਸਾਇਖ) ਆਪ ਭੁਤਬਦੀਨ ਬਖਤਿਆਰ ਕਾਕੀ ਦੇ ਮੁਰੀਦ ਬਣੇ। ਇਹ ਜ਼ਿਆਦਾ ਤਰ ਪਾਕਪਟਨ (ਅਯੋਜਨ) ਵਿਚ ਰਹੇ। ਇਨ੍ਹਾਂ ਸ਼ਬਦ ਸਲੋਕ ਰਚੇ।

**ਪੁਰਾਣ**—ਵੇਦ ਵਿਆਸ ਦੇ ਨਾਂ ਤੇ ਰਚੇ ਗਏ ਪ੍ਰਚੀਨ ਤੇ ਇਤਿਹਾਸਕ ਗ੍ਰੰਥ। ਇਹ ਮੁੱਖ ਤੌਰ ਤੇ ਅਠਾਰਾਂ ਹਨ-ਵਿਸ਼ਣੂ, ਪਦਮ, ਬ੍ਰਹਮਾ, ਸ਼ਿਵ, ਭਾਗਵਤ, ਨਾਰਦ, ਮਾਰਕੰਡੇਯ, ਅਗਨੀ, ਬ੍ਰਹਮ ਵੈਵਰਤ, ਲਿੰਗ, ਵੈਰਾਹ, ਸਕੰਦ, ਵਾਮਨ, ਕੂਰਮ, ਮਤਸਯ, ਗਰੁੜ, ਬ੍ਰਹਮਾਂਡ, ਭਵਿਸ਼ਯ,। ਇਨ੍ਹਾਂ ਦੇ ਵਿਸ਼ੈ ਜਗਤ ਉਤਪਤੀ ਤੇ ਪਰਲੈ, ਦੇਵਾਂ ਪਿਤਰਾਂ ਦੀ ਬੰਸਾਵਲੀ, ਮਨੂ ਦੇ ਰਾਜ ਦੀ ਕਥਾ, ਸੂਰਜ ਤੇ ਚੰਦ੍ਰ ਵੰਸ ਦੇ ਹਾਲ ਹਨ।

**ਕਲਾਮ**—ਗਲਬਾਤ, ਜਿਸ ਵਿਚ ਸਾਰੇ ਕਲਮੇ ਜੋੜੇ ਗਏ ਹੋਣ, ਉਕਤੀ

**ਨਫਸ**—ਇਛਾਵਾਂ

## ਸਰੂਪਦਾਸ ਭੱਲਾ, ਮਹਿਮਾ ਪ੍ਰਕਾਸ਼

**ਭੋਗ**—ਸਮਾਪਤੀ ਅੰਸ਼

**ਮਿਸਲ**—ਕਾਗਜਾਂ ਦੀ ਨੱਥੀ

**ਨਿਵਰਤ**—ਦੂਰ ਕੀਤੀ

**ਨਿਕਾਮੀ**—ਨਿਸ਼ਕਾਮ

**ਪ੍ਰਤੀਤ**—ਨਿਸਚਾ, ਗਿਆਨ

**ਬਿਡਾਨੀ**—ਵਿਖਾਵਾ

**ਬੇਨੀ, ਬੇਣੀ**—ਇਸ ਬਾਰੇ ਨਾਭਾ ਦਾਸ ਦੀ **ਭਗਤਮਾਲ** (97) ਅਤੇ **ਵਾਰਾਂ ਭਾਈ ਗੁਰਦਾਸ** (10.14) ਵਿਚ ਉੱਲੇਖ ਹੈ। ਇਸ ਦੀ ਬਾਣੀ **ਗੁਰੂ ਗ੍ਰੰਥ ਸਾਹਿਬ** ਵਿਚ ਹੈ। ਤਿੰਨ ਸ਼ਬਦ ਸਿਰੀ ਰਾਮਕਲੀ ਤੇ ਪ੍ਰਭਾਤੀ ਰਾਗ ਵਿਚ ਹਨ।

**ਪਰਮਾਨੰਦ**—(1483-1593 ਬਿ.) ਮਹਾਰਾਸ਼ਟਰ ਦੇ ਸ਼ੋਲਾਪੁਰ ਜ਼ਿਲੇ ਦੇ ਪਿੰਡ ਬਾਰਸੀ ਵਿਚ ਜਨਮ ਹੋਇਆ। ਇਨ੍ਹਾਂ ਦੀਆਂ ਰਚਨਾਵਾਂ ਦਾ ਸੰਗ੍ਰਹਿ **ਪਰਮਾਨੰਦ ਸਾਗਰ** ਹੈ।

**ਭੀਖਣ**—(1480—1534 ਈ) ਜਨਮ ਉੱਤਰ ਪ੍ਰਦੇਸ਼ ਵਿਚ ਲਖਨਊ ਲਾਗੇ ਕਾਕੋਰੀ ਵਿਚ। ਪ੍ਰਸਿੱਧ ਵਿਦਵਾਨ ਤੇ ਭਗਤ ਰਾਗ ਸੋਰਠਿ ਵਿਚ ਗੁਰੂ ਗ੍ਰੰਥ ਸਾਹਿਬ ਵਿਖੇ ਇਨ੍ਹਾਂ ਦੇ ਦੋ ਸ਼ਬਦ ਹਨ।

**ਸੂਰਦਾਸ**—ਮਦਨ ਮੋਹਨ ਸੂਰਦਾਸ (ਜਨਮ 1529ਈ.) ਇਹ ਅਕਬਰ ਸਮੇਂ ਅਵਧ ਵਿਚ ਸੰਦੀਲਾ ਦਾ ਹਾਕਮ ਸੀ। ਇਹ ਬਾਅਦ ਵਿਚ ਭਗਤ ਹੋ ਗਿਆ। ਇਸ ਦੀ ਸਮਾਧੀ ਕਾਸ਼ੀ ਲਾਗੇ ਹੈ। **ਗੁਰੂ ਗ੍ਰੰਥ ਸਾਹਿਬ** ਵਿਚ ਰਾਗ ਸਾਰੰਗ ਵਿਚ ਇਸ ਦਾ ਇਕ ਸ਼ਬਦ (ਸਤਰ) ਹੈ।

**ਦੀਦ-ਬ-ਦੀਦ**—ਆਮੋ ਸਾਹਮਣੇ

**ਬਿਭੇਦ**—ਸ਼ੰਕੇ

## ਖੁਸ਼ਹਾਲ ਚੰਦ

**ਕੁਤਬਦੀਨ**—ਕੁਤਬਦੀਨ ਬਖਤਿਆਰ ਕਾਕੀ, ਚਿਸ਼ਤੀ ਸਿਲਸਿਲੇ ਪ੍ਰਸਿੱਧ ਸੂਫ਼ੀ ਫਰੀਦ

**ਬਹਾਉਦੀਨ ਨਕਸ਼ਬੰਦ**—ਪ੍ਰਸਿੱਧ ਨਕਸ਼ਬੰਦੀ ਸੂਫ਼ੀ ਫਰੀਦ ਜਿਸ ਅਧੀਨ ਇਸ ਸਿਲਸਿਲੇ ਨੇ ਕਾਫ਼ੀ ਵਿਕਾਸ ਕੀਤਾ। ਮੌਤ ਮਾਰਚ 1389 ਈ. **ਹਜਰਤ ਉਲ ਕੁਦਸ**, (ਉਰਦੂ) ਭਾਗ 1, ਪੰਨੇ 119—160.

**ਬਾਜੀਦ**—ਬਾਯੀਦ, ਫਰੀਦ ਜੋ ਬਿਸਤਾਮ (ਈਰਾਨ) ਵਿਚ ਰਹਿੰਦਾ ਸੀ।

## ਸਾਧੂ ਜਨ

**ਕਾਨ੍ਹਾ**—ਲਾਹੌਰ ਵਾਸੀ, ਗੁਰੂ ਅਰਜਨ ਦੇਵ ਦਾ ਸਮਕਾਲੀ ਭਗਤ। ਇਸ ਦੀ ਬਾਣੀ ਸ਼ਬਦ ਸਲੋਕ (ਪੰਨਾ 166) ਵਿਚ ਮਿਲਦੀ ਹੈ।

**ਸੂਰ ਦੋਉ**—ਸੂਰਦਾਸ (ਕ੍ਰਿਸ਼ਣ ਭਗਤ) ਅਤੇ ਮਦਨ ਮੋਹਨ ਸੂਰਦਾਸ

1. ਬ੍ਰਜ ਵਾਸੀ, ਵਲਭਾਚਾਰੀਆ ਦਾ ਸਿੱਖ, **ਸੂਰ ਸਾਗਰ** ਦਾ ਕਰਤਾ (ਜਨਮ 1540 ਬਿ.)

2. ਮਦਨ ਮੋਹਨ, ਸੰਦੀਲਾ ਦਾ ਹਾਕਮ (ਜਨਮ 1586 ਬਿ.)

**ਮੀਰਾ ਬਾਈ**—ਰਾਜਾ ਰਤਨ ਸਿੰਘ ਰਾਠੌਰ ਮੇਰਤਾ ਦੇ ਰਾਜਾ ਦੀ ਪੁੱਤਰੀ ਅਤੇ ਰਾਜਾ ਸਾਂਗਾ ਦੇ ਪੁੱਤਰ ਭੋਜ ਰਾਜ ਦੀ ਪਤਨੀ। ਕ੍ਰਿਸ਼ਣ ਭਗਤ (1548-1603 ਬਿ.)

**ਬਾਜੀਦ**—ਪ੍ਰਸਿੱਧ ਸੂਫ਼ੀ ਭਗਤ ਪਠਾਣ। ਇਹ ਵੇਦਾਂਤੀ ਹੋਇਆ ਅਤੇ ਇਸ ਨੇ ਪੰਜਾਬੀ ਰਚਨਾਵਾਂ ਕੀਤੀਆਂ ਜਿਨ੍ਹਾਂ ਦਾ ਮੁੱਢ ਹੈ, ਵਜੀਦਾ ਕੌਣ ਸਾਹਿਬ ਨੂੰ ਆਖੇ, ਆਦਿ।

**ਮਾਧੋਦਾਸ**—ਇਕ ਭਗਤ ਜਿਸ ਦੀ ਸਾਧਨਾ ਦਾ ਉੱਲੇਖ ਰਾਘਵਦਾਸ ਦੀ **ਭਗਤਮਾਲ** (ਪੰਨਾ 110) ਵਿਚ ਪ੍ਰਾਪਤ ਹੈ।

**ਦਿਵਰਾਜ ਸੰਮੀ**—ਇਸ ਬਾਰੇ ਪਤਾ ਨਹੀਂ ਲੱਗਾ

**ਕਕੜ ਰਹੋਆ**—ਉਸ ਬਾਰੇ ਜਾਣਕਾਰੀ ਨਹੀਂ ਮਿਲੀ

**ਮੁਕੰਦਾ**—ਮੁਕੰਦ ਦੀ ਰਚਨਾ ਰਜਬ ਦੀ **ਸਰਬੰਗੀ** ਵਿਚ ਹੈ, (ਪੰਨਾ 6)

**ਤੀਰਥ ਅਰੋੜਾ**—ਇਸ ਬਾਰੇ ਪਤਾ ਨਹੀਂ ਚਲਿਆ

**ਭੁਟਾ ਸੁਆਮੀ**— ਭੂਟੇ ਦੀ ਰਚਨਾ **ਸ਼ਬਦ ਸਲੋਕ** (ਪੰਨਾ 214) ਵਿਚ ਹੈ।

**ਸੰਤ ਦਾਸ (ਦੋ)**—ਇਕ ਸੰਤਦਾਸ ਦੀ ਰਚਨਾ ਰਜਬ ਦੀ **ਸਰਬੰਗੀ** ਵਿਚ ਹੈ। (ਪੰਨਾ 51)

**ਅਨਹੋਤਾ ਬਿਹਾਰੀ**—ਇਸ ਬਾਰੇ ਜਾਣਕਾਰੀ ਪ੍ਰਾਪਤ ਨਹੀਂ ਹੋਈ

**ਬਿਬੇਕ ਦਾਸ**—ਇਸੇ ਬਾਰੇ ਕੁਝ ਪਤਾ ਨਹੀਂ ਲੱਗਾ

**ਰਾਮਥੰਮਨ ਬੈਰਾਗੀ**—ਗੁਰੂ ਨਾਨਕ ਦੇਵ ਜੀ ਦੀ ਮਾਸੀ ਦਾ ਪੁੱਤਰ ਬੈਰਾਗੀ ਸਾਧੂ, ਇਸ ਦਾ ਥਾਂ ਕਸੂਰ ਵਿਖੇ ਹੈ।

**ਜਲ੍ਹਣ**—ਇਨ੍ਹਾਂ ਦਾ ਸਥਾਨ ਨੌਸ਼ਹਰਾ ਢਾਲਾ ਅੰਮ੍ਰਿਤਸਰ ਵਿਚ ਹੈ। ਇਹ ਬੈਰਾਗੀ ਸੰਤ ਸਨ। ਇਨ੍ਹਾਂ ਦੀ ਬਾਣੀ 392 ਸਾਖੀਆਂ ਤੇ 44 ਸ਼ਬਦ ਹਨ।

## ਦਰਬਾਰੀ ਦਾਸ, ਪੋਥੀ ਹਰਿਜਸ

**ਕਲਾਲਨ**—ਕਥਿਤ ਨੀਚ ਜਾਤ ਦੀ ਔਰਤ। ਇਹ ਲੋਕ ਸ਼ਰਾਬ ਕੱਢ ਕੇ ਵੇਚਣ ਦਾ ਧੰਦਾ ਕਰਦੇ ਸਨ।

**ਹਲੇ ਯਾਰਾ**—ਭਗਤ ਨਾਮਦੇਵ ਦੇ ਤਿਲੰਗ ਰਾਗ ਵਿਚਲੇ ਸ਼ਬਦ 'ਹਲੇ ਯਾਰਾ ਖੁਸਿਖਬਰੀ'॥ ਦੇ ਆਰੰਭਿਕ ਸ਼ਬਦ

**ਜਯਾਰਥ ਕਥਾ**—ਸੱਚੀ ਕਥਾ

**ਮਦਨ ਸਰੂਪ**—ਕਾਮਦੇਵ ਵਰਗਾ

**ਬੀਜਨਾ**—ਬਿਜਨ-ਵਯਜਨ, ਪੱਖਾ

**ਅਸੁੱਧ-ਬੇਸੁੱਧ**—ਕਾਮ ਭਾਵਨਾ ਵਿਚ ਮਸਤ

**ਰਿਤਿ**—ਕਾਮਦੇਵ ਦੀ ਪਤਨੀ, ਰਤੀ

**ਖਿਰਕ**—ਖਿੜਕੀ, ਦਰਵਾਜਾ

**ਕੁੰਡੁ**—ਜੋ ਜਲ ਦੀ ਰਖਿਆ ਕਰੇ, ਟੋਆ

**ਭੀਤ**—ਕੰਧ

**ਮਾਟ**—ਮੱਟੀ, ਮਿੱਟੀ ਦਾ ਵੱਡਾ ਬਰਤਨ

**ਭਗਤਿ ਅਭਗਤਿ**—ਤਤਕਾਲੀ ਵਿਵਸਥਾ ਦੀ ਆਲੋਚਨਾ ਦਾ ਇਕ ਰੂਪ

**ਰਾਮ ਆਖਯਾ ਮੁਖ ਅੰਤ ਮਹਿ**—ਇਹ ਵੀ ਸਾਧਨਾ ਦਾ ਖਾਸ ਰੂਪ ਦਰਸਾਉਂਦਾ ਹੈ।

**ਕਾਂਇਥ**—ਕਾਇਸਥ ਜਾਤੀ, ਇਹ ਸੂਦ੍ਰ ਪਤਨੀ ਤੇ ਛੱਤ੍ਰੀ ਪਿਤਾ ਦੇ ਸੰਜੋਗ ਤੋਂ ਜਨਮੀ

**ਹੁਦਦਾਰ**—ਅਹੁਦੇਦਾਰ

**ਰਖਤ**—ਅਸਬਾਬ, ਸਮਾਨ

**ਵੈਸਨ ਮਾਰਗ**—ਵੈਸ਼ਾਂ ਦੀ ਮਰਯਾਦਾ

**ਇਕਲਾਸ**—ਇਖਲਾਸ, ਮਿਤ੍ਰਤਾ

**ਬਰਤ ਇਕਾਦਸੀ**—ਚੰਦ੍ਰ ਮਹੀਨੇ ਦੀ ਅੰਧੇਰੇ ਤੇ ਚਾਨਣੇ ਪੱਖ ਦੀ ਗਿਆਰਵੀਂ ਤਾਰੀਖ। ਵੈਸ਼ਣਵ ਮਤ ਵਿਚ ਏਕਾਦਸੀ ਨੂੰ ਵਰਤ ਰੱਖਣਾ ਪੁੰਨ ਕਰਮ ਹੈ। ਇਸ ਰਚਨਾ ਵਿਚ ਇਸ ਦੀ ਕਾਫ਼ੀ ਅਹਿਮੀਅਤ ਦਰਸਾਈ ਗਈ ਹੈ।

**ਅਗਲਾ**—ਬਹੁਤਾ

**ਉਪਾਰਨ**—ਪਾਰਣ, ਵਰਤ ਦੀ ਸਮਾਪਤੀ

**ਦਰੋਗਾ**—ਦਾਰੋਗਾ, ਨਿਗਰਾਨੀ ਕਰਨ ਵਾਲਾ ਕਰਮਚਾਰੀ

**ਪਨੀ ਨਾ ਹਾਜਤ**—ਜੁੱਤੀ ਵੀ ਨਾ ਪਾਵੇ

**ਹਿੰਙਾਰ**—ਹਜਾਰ ?

**ਜਗਾਤ**—ਆਪਣੀ ਜਾਇਦਾਦ ਵਿਚੋਂ ਧਰਮ ਅਰਥ ਹਿੱਸਾ ਦੇਣਾ, ਟੈਕਸ

**ਹਾਸਲ**—ਪ੍ਰਾਪਤ

**ਅਨਹੱਕ**—ਨਾਜਾਇਜ

**ਆਇਸ**—ਹੁਕਮ

**ਭੰਭਾ**—ਛੇਕ, ਮੋਰੀ, ਅਦੂਲੀ

**ਰਜਕ**—ਛੀਬਾ ਰੰਗਰੇਜ, ਕਪੜੇ ਤੇ ਰੰਗ ਚੜਾਉਣ ਵਾਲਾ

**ਅਛੋਪ**—ਅਛੂਤ, ਜੋ ਛੂਹਣ ਯੋਗ ਨਹੀਂ

**ਲਾਰ**—ਕਤਾਰ, ਦਾਮਨ

**ਅੰਕਾ**—ਅੰਕ, ਮਨ, ਅੰਤਹਕਰਣ

**ਅਲਾਉ**—ਆਲਾਪ, ਵਾਰਤਾਲਾਪ

**ਜਾਮ**—ਯਾਮ, ਪਹਿਰ, ਤਿੰਨ ਘੰਟਿਆ ਦਾ ਸਮਾਂ

**ਜੇਮਨ**—ਜੇਵਣ ਛਕਣ, ਖਾਣ

**ਖਣ**—ਖੰਡ, ਰਚਨਾ ਦਾ ਹਿੱਸਾ, ਭਾਗ

**ਸਫਰੀ**— ਜਲ ਵਿਚ ਸਫਰ ਕਰਨ ਵਾਲੀ, ਮੱਛੀ

**ਸਦਨ**—ਬੈਠਣ ਦੀ ਥਾਂ, ਘਰ

**ਪਿਲਿਆ**—ਇਛੁਕ ਹੋਇਆ

**ਧਵਰਤਾ**—ਧਵਲਤਾ, ਸੱਚੀ ਕਿਰਤ

**ਗਲਤਾਨ**—ਰੁਝਿਆ, ਲੀਨ

**ਮੰਡਨ**—ਸਿੰਗਾਰਨ ਦੀ ਕ੍ਰਿਆ, ਸਜਾਉਣਾ

**ਪ੍ਰਾਕ੍ਰਿਤ**—ਲੌਕਿਕਤਾ, ਘਰੇਲੂ ਕਾਰਜ

**ਭੌਦੂ ਭੌਰ**—ਭੂੰਡ ਤੇ ਭੌਰ

**ਬੀਨਾ**—ਵਿਚਾਰਨ ਵਾਲਾ, ਲੰਮੀ ਸੋਚ ਵਾਲਾ

**ਗਰਕਾਬ**—ਡੁੱਬਿਆ ਹੋਇਆ, ਲੀਨ ਹੋਇਆ

**ਕਨਕ**—ਸੋਨਾ

**ਬਿਖਈ**—ਵਿਸ਼ਈ, ਕਾਮੀ

**ਰਾਵਨ**—ਭਵਨ, ਭੋਗਣ

**ਕੁਰੰਕ**— ਕੁਰੰਗ, ਮ੍ਰਿਗ, ਹਿਰਣ

**ਥਿਰਤਾ**—ਸਥਿਰਤਾ

**ਕਾਟੀ ਕਾਗਦੁ ਗੁਡੀਆ**—ਆਨੀਲੇ ਕਾਗਦੁ ਕਾਟੀਲੈ ਗੁਡੀ ਆਕਾਸ....ਭਗਤ ਨਾਮਦੇਵ ਦੀ ਬਾਨੀ ਦੇ ਰਾਮਕਲੀ ਰਾਗ ਦੇ ਪਹਿਲੇ ਸ਼ਬਦ ਦੇ ਮੁੱਢਲੇ ਸ਼ਬਦ.

**ਨਾਮਾ ਕਹੈ ਤਿਲੋਕੇ ਤਾਈ**—ਇਸ ਤੋਂ ਅਗਲੀ ਸਾਖੀ ਗੋਸਟਿ ਸ੍ਰੀ ਨਾਮੇ ਤਿਲੋਚਨ ਕੀ ਵਿਚ ਵੀ ਹੈ।

**ਸੇਰ ਚੂਨ**—ਸੇਰ ਆਟਾ ਚੂਰਣ, ਆਟਾ)

**ਰਬੜਾਵਨਾ**—ਭਕਾਈ ਕਰਾਉਣਾ, ਮਜ਼ਾਕ ਕਰਨਾ

**ਸਾਇਤ**—ਘੜੀ, ਵੇਲਾ ਸਮਾਂ

**ਰੁਕਮਨ ਨਾਹੁ**—ਰੁਕਮਣੀ ਦਾ ਪਤੀ ਕ੍ਰਿਸ਼ਣ, ਪਰਮ ਸੱਤਾ

**ਆਮਾ**—ਆਮ ਜਨਤਾ

**ਭਿਆਨ ਛਿਆਯਾ**—ਭਿਉਂਕੇ ਨਸ਼ਟ ਕੀਤਾ

**ਬੇਤਾ**—ਵੇਤ੍ਰ, ਜਾਣਨ ਵਾਲਾ

**ਸੰਧਯਾ**—ਸੂਰਜ ਦੇ ਨਿਕਲਣ ਤੇ ਛਿਪਣ ਸਮੇਂ ਕੀਤੇ ਗਏ ਧਰਮ ਸਾਸਤ੍ਰ ਅਨੁਸਾਰ ਕਰਮਕਾਂਡ

**ਬੇਣੀ ਸੰਗਮ**—ਗੰਗਾ, ਯਮੁਨਾ ਤੇ ਸਰਸਵਤੀ ਦਾ ਸੰਗਮ

**ਕੁਟੰਬਾ**—ਸੋਟਾ, ਡੰਡਾ

**ਹਲੇਯਾਰਾ**—ਇਹ ਸ਼ਬਦ ਹਲੇਯਾਰਾ ਖੁਸਿਖਬਰੀ ਸ਼ਬਦ ਦੇ ਮੁੱਢਲੇ ਸ਼ਬਦ ਹਨ।

**ਤ੍ਰੈ ਸੌ ਪਦਾ**—ਇਹ ਰਚਨਾ ਅਜੇ ਪ੍ਰਾਪਤ ਨਹੀਂ ਹੋਈ

**ਅੰਭ**—ਜਲ ਪਾਣੀ

## ਬਾਬਾ ਰਮਦਾਸ

**ਹੋਰੀ**—ਹੋਲੀ, ਹੋਲਿਕਾਦਹਨ, ਫੱਗਣ ਸੁਦੀ 15 ਦਾ ਤਿਉਹਾਰ

**ਹਿੰਡੋਲ ਰਾਗ**—ਛੇ ਮੁਖ ਰਾਗਾਂ ਵਿਚੋਂ ਇਕ। ਇਹ ਕਲਿਆਣ ਠਾਟ ਦਾ ਔੜਵ ਰਾਗ ਹੈ।

**ਨਾਰਦ**—**ਨਾਰਦ ਪੰਚਰਾਤ੍ਰ** ਦਾ ਕਰਤਾ, ਬ੍ਰਹਮ ਦਾ ਪੁੱਤਰ, ਇਕ ਰਿਸ਼ੀ।

**ਧੁਰਪਤਿ**—ਧ੍ਰਵਪਦ, ਚਾਰ ਤਾਲ ਦਾ ਗੀਤ।

**ਧਮਾਲ**—ਹੋਲੀ ਦਾ ਗੀਤ

**ਧ੍ਰੂ**—ਰਾਜਾ ਉੱਤਾਨਪਾਦ ਦਾ ਪੁੱਤਰ। ਇਸ ਨੇ ਮਤ੍ਰੇਈ ਮਾਂ ਦੇ ਵਿਹਾਰ ਤੋਂ ਤੰਗ ਆ ਕੇ ਭਗਤੀ ਕੀਤੀ ਅਤੇ ਫਿਰ ਅੱਟਲ ਰਾਜ ਪ੍ਰਾਪਤ ਕੀਤਾ।

**ਸੁਖਦੇਉ**—ਸੁਕਦੇਓ, ਵਿਆਸ ਮੁਨੀ ਦਾ ਪੁੱਤਰ, ਰਿਸ਼ੀ। ਇਸ ਨੇ ਰਾਜਾ ਜਨਕ ਤੋਂ ਬ੍ਰਹਮ ਵਿਦਿਆ ਪ੍ਰਾਪਤ ਕੀਤੀ।

**ਅਲਤਾਮਚ**—ਅਲਤਾ, ਲਾਖ ਤੋਂ ਬਣਿਆ ਲਾਲ ਰੰਗ ਜੋ ਸ਼ਾਦੀ ਤੇ ਹੋਲੀ ਮੌਕੇ ਵਰਤੀਦਾ ਹੈ।

**ਤੁਰਸੀ**—ਤੁਲਸੀ, ਰਾਜਪੁਰ (ਬਾਂਦਾ) ਦਾ ਵਾਸੀ। **ਰਾਮਚਰਿਤ ਮਾਨਸ** ਦਾ ਕਰਤਾ ਦੇਹਾਂਤ 1680 ਬਿ. ਕਾਸ਼ੀ ਵਿਚ।

**ਕਰਮਾਬਾਈ**—ਦੱਖਣ ਦੇ ਖਾਜਲ ਪਿੰਡ ਵਾਸੀ ਪੰਡਿਤ ਪਰਸ ਰਾਮ ਦੀ ਪੁੱਤਰੀ ਵੈਸ਼ਣਵ ਭਗਤ ਜੋ ਜ਼ਿਆਦਾਤਰ ਵ੍ਰਿੰਦਾਵਨ ਵਿਚ ਰਹੀ। ਭਗਵਾਨ ਨੇ ਇਸ ਦੀ ਖਿਚੜੀ ਖਾਧੀ ਸੀ।

**ਖੋਜੀ**—ਵੈਸ਼ਣਵ ਸੰਤ। ਇਸ ਦਾ ਉੱਲੇਖ ਰਾਘਵਦਾਸ ਦੀ **ਭਗਤਮਾਲ**, (78) ਵਿਚ ਮਿਲਦਾ ਹੈ।

**ਪਰਸਾ**—ਪਰਸਰਾਮ, ਇਸ ਦਾ ਉੱਲੇਖ ਰਾਘਵ ਦਾਸ ਦੀ **ਭਗਤਮਾਲ** (78) ਤੇ ਮਿਲਦਾ ਹੈ।

**ਨਰਸੀ**—ਜੂਨਾਗੜ੍ਹ (ਗੁਜਰਾਤ ਵਿਚ ਜਨਮੇ (1507-1572 ਬਿ.) ਇਕ ਭਗਤ। ਇਸ ਦੀ ਹੁੰਡੀ ਦ੍ਵਾਰਿਕਾ ਵਿਚ ਸਾਵਲਸ਼ਾਹ ਨੇ ਤਾਰੀ ਸੀ।

**ਬਭੀਸ਼ਣ**—ਰਾਵਨ ਦਾ ਛੋਟਾ ਭਰਾ ਜੋ ਲੰਕਾ ਯੁੱਧ ਸਮੇਂ ਰਾਮ ਚੰਦ੍ਰ ਨਾਲ ਆ ਮਿਲਿਆ।

**ਨੇਤ**—ਨੇਤਿ, ਨਾ ਇਤਿ। ਅੰਤ ਨਹੀਂ ਜਿਸਦਾ, ਪਰਮ ਸੱਤਾ।

**ਬਾਸਗ**—ਬਾਸੁਕ। ਇਕ ਸਰਪ ਰਾਜ ਜਿਸ ਦਾ ਨੇਤ੍ਰਾ ਬਣਾ ਕੇ ਸਾਗਰ ਮੰਥਨ ਕੀਤਾ ਗਿਆ ਸੀ।

**ਤੁਲਹਾ**—ਨਦੀ ਪਾਰ ਕਰਨ ਵਾਸਤੇ ਰੱਸਿਆਂ ਨਾਲ ਲਕੜਾਂ ਦਾ ਬੰਨ੍ਹਿਆ ਤੁਲ੍ਹਾ।

**ਖੇਬ**—ਖੇਪ, ਮਾਨ ਦੀ ਵਸਤੂ, ਨਾਮ ਭਗਤੀ

## ਸੈਣ ਸਾਗਰ ਗ੍ਰੰਥ

**ਗਰਕ**—ਲੀਨ, ਹੋਣਾ

**ਛਿਮਾਹੀ**—ਛੇ ਮਹੀਨੇ ਦੀ ਤਨਖਾਹ, ਬੰਧਨ

**ਅਜਪਾ ਜਾਪ**—ਜੀਭ, ਸਾਹ ਆਦਿ ਦੀ ਸਹਾਇਤਾ ਤੋਂ ਬਿਨਾਂ ਚਿਤ ਬਿਰਤੀ ਰਾਹੀਂ ਕੀਤਾ ਜਾਪ।

**ਆਰਤੀ**—ਇਸ਼ਟ ਦੀ ਮੂਰਤੀ ਜਾਂ ਪ੍ਰਤੀਕ ਅੱਗੇ ਦੀਵਾ ਘੁਮਾ ਕੇ ਪੂਜਾ ਕਰਨੀ। ਆਰਤੀ ਰੂਪਾਕਾਰ ਵੀ ਹੈ ਜਿਸ ਵਿਚ ਸ਼ਬਦ ਰਚੇ ਜਾਂਦੇ ਹਨ।

**ਗੁਰਮੰਤ੍ਰ**—ਉਹ ਮੰਤਰ ਜੋ ਕੋਈ ਧਰਮ/ਮਜ਼ਬ ਧਾਰਨ ਕਰਨ ਸਮੇਂ ਉਪਦੇਸ਼ ਕੀਤਾ ਜਾਂਦਾ ਹੈ।

**ਓ ਅੰਕਾਰ, ਓ**—ਇਸ ਦਾ 'ਅਵ' ਧਾਤੂ ਹੈ। ਇਸਦਾ ਅਰਥ ਹੈ, ਰੱਖਿਆ ਕਰਨਾ ਤ੍ਰਿਪਤ ਹੋਣਾ, ਫੈਲਣਾ ਆਦਿ। ਇਸ ਪਦ ਪਰਮ ਸੱਤਾ ਦਾ ਬੋਧਨ ਹੈ।

**ਸਾਹਿਬ ਸਿੰਘ ਨਾਈ**—ਪੰਜ ਪਿਆਰਿਆਂ ਵਿਚੋਂ। ਵੇਖੋ ਪੁਸਤਕ, **ਪੰਜ ਪਿਆਰੇ**, ਚਤਰ ਸਿੰਘ ਜੀਵਨ ਸਿੰਘ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, 2002

**ਚੌਂਰਾ**—ਦੇਵ ਮੰਦਰ

**ਅਨੂਪੂਰਣਾ**—ਦੇਵੀ ਜੋ ਅੰਨ ਨਾਲ ਸੇਵਕਾਂ ਦੇ ਘਰ ਭਰਦੀ ਹੈ। ਇਸ ਦੀ ਪੂਜਾ ਦਾ ਤਿਉਹਾਰ ਚੇਤ ਸੁਦੀ 8 ਹੈ।

**ਬਾਬਾ ਜਿੰਦਾ**—ਖ੍ਰਆਜਾ ਖਿਜ਼ਰ, ਵਰੁਣ ਦੇਵਤਾ

**ਮਾਇਆ**—ਸੱਤ ਪੁਰੀਆਂ ਵਿਚੋਂ ਬਿਹਾਰ ਵਿਚ ਪਟਨੇ ਲਾਗੇ ਫਲਗੂ ਨਦੀ ਦੇ ਕਿਨਾਰੇ।

**ਪਿੰਡ ਭਰਾਉਣਾ**—ਪਿੱਤਰਾਂ ਨਮਿਤ ਅਰਪੇ ਹੋਏ ਜੌਂ ਦੇ ਆਟੇ ਆਦਿ ਦੇ ਪਿੰਨੇ। ਇਹ ਰਸਮ ਗਇਆ ਵਿਚ ਕੀਤੀ ਜਾਂਦਾ ਹੈ।

**ਕੋਲੂ ਬ੍ਰਾਹਮਣ**—ਸੈਣ ਜੀ ਦੀ ਸਾਖੀ ਤੇ ਪਤਰੀ ਦਾ ਲਿਖਾਰੀ

**ਅਵਾਦਾਨੀ**—ਆਬਾਦਾਨੀ, ਆਬਾਦੀ

**ਜਗਨਨਾਥ**—ਦ੍ਵਾਰਿਕਾ ਪੁਰੀ ਵਿਚ ਜਗਨ ਨਾਥ (ਕ੍ਰਿਸ਼ਣ) ਦਾ ਸਥਾਨ

**ਗੋਕਲ**—ਮਥੁਰਾ ਦੇ ਦੱਖਣ ਵਿਖੇ ਯਮੁਨਾ ਨਦੀ ਕਿਨਾਰੇ ਇਕ ਪਿੰਡ ਜਿਥੇ ਕ੍ਰਿਸ਼ਣ ਜੀ ਦਾ ਪਾਲਣਹਾਰ ਗਵਾਲਾ ਰਹਿੰਦਾ ਸੀ।

**ਕੇਸਵਾ**—ਸੁੰਦਰ ਕੇਸਾਂ ਵਾਲਾ, ਵਿਸ਼ਣੂ ਭਾਵ ਪਰਮ ਸੱਤਾ

**ਆਲਾਵੰਤੀ**—ਘਰ ਵਾਲੇ, ਮੰਦਰ ਦੇ ਬਿਪਰ, ਪੁਜਾਰੀ

**ਅਨਹਦ**—ਅਨਾਹਤ ਨਾਦ। ਉਹ ਸ਼ਬਦ ਜੋ ਬਗੈਰ ਕਿਸੇ ਚੋਟ ਤੋਂ ਪੈਦਾ ਹੋਇਆ ਹੋਵੇ। ਯੋਗਮਤ ਅਨੁਸਾਰ ਉਹ ਸ਼ਬਦ ਜੋ ਦਸਮ ਦੁਆਰ ਵਿਚ ਜੋਗੀ ਸੁਣਦੇ ਹਨ।

**ਸਾਰੰਗ ਪਾਣੀ**—ਪ੍ਰਿਥਵੀ ਹੋ ਜਿਸ ਦੇ ਹੱਥਾਂ ਵਿਚ ਪਰਵਰਦਮਾਰ, ਪਰਮ ਸੱਤਾ

**ਕਲਰ**—ਕਰੜੀ ਜ਼ਮੀਨ ਜਿਸ ਵਿਚ ਸੋਰਾ ਹੋਵੇ ਅਤੇ ਖੇਤੀ ਨਾ ਹੋ ਸਕੇ।

**ਪੈਸੇਰਾ**—ਪੰਸੇਰਾ, ਪੰਜ ਸੇਰ ਦਾ ਵੱਟਾ

**ਹਾਰਟ**—ਟਿੰਡਾ ਵਾਲਾ ਖੂਹ, ਹਰਹਟ

**ਵਡੀਰਨਾ**—ਵਡਿਆਉਣਾ

**ਬਕੁਲੀ**—ਉਬਲਿਆ ਹੋਇਆ ਅੰਨ

**ਟਿੰਡ**—ਹਾਰਟ, ਖੂਹ ਵਿਚੋਂ ਪਾਣੀ ਕੱਢਣ ਵਾਲਾ ਮਿੱਟੀ ਦਾ ਭਾਂਡਾ

**ਕਾਲੀ**—ਇਕ ਸੱਪ ਜੋ ਕ੍ਰਿਸ਼ਣ ਜੀ ਨੇ ਯਮੁਨਾ ਵਿਚੋਂ 'ਕੱਢਿਆ, ਕਾਲੀਯ

**ਦੇਵਿਕੀ ਨੰਦਨ**—ਦੇਵਿਕੀ ਦਾ ਪੁੱਤਰ, ਸ੍ਰੀ ਕ੍ਰਿਸ਼ਣ

**ਮੁਕੰਦ**—ਮੁਕਤੀ ਦਾਤਾ, ਪਰਮ ਸੱਤਾ

**ਗਰੁੜ**—ਕਛੱਪ ਦਾ ਪੁੱਤਰ, ਵਿਸ਼ਣੂ ਦਾ ਵਾਹਨ, ਪੰਛੀਆਂ ਦਾ ਰਾਜਾ

**ਚੌਦਸ**—ਚੰਦ੍ਰਮਾ ਦੀ ਵਦੀ, ਸੁਦੀ ਦੀ ਚੌਦਵੀ ਤਿਥੀ,

**ਕੌਸ਼ਲਿਆ**—ਕੌਸਲ ਦੇਸ ਦੇ ਰਾਜੇ ਦੀ ਕੰਨਿਆ, ਰਾਮਚੰਦ੍ਰ ਦੀ ਮਾਤਾ

**ਪਰਸ ਰਾਮ**—ਕੁਹਾੜਾ ਧਾਰੀ ਰਾਮ, ਵਿਸ਼ਣੂ ਦਾ ਅਵਤਾਰ। ਇਸ ਨੇ ਤ੍ਰੇਤਾ ਯੁੱਗ ਦੇ ਆਰੰਭ ਵਿਚ ਕਸ਼ਤ੍ਰੀਆਂ ਦਾ ਨਾਸ਼ ਕੀਤਾ।

**ਅਭੈਪੁਰੀ**—ਉਹ ਪੁਰੀ ਜਿਥੇ ਨਿਰਭੈਤਾ ਹੋਵੇ।

**ਧਾਮਾ**—ਭਿਖਿਆ ਦਾ ਅੰਨ, ਇਕ ਵਾਰੀ ਪਰੋਸਿਆ ਅੰਨ

**ਰਸੋਈ**—ਸਿੱਧ ਕੀਤਾ ਹੋਇਆ ਅੰਨ

**ਬਰਸਾਤ ਕੱਟਣੀ**—ਮੀਂਹ ਦੀ ਰੁੱਤ, ਸੌਣ ਭਾਦੋਂ ਦਾ ਚੌਮਾਸਾ। ਹਾੜ ਸੁਦੀ 12 ਤੋਂ ਕਤਕ ਸੁਦੀ 12 ਦਾ ਸਮਾਂ। ਇਹ ਸਮਾਂ ਇਕ ਥਾਂ ਠਹਿਰਾਅ ਕੀਤਾ ਜਾਂਦਾ ਸੀ ਤਾਂ ਕਿ ਬਰਸਾਤ ਜਾਂ ਗਰਮੀ ਤੋਂ ਤਕਲੀਫ ਨਾ ਹੋਵੇ।

**ਸ੍ਰੀ ਨਗਰ**—ਗੜਵਾਲ ਵਿਚ ਅਲਕ ਨੰਦਾ ਨਦੀ ਦੇ ਕਿਨਾਰੇ ਇਕ ਨਗਰ। 1894 ਵਿਚ ਗੁਹਾਨਾ ਝੀਲ ਦਾ ਬੰਨ੍ਹ ਟੁੱਟ ਜਾਣ ਕਰਕੇ ਇਹ ਸ਼ਹਿਰ ਰੁੜ੍ਹ ਗਿਆ।

**ਜੁਲ ਜੋਧਨ**—ਦੁਰਯੋਧਨ, ਕੌਰਵ ਧਿਰਤ ਰਾਸ਼ਟ੍ਰ ਦਾ ਵੱਡਾ ਪੁੱਤਰ, ਹਸਤਨਾਪੁਰ ਦਾ ਰਾਜਾ

**ਬੈਠਿਕ**—ਬੈਠਣ ਦਾ ਮਕਾਨ, ਡੇਰਾ।

**ਸੀਆਂ**—ਸੀਵਾਂ, ਸੀਮਾ, ਹੱਦ।

**ਮਹੋਛਾ**—ਕਿਸੇ ਮੁਖੀ ਵਿਅਕਤੀ ਦੇ ਮਰਨ ਤੇ ਜੱਗ ਆਦਿ ਕਰਮ।

**ਮਰਤੰਜਾ**—ਸ਼ਿਵ ਜੀ ਦਾ ਮੰਤਰ, ਜੋ ਮੌਤ ਤੋਂ ਬਚਾਉਂਦਾ ਹੈ।

**ਸੇਲੀ**—ਕਾਲੀ ਉੱਨ ਜਾਂ ਰੇਸ਼ਮੀ ਗੁੰਦਵੀਂ ਰੱਸੀ ਜਿਸ ਨੂੰ ਫ਼ਕੀਰ ਸਾਫੇ ਜਾਂ ਟੋਪੀ ਤੇ ਬੰਨ੍ਹਦੇ ਹਨ।

**ਗੁਰਮਾਤ੍ਰਾ**—ਗੁਰੂ ਦੇ ਨਿਯਮ ਪ੍ਰਗਟ ਕਰਨ ਵਾਲੇ ਨਿਯਮ।

**ਗੁਰ ਪ੍ਰਣਾਲੀ**—ਗੁਰੂ ਦੀ ਬੰਸਾਵਲੀ।

**ਗਾਤ੍ਰੀ ਜਪ**—ਗਾਇਤ੍ਰੀ ਜਾਪ ਜੋ ਗਾਉਣ ਵਾਲੇ ਦੀ ਰੱਖਿਆ ਕਰੇ। ਇਹ ਮਹਾਮੰਤ੍ਰ ਸੂਰਜ ਦੇਵਤੇ ਅੱਗੇ ਪ੍ਰਾਰਥਨਾ ਮਾਤ੍ਰ ਹੈ। ਇਸ ਨੂੰ ਕੇਵਲ ਉੱਪਰਲੇ ਤਿੰਨ ਵਰਣਾਂ ਦੇ ਲੋਕ ਜਪ ਸਕਦੇ ਹਨ।

**ਕੰਠੀ**—ਕਾਠ ਦੇ ਮਣਕਿਆਂ ਦੀ ਮਾਲਾ।

**ਤਿਲਕ**—ਚੰਦਨ, ਕੇਸਰ, ਭਸਮ ਦਾ ਮੱਥੇ ਤੇ ਸਰੀਰ ਦੇ ਹੋਰ ਅੰਗਾਂ ਤੇ ਲਗਾਇਆ ਚਿੰਨ੍ਹ। ਸ਼ੈਵ ਟੇਢਾ ਤੇ ਵੈਸ਼ਣਵ ਖੜਾ ਤਿਲਕ ਲਾਉਂਦੇ ਹਨ।

**ਮਾਲਾ**—ਫੁੱਲਾਂ ਜਾਂ ਰਤਨਾਂ ਦਾ ਹਾਰ।

**ਰੋਕ**—ਨਕਦ ਧਨ

**ਹੁੰਡੀ**—ਸ਼ਾਹੂਕਾਰ ਦਾ ਟੋਮੂ ਜਿਸ ਨਾਲ ਰੁਪਈਆ ਵਸੂਲ ਕੀਤਾ ਜਾਂਦਾ ਹੈ।

**ਨਭ**—ਆਕਾਸ਼, ਬਿੰਦ, ਸਿਫ਼ਰ ਦਾ ਬੋਧਕ

**ਜਾਮਿਨੀ**—ਯਾਮਿਨੀ ਯਾਮ (ਪਹਿਰਾਂ) ਵਾਲੀ ਰਾਤ।

**ਗੋਲਣ**—ਸੈਣ ਨਾਈ ਦੀ ਗੋਤ।

**ਭਗਤ ਵੱਛਲ**—ਵਤਸਲ, ਸੇਵਾ ਉਪਾਸਨਾ ਦਾ ਪਿਆਰਾ, ਭਗਤਾਂ ਨਾਲ ਪਿਆਰ ਕਰਨ ਵਾਲਾ ਪਰਮਸੱਤਾ।

**ਮੁਗਲ**—ਸਾਦਾ ਦਿਲ, ਪਰਮਾਤਮਾ ਦਾ ਇਸਲਾਮੀ ਰੂਪ, ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ (ਗੁਰੂ ਗ੍ਰੰਥ, 727) ਦੇ ਖਾਸ ਅਰਥਾਂ ਅਨੁਸਾਰ।

**ਕਮਚੀ**—ਪਤਨੀ ਛਟੀ।

**ਕਮਾਲੀ**—ਭਗਤ ਕਬੀਰ ਦੀ ਬੇਟੀ

**ਲੋਈ**—ਕਬੀਰ ਦੀ ਧਰਮਪਤਨੀ।

**ਮੋਰਧੁਜ**—ਰਤਨ ਪੁਰ ਦਾ ਸੱਤਵਾਦੀ ਰਾਜਾ। ਇਸ ਨੇ ਪੁੱਤਰ ਤਾਮਰ ਧੁੱਜ ਦੀ ਅਗਵਾਈ ਹੇਠ ਅਸਵਮੇਧ ਯੱਗ ਲਈ ਘੋੜਾ ਛੱਡਿਆ। ਤਾਮਰ ਧੁੱਜ ਨੇ

ਕ੍ਰਿਸ਼ਣ ਤੇ ਅਰਜਨ ਨੂੰ ਮੂਰਛਿਤ ਕਰਕੇ ਆਪਣਾ ਤੇ ਯੁਧਿਸ਼ਟਰ ਦਾ ਘੋੜਾ ਪਿਤਾ ਪਾਸ ਲੈ ਆਂਦੇ। ਕ੍ਰਿਸ਼ਣ ਨੇ ਇਸ ਦੀ ਪ੍ਰੀਖਿਆ ਲਈ ਅਤੇ ਅਸਵਮੇਧ ਕਰਨ ਦੀ ਆਗਿਆ ਦੇ ਦਿੱਤੀ।

**ਮਾਧੋਦਾਸ**—ਇਕ ਭਗਤ, ਇਸ ਦਾ ਨਾ ਜੋਗਾ ਦੀ ਭਗਤਮਾਲ (56) ਵਿਚ ਮਿਲਦਾ ਹੈ।

## ਬ੍ਰਹਮਦਾਸ

**ਭਾਮਣ**—ਭਮਿਨੀ, ਇਸਤ੍ਰੀ, ਪਤਨੀ

**ਆਗਲ**—ਅਗਲਾ, ਸਾਹਮਣੇ

**ਲਿਲਾਮ**—ਸੁੰਦਰ

**ਤੀਲੋ**—ਤ੍ਰਿਲੋਚਨ

**ਭ੍ਰਤ**—ਨੌਕਰ

**ਮਾਧਵ**—ਵਿਸ਼ਣੂ, ਕ੍ਰਿਸ਼ਣ, ਮਾਯਾ ਦਾ ਧਵ (ਪਤੀ), ਪਰਮਸੱਤਾ ਮਧ ਨਾਮੀ ਯਦੂ ਰਾਜਾ ਦੇ ਵੰਸ਼ ਵਿਚੋਂ ਕ੍ਰਿਸ਼ਣ

**ਚਾਕਰ ਹੋਯ**—ਪ੍ਰਭੂ ਵੱਲੋਂ ਤ੍ਰਿਲੋਚਨ ਦੀ ਨੌਕਰੀ ਕਰਨ ਵੱਲ ਇਸ਼ਾਰਾ ਹੈ।

**ਮਾਵੀਤ**—ਮਾਵੀਤ੍ਰ, ਮਾਪੇ

**ਵਾਣਿਯਾ**—ਬਨਿਕ, ਬਾਣੀਆਂ, ਤ੍ਰਿਲੋਚਨ

## ਚਤੁਰਦਾਸ

**ਨਾਮ**—ਨਾਮਦੇਵ

**ਸਸੀ**—ਚੰਦ

**ਰਿਵ**—ਰਵੀ, ਸੂਰਜ

**ਭ੍ਰਿਤ**—ਭ੍ਰਤ, ਨੌਕਰ

**ਲਾਰ**—ਨਾਲ, ਸਾਥ

**ਨੌਤਮ**—ਨਵੀਨ

**ਜੀਮ**—ਜੇਵਣਾ, ਖਾਣਾ

**ਗਾਤ**—ਸਰੀਰ

**ਧਾਪਤ**—ਸੰਤੁਸ਼ਟ ਹੋਣਾ, ਰੱਜਣਾ

**ਭੌਤ**—ਬਹੁਤ

**ਬਾਸ**—ਦੇਖਣਾ

**ਮਾਰਿਵਾ**—ਗੌਰਵ

